



# ਨਿਤਨੇਮ

## ( ਸਟੀਕ )

ਡਾ. ਓਅੰਕਾਰ ਸਿੰਘ

# ਨਿਤਨੇਮ

## ਸਟੀਕ

ਡਾ. ਓਅੰਕਾਰ ਸਿੰਘ

ਪ੍ਰਕਾਸ਼ਕ
ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ
ਸ੍ਰੀ ਅਨੰਦਪੁਰ ਸਾਹਿਬ

# Nitnem Steek

*Writer :*
**Dr. Onkar Singh**
*Ph.D.*
1949 East, Osborn Rd.,
Phoenix AZ, USA



*ਪ੍ਰਕਾਸ਼ਕ :*
**ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ**
ਸ੍ਰੀ ਅਨੰਦਪੁਰ ਸਾਹਿਬ
ਫ਼ੋਨ : 98140-01999

ਪਹਿਲੀ ਵਾਰ : ਮਾਰਚ 2012
ਗਿਣਤੀ : 1100

*ਛਾਪਕ :*
**ਪ੍ਰਿੰਟਵੈੱਲ**, ਅੰਮ੍ਰਿਤਸਰ

# ਸਮਰਪਣ

ਸਰਬੰਸ ਦਾਨੀ ਦੇ ਲਾਡਲਿਆਂ

ਦੀ

ਜਗਾਈ ਸ਼ਹੀਦੀ-ਲੋਅ ਨੂੰ

# ਤਤਕਰਾ



***

# ਮੁੱਖ ਬੰਧ

ਨੇਮ ਬ੍ਰਹਿਮੰਡੀ-ਸੱਚ ਦਾ ਮੂਲ ਹੈ। ਮਹਾਂ-ਬਾਣੀ ਵਿਚ ਇਸ ਦਾ ਵਿਸਥਾਰ ਦਸਿਆ ਗਿਆ ਹੈ। ਆਸਾ ਦੀ ਵਾਰ ਵਿਚ ਇਸ ਨੂੰ ਭੈ ਦੀ ਸੰਗਿਆ ਦਿੱਤੀ ਗਈ ਹੈ:

**ਭੈ ਵਿਚ ਸੂਰਜ ਭੈ ਵਿਚ ਚੰਦ ਕੋਹ ਕਰੋੜੀ ਚਲਤ ਨ ਅੰਤ...**

ਹਰ ਧਰਮ ਅਤੇ ਸਮਾਜਿਕ ਜੀਵਨ ਦਾ ਆਧਾਰ ਵੀ ਨੇਮ ਹੀ ਹੈ ਕਿਉਂਕਿ ਜੀਵਨ ਦੀ ਗਤੀ ਇਸ ਤੋਂ ਬਿਨਾਂ ਸੰਭਵ ਹੀ ਨਹੀਂ ਹੈ। ਬੇਸੰਜਮੀ ਜ਼ਿੰਦਗੀ ਦੇ ਨਤੀਜੇ ਕਦੀ ਵੀ ਸਾਰਥਕ ਨਹੀਂ ਹੋ ਸਕਦੇ। ਧਰਮ ਵਿਚ ਤਾਂ ਇਹ ਮੂਲੋਂ ਹੀ ਅਸੰਭਵ ਹੈ ਕਿਉਂਕਿ ਧਰਮ ਨੇ ਹੀ ਮਨੁੱਖੀ ਜੀਵਨ ਨੂੰ ਸੰਪੂਰਨਤਾ ਬਖਸ਼ਣੀ ਹੈ। ਸੰਪੂਰਨਤਾ ਦੇ ਸਫ਼ਰ ਲਈ ਨੇਮ-ਬੱਧ ਜ਼ਿੰਦਗੀ ਜਿਊਣੀ ਅਤਿ ਆਵਸ਼ਕ ਹੈ। ਇਸੇ ਵਿਚੋਂ ਹੀ ਨੈਤਿਕਤਾ ਅਤੇ ਸਦਾਚਾਰਿਕ ਮਾਨਸਿਕਤਾ ਵਿਕਸਿਤ ਹੋਣੀ ਹੈ। ਸਿੱਖ ਜੀਵਨ ਜਾਚ ਵਿਚ ਧਰਮ-ਸਾਧਕਾਂ ਲਈ ਇਨ੍ਹਾਂ ਨੇਮਾਂ ਨੂੰ **ਰਹਿਤ** ਦੀ ਸੰਗਿਆ ਦਿੱਤੀ ਗਈ ਹੈ। ਜੁਗੋ ਜੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਭਾਈ ਗੁਰਦਾਸ ਜੀ ਦੀ ਬਾਣੀ, ਭਾਈ ਨੰਦ ਲਾਲ ਜੀ ਦੀ ਬਾਣੀ ਅਤੇ ਸਿੱਖ ਰਹਿਤਨਾਮਿਆਂ ਵਿਚ ਇਸ ਦਾ ਵਿਸਥਾਰ ਸਹਿਤ ਜ਼ਿਕਰ ਕੀਤਾ ਗਿਆ ਹੈ। ਸਤਿਗੁਰੂ ਰਾਮਦਾਸ ਜੀ ਦਾ ਗਉੜੀ ਰਾਗ ਵਿਚ ਫੁਰਮਾਨ ਹੈ:

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ॥***
***ਉਦਮੁ ਕਰੇ ਭਲਕੇ ਪਰਭਾਤੀ ਇਸਨਾਨ ਕਰੇ ਅੰਮ੍ਰਿਤਸਰਿ ਨਾਵੈ॥***
***ਉਪਦੇਸ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥***
***ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ॥***
***ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥***

ਆਦਿ ਸਤਿਗੁਰੂ ਨਾਨਕ ਦੇਵ ਜੀ ਵਲੋਂ ਸਿੱਖੀ ਦੇ ਆਰੰਭ ਵਿਚ ਹੀ ਨਿਤ-ਨੇਮ ਦੀ ਮਰਿਯਾਦਾ ਬਾਰੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਜ਼ਿਕਰ ਕੀਤਾ ਹੋਇਆ ਹੈ:

***ਸੋ ਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ....॥***

ਪੰਚਮ ਗੁਰਦੇਵ ਸਤਿਗੁਰੂ ਅਰਜਨ ਦੇਵ ਜੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਿਖਤੀ ਸਰੂਪ ਦੇਣ ਵੇਲੇ ਨਿਤਨੇਮ ਦੀਆਂ ਬਾਣੀਆਂ ਦੀ ਸੰਪਾਦਨਾ ਕਰਕੇ ਇਸਦੇ ਆਰੰਭ ਵਿਚ ਹੀ ਅੰਕਿਤ ਕੀਤਾ ਗਿਆ ਹੈ। ਇਸ ਵਿਚ ਜਪੁ, ਸੋ ਦਰੁ ਦੇ ੯ ਸ਼ਬਦ ਅਤੇ ਸੋਹਿਲਾ ਬਾਣੀ ਸ਼ਾਮਿਲ ਹੈ।

ਸ਼੍ਰੋਮਣੀ ਸਿੱਖ ਵਿਦਵਾਨ ਭਾਈ ਗੁਰਦਾਸ ਜੀ ਸਿੱਖ ਰਹਿਤ ਬਾਰੇ ਇਉਂ ਦਰਸਾਉਂਦੇ ਹਨ ਕਿ:

*ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ॥*
*ਸਹਿਜ ਸਮਾਧਿ ਅਗਾਧਿ ਵਿਚਿ ਇਕ ਮਨ ਹੋਇ ਗੁਰ ਜਾਪੁ ਜਪੰਦੇ॥*
*ਮਥੈ ਟਿਕੇ ਲਾਲ ਲਾਇ ਸਾਧ ਸੰਗਤਿ ਚਲਿ ਜਾਇ ਬਹੰਦੇ॥*
*ਸਬਦੁ ਸੁਰਤਿ ਲਿਵਲੀਣੁ ਹੋਇ ਸਤਿਗੁਰ ਬਾਣੀ ਗਾਇ ਸੁਣੰਦੇ॥*
*ਭਾਇ ਭਗਤ ਭੈ ਵਰਤਮਾਨ ਗੁਰ ਸੇਵਾ ਗੁਰਪੁਰਬ ਕਰੰਦੇ॥*
*ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ॥*
*ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵੰਡੰਦੇ॥*
*ਗੁਰਮੁਖਿ ਸੁਖ ਫਲੁ ਪਿਰਮ ਚਖੰਦੇ॥*

੧੬੯੯ ਦੀ ਵਿਸਾਖੀ ਨੂੰ ਅਨੰਦਪੁਰ ਦੀ ਇਨਕਲਾਬੀ ਧਰਤੀ ਤੇ ਜਦੋਂ ਮਨੁੱਖ ਦੇ ਸੰਪੂਰਨ ਹੋਣ ਦੀ ਕਹਾਣੀ ਪੂਰੀ ਹੋਈ ਤਾਂ ਦਸਮ ਪਾਤਸ਼ਾਹ ਹਜ਼ੂਰ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਸਮੇਂ ਜਿਹੜੀਆਂ ਪੰਜਾਂ ਬਾਣੀਆਂ ਦਾ ਪਾਠ ਕੀਤਾ ਸੀ ਇਤਿਹਾਸ ਉਨ੍ਹਾਂ ਦੇ ਨਾਵਾਂ ਦਾ ਵੇਰਵਾ ਇਸ ਤਰ੍ਹਾ ਦਿੰਦਾ ਹੈ:

**੧. ਜਪੁ  ੨. ਜਾਪੁ  ੩. ਸਵੱਈਏ  ੪. ਚੌਪਈ  ੫. ਅਨੰਦ**

ਇਸ ਉਪਰੰਤ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਮਕਾਲੀ ਗੁਰਸਿੱਖਾਂ ਨੇ ਖਾਲਸਾ ਰਹਿਤ ਦਾ ਜ਼ਿਕਰ ਵੱਖੋ ਵੱਖਰੇ ਰਹਿਤਨਾਮਿਆਂ ਵਿਚ ਕੀਤਾ ਹੈ। ਸਾਹਿਬ ਜੀ ਦੇ ਅਨਿੰਨ ਸਿੱਖ ਮਹਾਨ ਵਿਦਵਾਨ ਭਾਈ ਨੰਦ ਲਾਲ ਜੀ ਸਿੱਖ ਰਹਿਤ ਦਾ ਜ਼ਿਕਰ ਇਉਂ ਕਰਦੇ ਹਨ:

*ਗੁਰਸਿਖ ਰਹਿਤ ਸੁਨਹੁ ਹੇ ਮੀਤ॥ ਪਰਭਾਤੇ ਉਠਿ ਕਰ ਹਿਤ ਚੀਤ॥*
*ਵਾਹਗੁਰੂ ਗੁਰੁਮੰਤ੍ਰ ਸੁ ਜਾਪ॥ ਕਰਿ ਇਸਨਾਨ ਪੜ੍ਹੈ ਜਪੁ ਜਾਪੁ॥*
*ਸੰਧਯਾ ਸਮੇ ਸੁਨੇ ਰਹਰਾਸਿ॥ ਕੀਰਤਨ ਕਥਾ ਸੁਨੇ ਹਰਿਯਾਸ॥*
*ਇਨ ਮੇ ਨੇਮ ਜੁ ਏਕ ਕਰਾਇ॥ ਸੋ ਸਿਖ ਅਮਰ ਪੁਰੀ ਮੇ ਜਾਇ॥*

ਕਲਗੀਧਰ ਪਾਤਸ਼ਾਹ ਦੇ ਸਿਦਕੀ ਸਿੱਖ ਅਤੇ ਅਮਰ ਸ਼ਹੀਦ ਭਾਈ ਮਨੀ ਸਿੰਘ ਵਾਲੀ ਜਨਮ-ਸਾਖ਼ੀ ਵਿਚ ਆਦਿ ਸਤਿਗੁਰੂ ਨਾਨਕ ਦੇਵ ਜੀ ਵਲੋਂ ਕਰਤਾਰ ਸਾਹਿਬ ਵਿਖੇ ਹੁੰਦੇ ਨਿਤ-ਨੇਮ ਬਾਰੇ ਇਉਂ ਜ਼ਿਕਰ ਆਉਂਦਾ ਹੈ:

"ਕਰਤਾਰਪੁਰ ਵਿਚ ਅੰਮ੍ਰਿਤ ਵੇਲੇ ਸਵਾ ਪਹਿਰ ਦਿਨ ਚੜ੍ਹਦਿਆਂ ਤੀਕਰ ਬਾਣੀ ਦੀ ਚਰਚਾ ਹੋਵੇ, ਉਪਰੰਤ ਕੀਰਤਨ ਹੋਵੇ, ਫੇਰ ਆਰਤੀ ਪੜ੍ਹੀਏ, ਤੀਸਰੇ ਪਹਿਰ ਕੀਰਤਨ ਕਰੀਏ, ਸੰਧਿਆ ਨੂੰ ਰਹਿਰਾਸ ਪੜ੍ਹੀਏ, ਫੇਰ ਕੀਰਤਨ ਗਾਵੀਏ

ਅਤੇ ਪਹਿਰ ਰਾਤ ਗਈ ਸੋਹਿਲਾ ਪੜ੍ਹੀਏ ਅਰ ਫੇਰ ਪਿਛਲੀ ਰਾਤ ਜਪੁ ਪੜ੍ਹੀਏ ਅਰ ਆਸਾ ਦੀ ਵਾਰ ਪੜ੍ਹੀਏ॥"

ਇਵੇਂ ਹੀ ਹੋਰ ਸਮਕਾਲੀ ਗੁਰਸਿਖਾਂ ਨੇ ਜਿਵੇਂ ਜਿਵੇਂ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਰਹਿੰਦਿਆਂ ਖਾਲਸਾ-ਰਹਿਤ ਦਾ ਅਨੁਭਵ ਕੀਤਾ ਉਸ ਦਾ ਜ਼ਿਕਰ ਉਨ੍ਹਾਂ ਵਲੋਂ ਰਚਿਤ ਰਹਿਤਨਾਮਿਆਂ ਵਿਚ ਕੀਤਾ ਹੋਇਆ ਮਿਲਦਾ ਹੈ। ਪ੍ਰੋ. ਪਿਆਰਾ ਸਿੰਘ ਪਦਮ ਵਲੋਂ ਇਨ੍ਹਾਂ ਸਾਰੇ ਰਹਿਤਨਾਮਿਆਂ ਦੀ ਸੰਪਾਦਨਾ ਕੀਤੀ ਗਈ ਹੈ।

੧੯੩੨ ਵਿਚ ਗੁਰੂ ਖਾਲਸਾ ਪੰਥ ਨੇ ਲੰਬੇ ਸਮੇ ਦੇ ਵਿਚਾਰ ਵਟਾਂਦਰੇ ਪਿਛੋਂ ਸਿੱਖ ਰਹਿਤ ਮਰਿਯਾਦਾ ਦਾ ਖਰੜਾ ਤਿਆਰ ਕਰਕੇ, ਪੰਥ ਦੀ ਸ਼੍ਰੋਮਣੀ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪਿਆ ਗਿਆ। ਇਸ ਨੂੰ ੧੯੩੬ ਵਿਚ ਇਸ ਸੰਸਥਾ ਦੇ ਜਨਰਲ ਇਜਲਾਸ ਵਿਚ ਪ੍ਰਵਾਨਗੀ ਦਿੱਤੀ ਗਈ। ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਵੀ ਇਸ ਨੂੰ ਪ੍ਰਵਾਨਗੀ ਬਖਸ਼ੀ ਗਈ। ਇਸ ਅਨੁਸਾਰ ਹਰ ਅੰਮ੍ਰਿਤਧਾਰੀ ਸਿੱਖ ਲਈ ਘੱਟੋ ਘੱਟ ਬਾਣੀਆਂ ਦੇ ਰੋਜ਼ਾਨਾ ਨਿੱਤ-ਨੇਮ ਦਾ ਵੇਰਵਾ ਇਸ ਤਰ੍ਹਾਂ ਦਿੱਤਾ ਗਿਆ ਹੈ:

**ਅੰਮ੍ਰਿਤ ਦੀਆਂ ਬਾਣੀਆਂ:** ਜਪੁ, ਜਾਪੁ, ੧੦ ਸਵੱਯੇ (ਸ੍ਰਾਵਗ ਸੁਧ ਵਾਲੇ), ਬੇਨਤੀ ਚੌਪਈ (ਹਮਰੀ ਕਰੋ ਹਾਥ ਦੇ ਰੱਛਾ ਤੋਂ ਲੈ ਕੇ ਦੁਸਟ ਦੋਖ ਤੇ ਲੇਹੁ ਬਚਾਈ ਤਕ), ਅਨੰਦ ਸਾਹਿਬ॥

**ਅੰਮ੍ਰਿਤ ਵੇਲੇ ਦੇ ਨਿਤਨੇਮ ਦੀਆਂ ਬਾਣੀਆਂ:** ਜਪੁ, ਜਾਪੁ ਅਤੇ ੧੦ ਸਵੱਯੇ (ਸ੍ਰਾਵਗ ਸੁਧ ਵਾਲੇ)

**ਸੰਧਿਆ ਵੇਲੇ ਦਾ ਨਿਤਨੇਮ:** ਸੋ ਦਰੁ ਰਹਿਰਾਸ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਲਿਖੇ ਹੋਏ ਨੌਂ ਸ਼ਬਦ (ਸੋਦਰੁ ਤੋਂ ਲੈ ਕੇ ਸ਼ਰਣਿ ਪਰੇ ਕੀ ਰਾਖਹੁ ਸਰਮਾ ਤਕ), ਬੇਨਤੀ ਚੌਪਈ ਪਾਤਸ਼ਾਹੀ ੧੦ (ਹਮਰੀ ਕਰੋ ਹਾਥ ਦੈ ਰੱਛਾ ਤੋਂ ਲੈ ਕੇ ਦੁਸਟ ਦੋਖ ਤੇ ਲੇ ਹੁ ਬਚਾਈ ਤਕ, ਸਵੱਯਾ (ਪਾਂਇ ਗਹੇ ਜਬ ਤੇ ਤੁਮਰੇ) ਅਤੇ ਦੋਹਰਾ (ਸਗਲ ਦੁਆਰ ਕਉ ਛਾਡਿ ਕੈ) ਅਨੰਦ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅੰਤਲੀ ਇਕ ਪਉੜੀ, ਮੁੰਦਾਵਣੀ ਤੇ ਸਲੋਕ ਮਹਲਾ ੫ "ਤੇਰਾ ਕੀਤਾ ਜਾਤੋ ਨਾਹੀ॥"

**ਸੌਣ ਤੋਂ ਪਹਿਲਾਂ ਦਾ ਨਿਤਨੇਮ:**

ਸਮੂਹ ਨਾਨਕ ਨਾਮ ਲੇਵਾ ਗੁਰਸਿਖਾਂ ਵਲੋਂ ਇਸ ਨਿਤ ਦੇ ਕਰਮ ਨੂੰ ਪੂਰਨ ਵਿਸ਼ਵਾਸ਼ ਨਾਲ ਨਿਭਾਉਣ ਦਾ ਯਤਨ ਕੀਤਾ ਜਾਂਦਾ ਹੈ। ਪਰ ਪਿਛਲੇ ਲੰਬੇ ਸਮੇਂ ਤੋਂ ਦੇਸ਼ ਵਿਦੇਸ਼ ਵਿਚ ਸਿੱਖ ਸੰਗਤਾਂ ਅੰਦਰ ਵਿਚਰਦਿਆਂ ਇਹ ਮਹਿਸੂਸ ਹੋਇਆ ਹੈ ਕਿ ਇਨ੍ਹਾਂ ਬਾਣੀਆਂ ਦਾ ਨਿਤਨੇਮ ਕਰਦਿਆਂ ਬਹੁਤ ਘਟ ਗੁਰਸਿੱਖਾਂ ਵਲੋਂ ਨਿਤਨੇਮ ਦੀਆਂ ਬਾਣੀਆਂ ਦੇ ਉਚਾਰਣ ਅਤੇ ਅਰਥਾਂ ਵਲ ਧਿਆਨ ਦਿੱਤਾ ਜਾਂਦਾ ਹੈ। ਇਸ

ਨਾਲ ਨਿਤ ਦਾ ਕਰਮ ਤਾਂ ਜ਼ਰੂਰ ਪੂਰਾ ਹੋ ਜਾਂਦਾ ਹੈ ਪਰ ਬਾਣੀ ਵਿਚ ਦਰਸਾਈ ਜੀਵਨ-ਜੁਗਤ ਨੂੰ ਸਮਝਣ ਅਤੇ ਜ਼ਿੰਦਗੀ ਵਿਚ ਅਮਲਾਉਣ ਤੋਂ ਸ਼ਾਇਦ ਅਸੀਂ ਵਾਂਝੇ ਰਹਿ ਜਾਂਦੇ ਹਾਂ ਅਤੇ ਨਤੀਜੇ ਉਹ ਨਹੀਂ ਨਿਕਲਦੇ ਜੋ ਨਿਕਲਣੇ ਚਾਹੀਦੇ ਹਨ। ਇਸ ਲੋੜ ਵਿਚੋਂ ਹੀ ਇਸ ਨਿਤਨੇਮ ਸਟੀਕ ਦਾ ਨਿਮਾਣਾ ਯਤਨ ਸਿੱਖ ਸੰਗਤਾਂ ਦੀ ਸੇਵਾ ਵਿਚ ਸਮਰਪਿਤ ਹੈ।

ਇਸ ਸਟੀਕ ਵਿਚਲੀ ਬਾਣੀ ਦਾ ਆਧਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਪੇ ਗੁਟਕੇ ਨੂੰ ਹੀ ਬਣਾਇਆ ਗਿਆ ਹੈ। ਬਾਣੀ-ਪਾਠਕਾਂ ਦੀ ਸਹੂਲਤ ਲਈ ਹੇਠ ਲਿਖੇ ਅਨੁਸਾਰ ਤਰਤੀਬ ਦੇਣ ਦੇ ਯਤਨ ਕੀਤੇ ਗਏ ਹਨ:

੧. ਮੂਲ ਬਾਣੀ ਦੇ ਨਾਲ ਹੀ ਉਚਾਰਣ ਸੰਬੰਧੀ ਸੰਬੰਧੀ ਸੰਕੇਤ ਬਰੈਕਟਾਂ ਅੰਦਰ ਛੋਟੇ ਅੱਖਰਾਂ ਵਿਚ ਦੇਣ ਦਾ ਯਤਨ ਕੀਤਾ ਗਿਆ ਹੈ।

੨. ਪਾਠ ਕਰਦਿਆਂ ਹਰ ਸ਼ਬਦ ਦੇ ਅਰਥ ਦੀ ਸਪਸ਼ਟਤਾ ਲਈ ਉਸ ਦੇ ਥਲੇ ਹੀ ਉਸ ਦਾ ਅਰਥ ਦਿੱਤਾ ਗਿਆ ਹੈ ਤਾਂ ਕਿ ਉਸ ਸ਼ਬਦ ਨੂੰ ਸਮਝਣ ਲਈ ਕੋਈ ਹੋਰ ਸ਼ਬਦ-ਕੋਸ਼ ਵਾਚਣ ਦੀ ਲੋੜ ਮਹਿਸੂਸ ਨਾ ਹੋਵੇ।

੩. ਹਰ ਪੰਕਤੀ ਦੇ ਥਲੇ ਹੀ ਉਸ ਦੇ ਅਰਥ ਦਿੱਤੇ ਗਏ ਹਨ ਤਾਂਕਿ ਸ਼ਬਦ ਅਰਥਾਂ ਦੇ ਨਾਲ ਹੀ ਉਸ ਪੰਕਤੀ ਦੇ ਸਮੁੱਚੇ ਅਰਥ ਵੀ ਸਪਸ਼ਟ ਹੋਈ ਜਾਣ।

ਮੇਰਾ ਵਿਸ਼ਵਾਸ਼ ਹੈ ਕਿ ਸਤਿਗੁਰੂ ਵਲੋਂ ਕਰਵਾਇਆ ਗਿਆ ਇਹ ਯਤਨ ਬਾਣੀ ਪ੍ਰੇਮੀਆਂ ਲਈ ਧੁਰ ਕੀ ਬਾਣੀ ਨੂੰ ਸਮਝਣ ਅਤੇ ਜੀਵਨ ਅੰਦਰ ਅਮਲਾਉਣ ਵਿਚ ਸਹਾਈ ਹੋਵੇਗਾ।

ਮੈਂ ਸਤਿਕਾਰ ਯੋਗ ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ ਅਤੇ ਗੁਰਮਤਿ ਸਾਗਰ ਟਰੱਸਟ ਸ੍ਰੀ ਅਨੰਦਪੁਰ ਸਾਹਿਬ ਜੀ ਦਾ ਤਹਿ ਦਿਲੋਂ ਧੰਨਵਾਦੀ ਹਾਂ ਜਿਹਨਾਂ ਨੇ ਇਸ ਕਾਰਜ ਨੂੰ ਕਰਨ ਲਈ ਉਤਸ਼ਾਹ ਵੀ ਬਖਸ਼ਿਆ ਅਤੇ ਇਸ ਦੀ ਛਪਾਈ ਦੀ ਸੇਵਾ ਵੀ ਨਿਭਾਈ ਹੈ।

ਗੁਰੂ ਖ਼ਾਲਸਾ ਪੰਥ ਸਦ-ਬਖਸ਼ਿੰਦ ਹੈ। ਹੋਈਆਂ ਬੇਅੰਤ ਭੁਲਾਂ ਲਈ ਬਖਸ਼ ਦੇਣਾ ਜੀ।

*ਓਅੰਕਾਰ ਸਿੰਘ (ਡਾ.)*

# ਜਪੁਜੀ ਸਾਹਿਬ

**ੴ** *(ਇਕ ਓਅੰਕਾਰ)*

*ਇਕ ਪਰਮ-ਆਤਮਾ(ਓਅੰਕਾਰ) ਨਿਰੰਤਰ ਸਰਬ ਵਿਆਪਕ ਹੈ।*

**ਸਤਿਨਾਮੁ** *(ਸੱਤ ਨਾਮ)*
ਓਅੰਕਾਰ ਦਾ ਸਰੂਪ, ਭਾਵ ਪਰਮਾਤਮ ਹੋਂਦ, ਸਦਾ ਸੱਚ ਹੈ

**ਕਰਤਾ**
ਆਪਣੇ ਆਪ ਤੋਂ ਲੈਕੇ ਬ੍ਰਹਿਮੰਡ ਤਕ ਦਾ ਸਿਰਜਨਹਾਰ

**ਪੁਰਖੁ**(ਪੁਰਖ)
*ਸਰਬ ਵਿਆਪਕ(ਹਸਤੀ)*

**ਨਿਰਭਉ**
*ਭੈ ਵਾਲੇ ਵਿਧਾਨ ਤੋਂ ਉਚੇਰਾ (ਓਅੰਕਾਰ)*

**ਨਿਰਵੈਰੁ***(ਨਿਰਵੈਰ)*
*ਵੈਰ ਰਹਿਤ (ਓਅੰਕਾਰ)*

**ਅਕਾਲ**
ਕਾਲ ਦੀ ਪਕੜ ਤੋਂ ਰਹਿਤ (ਤ੍ਰੈਕਾਲ-ਅਤੀਤ)

**ਮੂਰਤਿ** *(ਮੂਰਤ)*
ਸਰੂਪ, ਹਸਤੀ

**ਅਜੂਨੀ**
ਜਨਮ-ਮਰਣ ਤੋਂ ਰਹਿਤ

**ਸੈਭੰ**
ਆਪਣੇ ਆਪ ਤੋਂ ਪ੍ਰਕਾਸ਼ਿਤ

**ਗੁਰ**
ਗਿਆਨਮਈ ਗੁਰੂ ਸਰੂਪ (ਓਅੰਕਾਰ)

**ਪ੍ਰਸਾਦਿ** ॥ *(ਪ੍ਰਸਾਦ)*
ਕਿਰਪਾ ਸਰੂਪ ਓਅੰਕਾਰ (ਗੁਰੂ ਰਾਹੀਂ, ਕਿਰਪਾ ਕਰਦਾ)

***ਓਅੰਕਾਰ (ਪਰਮਾਤਮਾ) ਇਕ ਤੇ ਕੇਵਲ ਇਕ ਹੈ। ਇਸੇ ਲਈ ਸਾਹਿਬਾਂ ਨੇ ਓਅੰਕਾਰ ਤੋਂ ਪਹਿਲਾਂ ਗਿਣਤੀ ਵਾਲਾ ੧ ਲਿਖਕੇ ਇਸ ਨੂੰ ਦ੍ਰਿੜ੍ਹ ਕਰਵਾਇਆ ਹੈ। ਓਅੰਕਾਰ ਦੇ ਸਰੂਪ ਦੀ ਹੋਂਦ, (ਸਮੇਂ ਤੋਂ ਵੀ ਪਹਿਲਾਂ ਅਤੇ) ਸਦੀਵ ਕਾਲ ਤੋਂ ਹੈ। ਉਹ ਸਰਬ ਵਿਆਪਕ ਪੁਰਸ਼, ਸਾਰੇ ਬ੍ਰਹਿਮੰਡੀ ਵਜੂਦ ਦਾ ਸਿਰਜਨਹਾਰ ਹੈ, ਜੋ ਸ੍ਰਿਸ਼ਟੀ ਦੀ ਸਾਜਨਾ ਕਰਕੇ, ਆਪ ਉਸ ਵਿਚ ਸੁਭਾਇਮਾਨ ਵੀ ਹੈ। ਓਅੰਕਾਰ ਨੇ ਸਾਰੇ ਬ੍ਰਹਿਮੰਡ ਲਈ ਜੋ ਭੈ ਵਾਲਾ ਵਿਧਾਨ (ਸਗਲਿਆਂ ਭਉ ਲਿਖਿਆ ਸਿਰ ਲੇਖ) ਬਣਾਇਆ ਹੈ, ਆਪ ਉਸ ਤੋਂ ਉਚੇਰਾ ਹੈ। ਪਰਮਾਤਮਾ ਹਰ ਤਰ੍ਹਾਂ ਦੇ ਵੈਰ ਵਿਰੋਧ ਤੋਂ ਵੀ ਉਪਰ ਹੈ, ਅਥਵਾ ਸਮਦ੍ਰਿਸ਼ਟ ਹੈ। ਉਸਦਾ ਸਰੂਪ ਸਮੇਂ ਦੀ ਪਕੜ ਤੋਂ ਪਰ੍ਹੇ ਹੈ, ਸਮੇਂ ਦੀ ਕਿਰਿਆ ਉਸਦੇ ਸਰੂਪ ਨੂੰ ਪ੍ਰਭਾਵਿਤ ਨਹੀਂ ਕਰਦੀ। ਉਹ ਜਨਮ ਮਰਣ ਵਿਚ ਵੀ ਨਹੀਂ ਆਉਂਦਾ। ਉਸਦਾ ਪ੍ਰਕਾਸ਼ ਉਸਦੇ ਆਪੇ ਤੋਂ ਹੋਇਆ ਹੈ, ਭਾਵ ਉਹ ਸਵੈ-ਪ੍ਰਕਾਸ਼ਿਤ ਹੈ। (ਜਦੋਂ ਕੋਈ ਸਚਿਆਰ ਬਣਨ ਦੀ ਸਾਧਨਾ ਕਰਦਾ ਹੈ ਤਾਂ) ਗੁਰੂ ਸਰੂਪ ਓਅੰਕਾਰ, ਆਪਣੀ ਕ੍ਰਿਪਾ-ਦ੍ਰਿਸ਼ਟੀ ਰਾਹੀਂ ਸਾਧਕ ਨੂੰ ਨਿਹਾਲ ਨਿਹਾਲ ਕਰ ਦਿੰਦੇ ਹਨ।***

॥ ਜਪੁ ॥

***ਇਹ ਅਗੇ ਆਉਣ ਵਾਲੀ ਬਾਣੀ ਦਾ ਨਾਮ ਹੈ। ਜਪੁ ਦੇ ਅਰਥਾਂ ਤੋਂ ਸੰਕੇਤ ਹੈ, ਕਿ ਇਸ ਬਾਣੀ ਦਾ ਬਾਰ ਬਾਰ ਜਾਪ ਕਰਨਾ ਹੈ, ਤਾਂਕਿ ਅਕਾਲ ਪੁਰਖ ਦਾ ਅਨੁਭਵ ਅਤੇ ਸਿੱਖ ਸਿਧਾਂਤਾਂ ਦਾ ਬੁਨਿਆਦੀ ਤੌਰ ਤੇ ਬੋਧ ਹੋ ਸਕੇ।***

| | | | |
|---|---|---|---|
| **ਆਦਿ**(ਆਦ) | **ਸਚੁ,**(ਸੱਚ) | **ਜੁਗਾਦਿ**(ਜੁਗਾਦ) | **ਸਚੁ ॥**(ਸੱਚ) |
| ਕਾਲ ਆਰੰਭ ਹੋਣ ਤੋਂ ਪਹਿਲਾਂ, ਮੁਢ ਤੋਂ ਹੀ | ਜਿਸਦੀ ਹੋਂਦ ਹੈ | ਯੁਗ ਦੇ ਆਰੰਭ ਵਿਚ | ਜਿਸਦੀ ਹੋਂਦ ਹੈ |

*ਉਹ ਸਰਬ-ਵਿਆਪਕ ਹਸਤੀ ਦੀ ਹੋਂਦ, ਸਰਬ ਬ੍ਰਹਿਮੰਡ ਦੀ ਰਚਨਾਂ ਤੋਂ ਪਹਿਲਾਂ ਅਥਵਾ ਕਾਲ ਆਰੰਭ ਹੋਣ ਤੋਂ ਪਹਿਲਾਂ ਵੀ ਸੀ, ਜੁਗਾਂ ਭਾਵ ਜਦੋਂ ਸਮੇਂ ਦੀ ਕਿਰਿਆ ਆਰੰਭ ਹੋਈ ਉਸ ਵੇਲੇ ਵੀ ਸੀ।....*

| | | | |
|---|---|---|---|
| **ਹੈ** | **ਭੀ** | **ਸਚੁ,**(ਸੱਚ) | **ਨਾਨਕ,** |
| ਵਰਤਮਾਨ ਵਿਚ | ਵੀ | ਜਿਸਦੀ ਹੋਂਦ ਹੈ | ਹੇ ਨਾਨਕ! |
| **ਹੋਸੀ** | **ਭੀ** | **ਸਚੁ ॥੧॥** (ਸੱਚ) | |
| (ਭਵਿਖ ਵਿਚ) ਹੋਵੇਗੀ | ਵੀ | ਜਿਸਦੀ ਹੋਂਦ | |

*...ਹੇ ਨਾਨਕ! ਇਹ ਹੋਂਦ ਵਰਤਮਾਨ ਵਿਚ ਵੀ ਹੈ, ਅਤੇ ਭਵਿੱਖ ਵਿਚ ਵੀ ਸਦਾ ਸਦਾ ਲਈ ਰਹੇ ਗੀ। ਜਿਨ੍ਹਾਂ ਅਕਾਲ-ਪੁਰਖੀ ਅਤੇ ਸਿੱਖ ਸਿਧਾਂਤਾਂ ਨੂੰ ਸਾਹਿਬ ਜੀ ਨੇ, ਜਪੁ ਬਾਣੀ ਦੇ ਦਰਸ਼ਨ ਰਾਹੀਂ ਦ੍ਰਿੜ੍ਹ ਕਰਵਾਉਣਾ ਹੈ, ਉਸਦੀ ਹੋਂਦ, ਹਸਤੀ ਅਤੇ ਗੁਣਾਂ ਦੀ ਚਰਚਾ, ਮੂਲ ਮੰਤਰ ਅਤੇ ਇਸ ਆਰੰਭਕ ਸਲੋਕ ਵਿਚ ਕੀਤੀ ਹੈ। ਇਹ ਸਲੋਕ ਇਕ ਤਰ੍ਹਾਂ ਨਾਲ ਜਪੁ ਬਾਣੀ ਦੀ ਮੂਲ ਰਚਨਾ ਤੋਂ ਪਹਿਲਾਂ ਨਮਸਕਾਰ ਰੂਪੀ ਮੰਗਲਾਚਰਣ ਹੈ।*

| | | | |
|---|---|---|---|
| **ਸੋਚੈ** | **ਸੋਚਿ**(ਸੋਚ) | **ਨ**(ਨਾਂ) | **ਹੋਵਈ,** |
| ਸ਼ੌਚ (ਸੁੱਚ) ਰਾਹੀਂ | ਪਵਿੱਤਰਤਾ (ਆਤਮਿਕ) | ਨਹੀਂ | ਹੋ ਸਕਦੀ |
| **ਜੇ** | **ਸੋਚੀ**(ਸੋਚੀਂ) | **ਲਖ ਵਾਰ ॥** | |
| ਭਾਵੇਂ,ਬੇਸ਼ਕ | (ਮੈਂ) ਸੁੱਚ ਰਖਾਂ | ਲੱਖਾਂ ਵਾਰੀ, ਭਾਵ ਅਣਗਿਣਤ ਵਾਰ | |

*ਭਾਵੇਂ ਮੈਂ ਸਰੀਰ ਨੂੰ ਪਵਿੱਤਰ ਰੱਖਣ ਦੀਆਂ ਬਾਹਰੀ ਕ੍ਰਿਆਵਾਂ (ਤੀਰਥ ਇਸ਼ਨਾਨ ਅਤੇ ਸੁੱਚਮ ਆਦਿਕ) ਨੂੰ ਲੱਖਾਂ ਵਾਰੀ ਵੀ ਕਰ ਲਵਾਂ ਤਾਂ ਵੀ ਸੱਤ-ਅਨੁਭਵ ਵਾਲੀ ਆਤਮਿਕ ਪਵਿੱਤਰਤਾ ਨਹੀਂ ਹੋ ਸਕਦੀ।...*

| | | | |
|---|---|---|---|
| **ਚੁਪੈ,** | **ਚੁਪ** | **ਨ**(ਨਾਂ) | **ਹੋਵਈ,** |
| ਚੁੱਪ ਰਹਿਣ ਨਾਲ | ਖਾਮੋਸ਼ੀ (ਮਨ ਦਾ ਟਿਕਾਉ) | ਨਹੀਂ | ਹੋ ਸਕਦੀ |
| **ਜੇ** | **ਲਾਇ** | **ਰਹਾ**(ਰਹਾਂ) | **ਲਿਵ ਤਾਰ ॥** |
| ਭਾਵੇਂ,ਬੇਸ਼ਕ | ਲਾਕੇ, ਲਗਾ ਕੇ | ਰਵ੍ਹਾਂ,ਰਹਾਂ | ਅਖੰਡ ਲਿਵ, ਇਕ-ਰਸ ਸਮਾਧੀ |

*...ਭਾਵੇਂ ਮੈਂ ਨਿਰੰਤਰ ਇਕ ਰਸ ਚੁੱਪ-ਸਮਾਧੀ ਲਗਾ ਕੇ ਰਖਾਂ, ਤਾਂ ਵੀ (ਸਚਿਆਰ ਬਣਨ ਵਾਸਤੇ) ਮਨ ਦਾ ਟਿਕਾਉ ਨਹੀਂ ਹੋ ਸਕਦਾ।...*

| | | |
|---|---|---|
| **ਭੁਖਿਆ,** *(ਭੁਖਿਆਂ)* | **ਭੁਖ** | **ਨ** *(ਨਾਂ)* |
| ਭੁੱਖੇ ਰਹਿਣ ਨਾਲ | ਆਤਮਿਕ ਭੁੱਖ, ਪ੍ਰਭੂ ਮਿਲਣ ਦੀ ਚਾਹਿਤ | ਨਹੀਂ |

| | | |
|---|---|---|
| **ਉਤਰੀ,** | **ਜੇ** | **ਬੰਨਾ** *(ਬੰਨ੍ਹਾਂ)* |
| ਉਤਰ ਸਕਦੀ | ਭਾਵੇਂ, ਬੇਸ਼ਕ | ਬੰਨ੍ਹ ਲਵਾਂ, ਰੋਕ ਲਵਾਂ |

| | |
|---|---|
| **ਪੁਰੀਆ** *(ਪੁਰੀਆਂ)* | **ਭਾਰ ॥** |
| ਪੂਰਜ, ਭਰਣ ਯੋਗ, ਭਰਨ ਲਾਇਕ | ਭੋਜਨ ਕਰਨ ਵਾਲੀਆਂ ਵਸਤੂਆਂ ਦਾ ਭਾਰ (ਵਜ਼ਨ) |

***...ਭੁਖਿਆਂ ਰਹਿਣ ਨਾਲ ਭਾਵ ਭੁਖਾਂ ਕੱਟਣ ਜਾਂ ਵਰਤ ਆਦਿ ਰਖਣ ਨਾਲ ਪਰਮਾਤਮਾ ਨੂੰ ਮਿਲਣ ਦੀ ਆਤਮਿਕ ਭੁੱਖ ਪੂਰੀ ਨਹੀਂ ਹੋ ਸਕਦੀ, ਭਾਵੇਂ ਭੁਖਿਆਂ ਰਹਿਣ ਦੀ ਕਿਰਿਆ ਲਈ ਕੋਈ, ਸਰੀਰ ਦੇ ਉਨ੍ਹਾਂ ਅੰਗਾਂ ਨੂੰ ਹੀ ਬੰਨ੍ਹ ਲਏ ਜਾਂ ਰੋਕ ਲਏ ਜਿਨ੍ਹਾਂ ਵਿਚ ਖੁਰਾਕ ਆਦਿ ਪਹੁੰਚਣੀ ਹੁੰਦੀ ਹੈ। (ਯੋਗੀ ਆਦਿ ਲੋਕ ਆਧਿਆਤਮਕ ਪ੍ਰਾਪਤੀ ਲਈ ਯੋਗ ਅਭਿਆਸ ਰਾਹੀਂ ਹਠ-ਨਿਗ੍ਰਹ ਦੁਆਰਾ, ਇੰਦ੍ਰੀਆਂ ਨੂੰ ਬੰਨ੍ਹ, ਭਾਵ ਵਸ ਵਿਚ ਕਰ ਲਿਆ ਕਰਦੇ ਸਨ। ਲੰਬੇ ਸਮੇਂ ਲਈ ਬਿਨਾਂ ਭੋਜਨ ਤੋਂ ਰਹਿੰਦੇ ਸਨ)...***

| | | | |
|---|---|---|---|
| **ਸਹਸ** | **ਸਿਆਣਪਾ** *(ਸਿਆਣਪਾਂ)* | **ਲਖ** | **ਹੋਹਿ,** *(ਹੋਹਿਂ)* |
| ਹਜ਼ਾਰਾਂ | ਚਤਰਾਈਆਂ/ਹੁਜਤਾਂ | ਲੱਖਾਂ, ਭਾਵ ਅਣਗਿਣਤ | ਹੋਣ |

| | | | | |
|---|---|---|---|---|
| **ਤ** *(ਤਾਂ)* | **ਇਕ** | **ਨ** *(ਨਾਂ)* | **ਚਲੈ** | **ਨਾਲਿ ॥** *(ਨਾਲ)* |
| ਤਦ ਵੀ | ਇਕ ਵੀ ਚਤੁਰਾਈ | ਨਹੀਂ | ਚਲਦੀ/ਜਾਂਦੀ | ਸੰਗ,ਸਾਥ |

***...ਜੇ ਕਿਸੇ ਮਨੁੱਖ ਵਿਚ ਅਣਗਿਣਤ (ਬ੍ਰਾਹਮਣੀ ਵਾਦ-ਵਿਵਾਦੀ) ਬੌਧਿਕ ਚਤੁਰਾਈਆਂ ਵੀ ਹੋਣ ਤਦ ਵੀ ਸਚਿਆਰ ਬਣਨ ਵਾਲੇ ਅਧਿਆਤਮਕ-ਮਾਰਗ ਵਿਚ, ਇਹ ਇਕ ਵੀ ਨਾਲ ਨਹੀਂ ਚਲਦੀ, ਭਾਵ ਸਹਾਈ ਨਹੀਂ ਹੁੰਦੀ।...***

| | | |
|---|---|---|
| **ਕਿਵ** *(ਕਿੰਵ)* | **ਸਚਿਆਰਾ** | **ਹੋਈਐ,** |
| ਕਿਵੇਂ | ਸੱਚ ਨੂੰ ਧਾਰਨ ਕਰਨ ਵਾਲਾ, ਸਤਿਅਨੁਯਾਈ | ਹੋ ਸਕੀਦਾ ਹੈ |

| | | | |
|---|---|---|---|
| **ਕਿਵ** *(ਕਿੰਵ)* | **ਕੂੜੈ** | **ਤੁਟੈ** | **ਪਾਲਿ ॥** *(ਪਾਲ)* |
| ਕਿਵੇਂ | ਕੂੜ ਦੀ, ਅਸਤਿ ਦੀ | ਟੁੱਟ ਜਾਵੇ,ਖਤਮ ਹੋ ਜਾਵੇ | ਕੰਧ, ਪਰਦਾ |

***...(ਜੇ ਇਨ੍ਹਾਂ ਕਰਮਕਾਂਡੀ ਵਿਧੀਆਂ ਦੁਆਰਾ ਅਧਿਆਤਮਕ ਪ੍ਰਾਪਤੀ ਸੰਭਵ ਨਹੀਂ ਹੋ ਸਕਦੀ ਜਾਂ ਸੱਚ ਦੇ ਪ੍ਰਕਾਸ਼ ਲਈ ਯੋਗ ਨਹੀਂ ਹੋ ਸਕੀਦਾ) ਤਾਂ ਫਿਰ ਕਿਵੇਂ ਸਚਿਆਰ ਅਥਵਾ ਸੱਚ ਵਰਗੇ ਹੋ ਸਕੀਦਾ ਹੈ? ਧਰਮ-ਸਾਧਨਾ ਰਾਹੀਂ ਸਚਿਆਰ ਬਣਨ ਵਿਚ ਕੂੜ ਦੀਆਂ ਜਿਹੜੀਆਂ ਪਰਵਿਰਤੀਆਂ ਮਨੁੱਖ ਦੇ ਆਲੇ ਦੁਆਲੇ ਕੰਧ ਬਣਕੇ ਖੜੀਆਂ ਹਨ, ਉਹ ਕਿਵੇਂ ਟੁੱਟ ਸਕਦੀਆਂ ਹਨ?...***

| | | |
|---|---|---|
| **ਹੁਕਮਿ***(ਹੁਕਮ)* | **ਰਜਾਈ***(ਰਜ਼ਾਈ)* | **ਚਲਣਾ,** |
| ਪਰਮਾਤਮ ਆਗਿਆ ਵਿਚ | ਰਜ਼ਾ ਵਾਲਾ, ਰਜ਼ਾ ਦਾ ਮਾਲਕ | ਤੁਰਨਾ |

| | | |
|---|---|---|
| **ਨਾਨਕ,** | **ਲਿਖਿਆ** | **ਨਾਲਿ ॥੧॥** *(ਨਾਲ)* |
| ਹੇ ਨਾਨਕ! | ਲਿਖ ਦਿਤਾ, ਅੰਕਿਤ ਕੀਤਾ | ਸੰਗ, ਸਾਥ |

***...(ਸੱਚ ਦੇ ਪਰਕਾਸ਼ ਲਈ ਯੋਗ ਹੋਣ ਵਾਸਤੇ ਇਕੋ ਇਕ ਵਿਧੀ ਬਾਰੇ ਗੁਰੂ ਨਾਨਕ ਦੇਵ ਜੀ ਦਸਦੇ ਹਨ ਕਿ) ਹੇ ਨਾਨਕ। ਜੀਵ ਨੂੰ ਪਰਮਾਤਮ-ਆਗਿਆ ਵਿਚ ਭਾਵ ਉਸ ਈਸ਼ਵਰੀ ਵਿਧਾਨ, ਜੋ ਬ੍ਰਹਿਮੰਡ ਦੀ ਰਚਨਾ ਵੇਲੇ ਨਾਲ ਹੀ ਲਿਖ ਦਿਤਾ ਗਿਆ ਸੀ, ਅਨੁਸਾਰ ਤੁਰਨਾ ਚਾਹੀਦਾ ਹੈ, ਅਥਵਾ ਆਪਣਾ ਜੀਵਨ ਬਤੀਤ ਕਰਨਾ ਚਾਹੀਦਾ ਹੈ।***

| | | |
|---|---|---|
| **ਹੁਕਮੀ** | **ਹੋਵਨਿ***(ਹੋਵਨ)* | **ਆਕਾਰ,** |
| ਈਸ਼ਵਰੀ ਵਿਧਾਨ ਅਨੁਸਾਰ | ਹੋਂਦ ਵਿਚ ਆਉਂਦੇ ਹਨ | ਸਰੂਪ,ਵਜੂਦ |

| | | | |
|---|---|---|---|
| **ਹੁਕਮ***(ਹੁਕਮ)* | **ਨ***(ਨਾਂ)* | **ਕਹਿਆ** | **ਜਾਈ ॥** |
| ਈਸ਼ਵਰੀ ਵਿਧਾਨ | ਨਹੀਂ | ਦਸਿਆ | ਜਾ ਸਕਦਾ |

***ਪਰਮਾਤਮਾ ਦੇ ਦੈਵੀ-ਵਿਧਾਨ ਅਨੁਸਾਰ, ਇਸ ਸਾਰੇ ਦ੍ਰਿਸ਼ਟਮਾਨ ਪਸਾਰੇ ਦਾ ਨਿਰਮਾਣ ਹੋਇਆ ਹੈ, ਪਰ ਇਸ ਮਹਾਂ-ਨਿਯਮ ਦਾ ਵਿਸ਼ਲੇਸ਼ਣ ਨਹੀਂ ਕੀਤਾ ਜਾ ਸਕਦਾ। ਭਾਵ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ।...***

| | | |
|---|---|---|
| **ਹੁਕਮੀ** | **ਹੋਵਨਿ** *(ਹੋਵਨ)* | **ਜੀਅ,** |
| ਈਸ਼ਵਰੀ ਵਿਧਾਨ ਅਨੁਸਾਰ | ਹੋਂਦ ਵਿਚ ਆਉਂਦੇ ਹਨ | ਜੀਵ ਜੰਤ |

| | | |
|---|---|---|
| **ਹੁਕਮਿ***(ਹੁਕਮ)* | **ਮਿਲੈ** | **ਵਡਿਆਈ ॥** |
| ਈਸ਼ਵਰੀ ਵਿਧਾਨ ਅਨੁਸਾਰ | ਮਿਲਦੀ ਹੈ | ਆਦਰ, ਮਾਣ |

***...ਮਹਾਂ-ਨਿਯਮ ਅਨੁਸਾਰ ਹੀ ਬ੍ਰਹਿਮੰਡ ਦੇ ਸਾਰੇ ਜੀਵ-ਜੰਤ ਹੋਂਦ ਵਿਚ ਆਉਂਦੇ ਹਨ, ਅਤੇ ਇਸ ਅਨੁਸਾਰ ਹੀ ਉਨ੍ਹਾਂ ਨੂੰ ਮਾਣ ਵਡਿਆਈ ਮਿਲਦੀ ਹੈ।...***

| | |
|---|---|
| **ਹੁਕਮੀ** | **ਉਤਮੁ** *(ਉੱਤਮ)* |
| ਈਸ਼ਵਰੀ ਵਿਧਾਨ ਅਨੁਸਾਰ | ਅਤਿ-ਸ੍ਰੇਸ਼ਟ, ਅਤਿ-ਚੰਗੇ |

| | | | |
|---|---|---|---|
| **ਨੀਚ,** | **ਹੁਕਮਿ***(ਹੁਕਮ)* | **ਲਿਖਿ***(ਲਿਖ)* | **ਦੁਖ** |
| ਨੀਵੇਂ, ਭੈੜੇ | ਈਸ਼ਵਰੀ ਵਿਧਾਨ ਅਨੁਸਾਰ | ਲਿਖੇ ਅਨੁਸਾਰ | ਤਕਲੀਫ਼ |

| | |
|---|---|
| **ਸੁਖ** | **ਪਾਈਅਹਿ** ॥ *(ਪਾਈਅਹਿੰ)* |
| ਖੁਸ਼ੀ, ਪ੍ਰਸੰਨਤਾ | ਪਾਈਦਾ ਹੈ, ਪ੍ਰਾਪਤ ਕਰੀਦਾ ਹੈ |

***...ਰੱਬੀ ਨਿਯਮ ਅਨੁਸਾਰ ਹੀ (ਜੀਵ) ਚੰਗੇ ਤੇ ਭੈੜੇ ਬਣਦੇ ਹਨ, ਅਤੇ ਇਸ ਨਿਯਮ ਦੇ ਲਿਖੇ ਅਨੁਸਾਰ ਹੀ ਉਹ ਖੁਸ਼ੀਆਂ ਅਤੇ ਤਕਲੀਫਾਂ ਭੋਗਦੇ ਹਨ।...***

| | | |
|---|---|---|
| **ਇਕਨਾ** | **ਹੁਕਮੀ** | **ਬਖਸੀਸ,** *(ਬਖਸ਼ੀਸ਼)* |
| ਕਈਆਂ ਨੂੰ | ਈਸ਼ਵਰੀ ਵਿਧਾਨ ਅਨੁਸਾਰ | ਬਖ਼ਸ਼ਿਸ਼, ਮਿਹਰ |

| | | | |
|---|---|---|---|
| **ਇਕਿ** *(ਇਕ)* | **ਹੁਕਮੀ** | **ਸਦਾ** | **ਭਵਾਈਅਹਿ** ॥ *(ਭਵਾਈਅਹਿੰ)* |
| ਕਈ, ਕੁਝ | ਈਸ਼ਵਰੀ ਵਿਧਾਨ ਅਨੁਸਾਰ | ਹਮੇਸ਼ਾਂ | (ਜਨਮ ਮਰਨ ਦੇ ਗੇੜ ਵਿਚ) ਭਵਾਈਦੇ ਹਨ। |

***...ਪਰਮਾਤਮ-ਹੁਕਮ ਅਨੁਸਾਰ ਕਈਆਂ ਤੇ ਮਿਹਰ ਅਤੇ ਬਖਸ਼ਿਸ਼ ਹੋ ਜਾਂਦੀ ਹੈ, ਅਤੇ ਕਈ ਇਸ ਦੈਵੀ-ਨਿਯਮ ਅਨੁਸਾਰ ਹਮੇਸ਼ਾਂ (ਆਵਾਗਵਣ ਦੇ ਗੇੜ ਵਿਚ) ਭਵਾਏ ਜਾਂਦੇ ਹਨ।...***

| | |
|---|---|
| **ਹੁਕਮੈ** | **ਅੰਦਰਿ** *(ਅੰਦਰ)* |
| ਈਸ਼ਵਰੀ ਵਿਧਾਨ | ਵਿਚ |

| | | | |
|---|---|---|---|
| **ਸਭੁ** *(ਸਭ)* | **ਕੋ,** | **ਬਾਹਰਿ** *(ਬਾਹਰ)* | **ਹੁਕਮ** |
| ਸਾਰੇ, ਹਰ ਇਕ | ਕੋਈ | ਅੰਦਰ ਦੇ ਉਲਟ | ਈਸ਼ਵਰੀ ਵਿਧਾਨ |

| | |
|---|---|
| **ਨ** *(ਨਾਂ)* | **ਕੋਇ** ॥ |
| ਨਹੀਂ | ਕੋਈ ਵੀ |

***...ਸਰਬ ਬ੍ਰਹਿਮੰਡ, ਉਸ ਮਹਾਂ-ਵਿਧਾਨ ਅਨੁਸਾਰ ਚਲ ਰਿਹਾ ਹੈ, ਕੁਝ ਵੀ ਇਸ ਹੁਕਮ ਤੋਂ ਬਾਹਰ ਨਹੀਂ।...***

| | | | | |
|---|---|---|---|---|
| **ਨਾਨਕ,** | **ਹੁਕਮੈ** | **ਜੇ** | **ਬੁਝੈ,** | **ਤ** *(ਤਾਂ)* |
| ਹੇ ਨਾਨਕ! | ਹੁਕਮ ਨੂੰ | ਜੇਕਰ | ਸਮਝ ਲਵੇ | ਤਦ |

| | | | |
|---|---|---|---|
| **ਹਉਮੈ** | **ਕਹੈ** | **ਨ** *(ਨਾਂ)* | **ਕੋਇ** ॥੨॥ |
| ਅਹੰਕਾਰ, ਮੈਂ ਮੇਰੀ ਦਾ ਭਾਵ | ਕਹਿੰਦਾ | ਨਹੀਂ | ਕੋਈ ਭਾਵ ਉਹ |

***....ਹੇ ਨਾਨਕ! ਜੇ ਕੋਈ ਇਸ ਵਿਸਮਾਦੀ ਵਿਧਾਨ ਨੂੰ ਸਮਝ ਲਵੇ, ਤਾਂ ਫਿਰ ਉਹ ਅਹੰਕਾਰ ਗ੍ਰਸਤ ਹੋਕੇ ਗੱਲਾਂ ਨਹੀਂ ਕਰਦਾ।***

| | | | | | |
|---|---|---|---|---|---|
| **ਗਾਵੈ** | **ਕੋ** | **ਤਾਣ,** *(ਤਾਣ)* | **ਹੋਵੈ** | **ਕਿਸੈ** | **ਤਾਣੁ** ॥ *(ਤਾਣ)* |
| ਗਾਉਂਦਾ ਹੈ | ਕੋਈ | ਬਲ, ਸ਼ਕਤੀ | ਜੇ ਹੋਏ | ਕਿਸੇ ਕੋਲ/ਵਿਚ | ਬਲ, ਸ਼ਕਤੀ |

***ਜੇ ਕਿਸੇ ਕੋਲ (ਉਸਦੀ ਬਖਸ਼ਿਸ਼ ਦੁਆਰਾ) ਸਮਰਥਾ ਜਾਂ ਸ਼ਕਤੀ ਹੋਵੇ, (ਤਾਂ) ਕੋਈ (ਧਰਮ-ਸਾਧਕ, ਅਕਾਲ-ਪੁਰਖ ਦੇ) ਬਲ ਦਾ, ਜਸ ਗਾਇਨ ਕਰਦਾ ਹੈ।...***

| | | | |
|---|---|---|---|
| **ਗਾਵੈ** | **ਕੋ,** | **ਦਾਤਿ** *(ਦਾਤ)* | **ਜਾਣੈ** |
| ਗਾਉਂਦਾ ਹੈ, | ਕੋਈ, | (ਪ੍ਰਭੂ ਦੀਆਂ) ਬਖਸ਼ਿਸ਼ਾਂ ਨੂੰ | ਸਮਝਦਾ/ਮੰਨਦਾ ਹੈ |

**ਨੀਸਾਣੁ** ॥ *(ਨੀਸ਼ਾਣ)*
(ਬਖਸ਼ਿਸ਼ਾਂ ਦਾ) ਨਿਸ਼ਾਨ,ਚਿਨ੍ਹ

***...ਕੋਈ (ਧਰਮ ਸਾਧਕ, ਉਸਦੀਆਂ) ਦਾਤਾਂ ਨੂੰ (ਉਸਦੀ ਮਿਹਰ) ਦਾ ਨਿਸ਼ਾਨ ਸਮਝਕੇ (ਉਸਦੀ ਸਿਫ਼ਤ ਸਲਾਹ) ਗਾਇਨ ਕਰਦਾ ਹੈ।...***

| | | | |
|---|---|---|---|
| **ਗਾਵੈ** | **ਕੋ,** | **ਗੁਣ** | **ਵਡਿਆਈਆ** *(ਵਡਿਆਈਆਂ)* |
| ਗਾਉਂਦਾ ਹੈ | ਕੋਈ | ਚੰਗਿਆਈਆਂ | ਉੱਚਤਾਵਾਂ, ਉਸਤਤਾਂ |

**ਚਾਰ** ॥
ਸੁੰਦਰ, ਸੋਹਣੀਆਂ

***...ਕੋਈ (ਧਰਮ ਸਾਧਕ) ਉਸਦੀਆਂ ਚੰਗਿਆਈਆਂ, ਅਤੇ ਸੁੰਦਰ ਉਸਤਤਾਂ ਦਾ ਗਾਇਨ ਕਰਦਾ ਹੈ।...***

| | | | | |
|---|---|---|---|---|
| **ਗਾਵੈ** | **ਕੋ,** | **ਵਿਦਿਆ** | **ਵਿਖਮੁ** *(ਵਿਖਮ)* | **ਵੀਚਾਰੁ** ॥ *(ਵੀਚਾਰ)* |
| ਗਾਉਂਦਾ ਹੈ | ਕੋਈ | ਇਲਮ, ਗਿਆਨ ਦੁਆਰਾ | ਕਠਿਨ, ਔਖਾ | ਵਿਚਾਰ, ਚਿੰਤਨ |

***...ਕੋਈ (ਧਰਮ ਸਾਧਕ) ਕਠਿਨ ਗਿਆਨ ਅਤੇ (ਗੰਭੀਰ) ਚਿੰਤਨ ਦੁਆਰਾ (ਪਾਰਬ੍ਰਹਮ ਦਾ ਜਸ) ਗਾਇਨ ਕਰਦਾ ਹੈ।...***

| | | | | | |
|---|---|---|---|---|---|
| **ਗਾਵੈ** | **ਕੋ,** | **ਸਾਜਿ** *(ਸਾਜ)* | **ਕਰੇ** | **ਤਨੁ** *(ਤਨ)* | **ਖੇਹ** ॥ |
| ਗਾਉਂਦਾ ਹੈ | ਕੋਈ | ਸਿਰਜ ਕੇ | ਕਰ ਦਿੰਦਾ | ਸਰੀਰ | ਸੁਆਹ,ਵਿਨਾਸ਼ |

***...ਕੋਈ (ਧਰਮ ਸਾਧਕ, ਇਸ ਲਈ ਉਸਦਾ ਜਸ) ਗਾਇਨ ਕਰਦਾ ਹੈ ਕਿ (ਅਕਾਲ ਪੁਰਖ) ਸਰੀਰਾਂ ਨੂੰ ਸਿਰਜ ਕੇ ਫਿਰ ਉਨ੍ਹਾਂ ਦਾ ਵਿਨਾਸ਼ ਕਰ ਦਿੰਦਾ ਹੈ।...***

| | | | | | |
|---|---|---|---|---|---|
| **ਗਾਵੈ** | **ਕੋ,** | **ਜੀਅ** | **ਲੈ** | **ਫਿਰਿ***(ਫਿਰ)* | **ਦੇਹ ॥** |
| ਗਾਉਂਦਾ ਹੈ | ਕੋਈ | ਜੀਵਨ, ਜ਼ਿੰਦਗੀ | ਲੈਕੇ | ਫੇਰ, ਮੁੜਕੇ | ਦੇ ਦੇਂਦਾ ਹੈ |

***...ਕੋਈ (ਧਰਮ ਸਾਧਕ, ਪਾਰਬ੍ਰਹਮ ਦਾ ਇਸ ਕਰਕੇ ਜਸ) ਗਾਇਨ ਕਰਦਾ ਹੈ ਕਿ ਉਹ ਜੀਵਨ ਬਖਸ਼ ਕੇ, ਫਿਰ ਵਾਪਸ ਲੈ ਲੈਂਦਾ ਹੈ।...***

| | | | |
|---|---|---|---|
| **ਗਾਵੈ** | **ਕੋ,** | **ਜਾਪੈ** | **ਦਿਸੈ** |
| ਗਾਉਂਦਾ ਹੈ | ਕੋਈ | ਜਾਪਦਾ, ਲਗਦੈ, ਪ੍ਰਤੀਤ ਹੁੰਦੈ | ਦਿਸਦੈ, ਨਜ਼ਰ ਆਉਂਦਾ ਹੈ |

**ਦੂਰਿ ॥***(ਦੂਰ)*
ਦੂਰੀ ਤੇ, ਵਿਥ ਤੇ

***...ਕੋਈ (ਧਰਮ ਸਾਧਕ ਅਕਾਲ ਪੁਰਖ ਦਾ ਇਸ ਲਈ ਜਸ) ਗਾਇਨ ਕਰਦਾ ਹੈ ਕਿ (ਉਸ ਨੂੰ ਅਕਾਲ-ਪੁਰਖ ਬਹੁਤ) ਦੂਰੀ ਤੇ ਪ੍ਰਤੀਤ ਹੁੰਦਾ ਹੈ।...***

| | | | | |
|---|---|---|---|---|
| **ਗਾਵੈ** | **ਕੋ,** | **ਵੇਖੈ** | **ਹਾਦਰਾ** | **ਹਦੂਰਿ ॥***(ਹਦੂਰ)* |
| ਗਾਉਂਦਾ ਹੈ | ਕੋਈ | ਵੇਖਦਾ ਹੈ | ਪ੍ਰਤੱਖ, | ਹਾਜ਼ਰ-ਨਾਜ਼ਰ |

***...ਕੋਈ (ਧਰਮ ਸਾਧਕ, ਇਸ ਲਈ ਜਸ) ਗਾਇਨ ਕਰਦਾ ਹੈ ਕਿ (ਅਕਾਲ-ਪੁਰਖ ਨੂੰ ਉਹ) ਹਾਜ਼ਰ ਨਾਜ਼ਰ ਵੇਖਦਾ ਹੈ।...***

| | | | | |
|---|---|---|---|---|
| **ਕਥਨਾ** | **ਕਥੀ,** | **ਨ***(ਨਾਂ)* | **ਆਵੈ** | **ਤੋਟਿ ॥***(ਤੋਟ)* |
| ਕਥਾ, ਵਰਨਣ | ਬਿਆਨ ਕੀਤੀ, ਵਰਨਣ ਕੀਤੀ | ਨਹੀਂ | ਆਉਂਦੀ | ਟੋਟ, ਕਮੀ |

***...(ਬੇਅੰਤ ਧਰਮ-ਸਾਧਕਾਂ ਨੇ ਉਸਦੀਆਂ ਸਿਫ਼ਤ ਸਲਾਹਾਂ ਦੀ) ਕਥਾ ਬਿਆਨ ਕੀਤੀ, (ਪਰ ਫ਼ਿਰ ਵੀ ਉਸ ਦੀਆਂ ਸਿਫ਼ਤ ਸਲਾਹਾਂ ਵਿਚ ਕਦੀ ਵੀ) ਕਮੀ ਨਹੀਂ ਆਉਂਦੀ।...***

| | | |
|---|---|---|
| **ਕਥਿ***(ਕਥ)* | **ਕਥਿ***(ਕਥ)* | **ਕਥੀ,** |
| ਆਖ ਆਖ ਕੇ | ਆਖ ਆਖ ਕੇ | ਵਰਨਣ ਕੀਤੀ ਹੈ |
| **ਕੋਟੀ***(ਕੋਟੀਂ)* | **ਕੋਟਿ***(ਕੋਟ)* | **ਕੋਟਿ ॥***(ਕੋਟ)* |
| ਕਰੋੜਾਂ ਵਾਰੀ | ਕਰੋੜਾਂ ਨੇ | ਕਰੋੜਾਂ ਨੇ |

***...ਕਰੋੜਾਂ (ਧਰਮ-ਸਾਧਕਾਂ ਨੇ) ਕਰੋੜ ਕਰੋੜ ਵਾਰ ਆਖ ਆਖ ਕੇ (ਅਕਾਲ ਪੁਰਖ ਦੀਆਂ ਸਿਫ਼ਤ ਸਲਾਹਾਂ ਦਾ ਜਸ) ਵਰਨਣ ਕੀਤਾ (ਪਰ ਕਦੇ ਵੀ ਉਸ ਦੀਆਂ ਸਿਫ਼ਤ ਸਲਾਹਾਂ ਦੀ ਅਕੱਥ ਕਥਾ ਮੁਕੀ ਨਹੀਂ।)...***

| | | |
|---|---|---|
| **ਦੇਦਾ**(*ਦੇਂਦਾ*) | **ਦੇ,** | **ਲੈਦੇ**(*ਲੈਂਦੇ*) |
| ਦੇਵਣਹਾਰ, ਦਾਤਾਰ | ਦਿੰਦਾ ਹੈ | ਲੈਣ ਵਾਲੇ, ਪ੍ਰਾਪਤ ਕਰਨ ਵਾਲੇ |

| | |
|---|---|
| **ਥਕਿ**(*ਥਕ*) | **ਪਾਹਿ** ॥(*ਪਾਹਿਂ*) |
| ਅਸਮਰਥ | ਹੋ ਜਾਂਦੇ ਹਨ, |

***...(ਪਾਰਬ੍ਰਹਮ) ਦਾਤਾਰ (ਜੁਗਾਂ ਜੁਗਾਂਤਰਾਂ ਤੋਂ ਬ੍ਰਹਿਮੰਡ ਦੇ ਜੀਆਂ ਨੂੰ ਦਾਤਾਂ) ਦਿੰਦਾ ਹੈ, (ਦਾਤਾਂ) ਲੈਣ ਵਾਲੇ ਥਕ ਜਾਂਦੇ ਹਨ (ਪਰ ਪਰਮੇਸ਼ਰ ਅਥੱਕ ਹੈ।)...***

| | | | |
|---|---|---|---|
| **ਜੁਗਾ**(*ਜੁਗਾਂ*) | **ਜੁਗੰਤਰਿ,**(*ਜੁਗੰਤਰ*) | **ਖਾਹੀ** | **ਖਾਹਿ** ॥(*ਖਾਹਿਂ*) |
| ਜੁਗਾਂ ਤੋਂ,ਸਰਵ ਕਾਲ ਤੋਂ | ਜੁਗ-ਅੰਤਰ, ਜੁਗਾਂ ਜੁਗਾਂ ਵਿਚ, | ਖਾਦਕ, ਖਾਣ ਵਾਲੇਂ | ਖਾਂਦੇ ਹਨ |

***...(ਉਸ ਦੀਆਂ ਦਾਤਾਂ, ਇਤਨੀਆਂ ਬੇਅੰਤ ਹਨ ਕਿ) ਸਰਬ-ਕਾਲ ਤੋਂ ਜੁਗਾਂ ਜੁਗਾਂ ਵਿਚ ਖਾਣ ਵਾਲੇ (ਜੀਵ-ਜੰਤੂ) ਖਾਈ ਜਾਂਦੇ ਹਨ।...***

| | | | |
|---|---|---|---|
| **ਹੁਕਮੀ** | **ਹੁਕਮੁ,**(*ਹੁਕਮ*) | **ਚਲਾਏ** | **ਰਾਹੁ** ॥(*ਰਾਹ*) |
| ਹੁਕਮ ਕਰਨ ਵਾਲਾ(ਪਾਰਬ੍ਰਹਮ) | ਈਸ਼ਵਰੀ ਵਿਧਾਨ | ਚਲਾਉਂਦਾ ਹੈ | ਰਸਤੇ ਨੂੰ, ਬ੍ਰਹਿਮੰਡ ਦੀ ਕਾਰ ਨੂੰ |

***...ਪਾਰਬ੍ਰਹਮ ਨੇ ਜੋ ਮਹਾਂ-ਵਿਧਾਨ ਬਣਾਇਆ ਹੈ (ਉਸ ਅਨੁਸਾਰ) ਬ੍ਰਹਿਮੰਡ ਦੇ ਕਾਰ ਵਿਹਾਰ ਨੂੰ ਚਲਾਉਂਦਾ ਹੈ।...***

| | | |
|---|---|---|
| **ਨਾਨਕ,** | **ਵਿਗਸੈ** | **ਵੇਪਰਵਾਹੁ** ॥੩॥(*ਵੇਪਰਵਾਹ*) |
| ਹੇ ਨਾਨਕ, | ਪ੍ਰਸੰਨ ਹੋ ਰਿਹਾ ਹੈ | ਬੇਫ਼ਿਕਰ, ਜਿਸਨੂੰ ਕਿਸੇ ਦੀ ਪਰਵਾਹ ਨਹੀਂ |

***...ਹੇ ਨਾਨਕ!(ਉਹ) ਵੇਪਰਵਾਹ (ਪਾਰਬ੍ਰਹਮ, ਪਰਮੇਸ਼ਰ ਬ੍ਰਹਿਮੰਡ ਦੇ ਇਸ ਕਾਰ-ਵਿਹਾਰ ਨੂੰ ਚਲਦਾ ਵੇਖਕੇ) ਅਨੰਦ ਪ੍ਰਸੰਨ ਹੋ ਰਿਹਾ ਹੈ।***

| | |
|---|---|
| **ਸਾਚਾ** | ਸਾਹਿਬ,(*ਸਾਹਿਬ*) |
| ਸਦਾ ਸਥਿਰ | ਸੁਆਮੀ (ਓਅੰਕਾਰ) |

| | | | |
|---|---|---|---|
| **ਸਾਚੁ**(*ਸਾਚ*) | **ਨਾਇ,**(*ਨਾਇਂ*) | **ਭਾਖਿਆ** | **ਭਾਉ** |
| ਸਦਾ ਅਟੱਲ | ਨਿਯਮ (ਮਹਾਂ-ਵਿਧਾਨ) | ਬੋਲੀ, ਭਾਸ਼ਾ | ਪਿਆਰ,ਪ੍ਰੇਮ |

**ਅਪਾਰੁ** ॥(*ਅਪਾਰ*)
ਬੇਅੰਤ, ਅਮੁੱਕ

*ਉਹ ਸੁਆਮੀ ਸਦਾ-ਸਥਿਰ ਰਹਿਣ ਵਾਲਾ ਹੈ, ਅਤੇ (ਆਪਣੇ ਜਿਸ ਮਹਾਂ-ਨਿਯਮ ਅਨੁਸਾਰ, ਉਹ ਬ੍ਰਹਿਮੰਡ ਦਾ ਕਾਰ-ਵਿਹਾਰ ਚਲਾ ਰਿਹਾ ਹੈ, ਉਹ ਵੀ ਸਦਾ) ਅਟੱਲ ਹੈ। ਉਸ ਬੇਅੰਤ ਪ੍ਰਭੂ ਦੀ ਬੋਲੀ, ਪਿਆਰ ਹੈ।...*

| **ਆਖਹਿ***(ਆਖਹਿੰ)* | **ਮੰਗਹਿ,***(ਮੰਗਹਿੰ)* | **ਦੇਹਿ***(ਦੇਹ)* | **ਦੇਹਿ,***(ਦੇਹ)* |
|---|---|---|---|
| ਆਖਦੇ ਹਨ | ਮੰਗਦੇ ਹਨ | (ਪ੍ਰਭੂ ਜੀ) ਦਿਓ | (ਪ੍ਰਭੂ ਜੀ) ਦਿਓ |

| **ਦਾਤਿ***(ਦਾਤ)* | **ਕਰੇ** | **ਦਾਤਾਰੁ ॥***(ਦਾਤਾਰ)* |
|---|---|---|
| ਦਾਨ, ਬਖ਼ਸ਼ਿਸ਼ | ਕਰਦਾ ਹੈ | ਦਾਤਾਰ (ਓਅੰਕਾਰ) |

*...(ਬ੍ਰਹਿਮੰਡੀ ਜੀਵ, ਦਾਤਾਰ ਪ੍ਰਭੂ ਤੋਂ ਦਾਤਾਂ) ਮੰਗਦੇ ਹਨ ਅਤੇ ਆਖਦੇ ਹਨ ਕਿ (ਪ੍ਰਭੂ ਜੀ! ਸਾਨੂੰ) ਦਿਓ, ਦਿਓ। ਦਾਤਾਰ (ਪ੍ਰਭੂ ਮਿਹਰ ਦੇ ਘਰ ਵਿਚ ਆਕੇ) ਦਾਤਾਂ (ਬਖਸ਼ਿਸ਼) ਕਰਦਾ ਹੈ।...*

| **ਫੇਰਿ,***(ਫੇਰ)* | **ਕਿ** | **ਅਗੈ** | **ਰਖੀਐ** |
|---|---|---|---|
| ਫਿਰ | ਕੀ | ਅਗੇ, (ਪ੍ਰਭੂ ਦੇ) ਸਾਹਮਣੇ | ਰਖੀਏ, ਧਰੀਏ |

| **ਜਿਤੁ***(ਜਿਤ)* | **ਦਿਸੈ** | **ਦਰਬਾਰੁ ॥***(ਦਰਬਾਰ)* |
|---|---|---|
| ਜਿਸ ਨਾਲ, ਜਿਸ ਦੁਆਰਾ | ਦਿਸ ਪਵੇ | ਓਅੰਕਾਰ ਦੀ ਦਰਗਾਹ |

*...(ਸਾਰੇ ਪਦਾਰਥ ਅਤੇ ਦਾਤਾਂ ਤਾਂ ਅਸੀਂ ਉਸ ਕੋਲੋਂ ਪ੍ਰਾਪਤ ਕਰ ਰਹੇ ਹਾਂ) ਫਿਰ ਵਾਹਿਗੁਰੂ ਜੀ ਦੇ ਅਗੇ, ਕੀ ਰਖੀਏ ਭਾਵ ਭੇਟਾ ਕਰੀਏ ਕਿ ਜਿਸ ਨਾਲ ਈਸ਼ਵਰੀ-ਦਰਬਾਰ (ਸਾਨੂੰ) ਦਿਸ ਪਵੇ ਅਥਵਾ ਉਸ ਦੇ ਦੀਦਾਰ ਹੋ ਜਾਣ?...*

| **ਮੁਹੌ***(ਮੁਹੌਂ)* | **ਕਿ** | **ਬੋਲਣੁ***(ਬੋਲਣ)* | **ਬੋਲੀਐ,** |
|---|---|---|---|
| ਮੂੰਹ ਵਿਚੋਂ | ਕਿਹੜੇ | ਬਚਨ, ਸ਼ਬਦ | ਆਖੀਏ, ਕਹੀਏ |

| **ਜਿਤੁ***(ਜਿਤ)* | **ਸੁਣਿ***(ਸੁਣ)* |
|---|---|
| ਜਿਸ ਨਾਲ, ਜਿਸ ਦੁਆਰਾ | ਸੁਣ ਕੇ |

| **ਧਰੇ** | **ਪਿਆਰੁ ॥***(ਪਿਆਰ)* |
|---|---|
| ਕਰੇ, ਰਖੇ | ਪ੍ਰੀਤ, ਸਨੇਹ |

*....ਮੂੰਹ ਵਿਚੋਂ ਕਿਸ ਤਰ੍ਹਾਂ ਦੇ ਬਚਨ ਉਚਾਰੀਏ, ਜਿਸ ਨਾਲ (ਪ੍ਰਭੂ ਉਨ੍ਹਾਂ ਨੂੰ) ਸੁਣਕੇ (ਸਾਡੇ ਨਾਲ) ਪਿਆਰ ਕਰੇ?...*

| | |
|---|---|
| **ਅੰਮ੍ਰਿਤ** | **ਵੇਲਾ ਸਚੁ** *(ਸੱਚ)* |
| ਰਾਤ ਦਾ ਅੰਤਿਮ ਪਹਿਰ, ਪੂਰਨ ਖਿੜਾਉ ਦਾ ਸਮਾਂ | ਸਦਾ ਸਥਿਰ ਰਹਿਣ ਵਾਲਾ |

| | | |
|---|---|---|
| **ਨਾਉ,** *(ਨਾਓਂ)* | **ਵਡਿਆਈ** *(ਵਡਿਆਈਂ)* | **ਵੀਚਾਰੁ ॥** *(ਵੀਚਾਰ)* |
| (ਪ੍ਰਭੂ) ਦਾ ਸਰੂਪ, ਹੋਂਦ | ਗੁਣ, ਮਹਾਨਤਾ | ਚਿੰਤਨ |

***...(ਸਾਹਿਬ ਜੀ ਉੱਤਰ ਬਖਸ਼ਦੇ ਹਨ ਕਿ) ਅੰਮ੍ਰਿਤ ਵੇਲੇ (ਜਦੋਂ ਪੂਰਨ ਖਿੜਾਉ ਦਾ ਸਮਾਂ ਹੁੰਦਾ ਹੈ) ਸਦਾ ਸਥਿਰ ਰਹਿਣ ਵਾਲੇ ਪ੍ਰਭੂ ਦੇ ਗੁਣਾਂ ਦਾ ਚਿੰਤਨ (ਕਰਨ ਨਾਲ, ਪ੍ਰਭੂ ਜੀ ਪਿਆਰ ਕਰਦੇ ਹਨ ਅਤੇ ਪ੍ਰਭੂ-ਦਰਬਾਰ ਦੇ ਦੀਦਾਰ ਹੋ ਜਾਂਦੇ ਹਨ)।...***

| | | |
|---|---|---|
| **ਕਰਮੀ** | **ਆਵੈ** | **ਕਪੜਾ,** |
| (ਪ੍ਰਭੂ) ਦੀ ਬਖਸ਼ਿਸ਼ ਨਾਲ | ਆਉਂਦਾ ਹੈ, ਮਿਲਦਾ ਹੈ | (ਸਰੀਰ ਰੂਪੀ) ਜਾਮਾ, ਦੇਹ |

| | | |
|---|---|---|
| **ਨਦਰੀ** | **ਮੋਖੁ** *(ਮੋਖ)* | **ਦੁਆਰੁ ॥** *(ਦੁਆਰ)* |
| ਮਿਹਰ ਦੀ ਨਜ਼ਰ ਨਾਲ, ਕ੍ਰਿਪਾ ਕਟਾਖ਼ ਰਾਹੀਂ | ਮੁਕਤੀ | ਦਰ, ਦਰਵਾਜ਼ਾ |

***...ਪ੍ਰਭੂ ਦੀ ਬਖਸ਼ਿਸ਼ ਨਾਲ ਸਰੀਰਕ ਜਾਮਾ ਮਿਲਦਾ ਹੈ, ਅਤੇ ਉਸਦੀ ਕ੍ਰਿਪਾ-ਕਟਾਖ਼, ਮਿਹਰ ਦੀ ਨਜ਼ਰ ਨਾਲ ਮੁਕਤੀ ਦਾ ਦਰ ਪ੍ਰਾਪਤ ਹੁੰਦਾ ਹੈ।***

| | | |
|---|---|---|
| **ਨਾਨਕ,** | **ਏਵੈ** *(ਏਵੈਂ)* | **ਜਾਣੀਐ,** |
| ਹੇ ਨਾਨਕ ! | ਇਵੇਂ, ਇਸ ਤਰ੍ਹਾਂ | ਜਾਣ ਲਈਦਾ ਹੈ, ਅਨੁਭਵ ਕਰ ਲਈਦਾ ਹੈ। |

| | | |
|---|---|---|
| **ਸਭੁ** *(ਸਭ)* | **ਆਪੇ** | **ਸਚਿਆਰੁ ॥੪॥** *(ਸਚਿਆਰ)* |
| ਸਾਰਾ ਕੁਝ | ਆਪ ਹੀ | ਸੱਚ ਦਾ ਸੋਮਾ, ਓਅੰਕਾਰ |

***...ਹੇ ਨਾਨਕ! ਇਸ ਤਰ੍ਹਾਂ ਹੀ ਅਨੁਭਵ ਕਰੀਦਾ ਹੈ, ਕਿ ਉਹ ਸੱਚ ਦਾ ਸੋਮਾ, ਪ੍ਰਭੂ-ਪ੍ਰਮਾਤਮਾ ਸਭ ਕੁਝ ਆਪ ਹੀ ਹੈ।***

| | | |
|---|---|---|
| **ਥਾਪਿਆ** | **ਨ** *(ਨਾਂ)* | **ਜਾਇ,** |
| ਸਥਾਪਤ, ਨਿਯੁਕਤ | ਨਹੀਂ | ਜਾ ਸਕਦਾ |

| | | |
|---|---|---|
| **ਕੀਤਾ** | **ਨ** *(ਨਾਂ)* | **ਹੋਇ ॥** |
| ਬਣਾਇਆ, ਰਚਿਆ | ਨਹੀਂ | ਹੋਂਦ ਵਿਚ ਆਉਂਦਾ |

***(ਉਸ ਓਅੰਕਾਰ ਨੂੰ) ਸਥਾਪਤ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ (ਉਹ ਕਿਸੇ ਦੇ) ਬਣਾਇਆਂ ਹੋਂਦ ਵਿਚ ਆਉਂਦਾ ਹੈ।...***

| | | |
|---|---|---|
| **ਆਪੇ** | **ਆਪਿ,** *(ਆਪ)* | **ਨਿਰੰਜਨੁ** *(ਨਿਰੰਜਨ)* |
| ਆਪਣੇ ਆਪ, ਆਪ ਹੀ | ਆਪਣੇ ਆਪ ਤੋਂ | ਮਾਇਆ ਦੇ ਪ੍ਰਭਾਵ ਤੋਂ ਬਾਹਰ(ਓਅੰਕਾਰ) |

**ਸੋਇ ॥**
ਉਹ(ਪ੍ਰਭੂ)

***...ਉਹ ਮਾਇਆ ਦੇ ਪ੍ਰਭਾਵ ਤੋਂ ਬਾਹਰ (ਓਅੰਕਾਰ) ਆਪ ਹੀ, ਆਪਣੇ ਆਪ ਤੋਂ (ਪ੍ਰਗਟ ਹੋਇਆਹੈ)।***

| | | | | |
|---|---|---|---|---|
| **ਜਿਨਿ** *(ਜਿਨ)* | **ਸੇਵਿਆ,** | **ਤਿਨਿ** *(ਤਿਨ੍ਹ)* | **ਪਾਇਆ** | **ਮਾਨੁ ॥** *(ਮਾਨ)* |
| ਜਿਸਨੇ | ਸੇਵਾ ਕੀਤੀ, ਸਿਮਰਿਆ | ਤਿਸ ਨੇ | ਪ੍ਰਾਪਤ ਕੀਤਾ | ਆਦਰ |

***...ਜਿਸਨੇ (ਓਅੰਕਾਰ ਨੂੰ) ਸਿਮਰਿਆ, ਉਸ ਨੇ (ਪ੍ਰਭੂ ਦੀ ਦਰਗਾਹ ਵਿਚ) ਆਦਰ ਪ੍ਰਾਪਤ ਕੀਤਾ ਹੈ।...***

| | | | |
|---|---|---|---|
| **ਨਾਨਕ,** | **ਗਾਵੀਐ** | **ਗੁਣੀ** | **ਨਿਧਾਨੁ ॥** *(ਨਿਧਾਨ)* |
| ਹੇ ਨਾਨਕ ! | ਗਾਈਏ, ਗਾਇਨ ਕਰੀਏ | ਚੰਗਿਆਈਆਂ ਦਾ | ਭੰਡਾਰ, ਖਜ਼ਾਨੇ |

***...ਹੇ ਨਾਨਕ!(ਆਓ ਉਸ) ਗੁਣਾਂ ਦੇ ਖਜ਼ਾਨੇ (ਪ੍ਰਭੂ ਦੀਆਂ ਵਡਿਆਈਆਂ) ਦਾ ਗਾਇਨ ਕਰੀਏ।...***

| | |
|---|---|
| **ਗਾਵੀਐ** | **ਸੁਣੀਐ** |
| (ਪਰਮਾਤਮ ਵਡਿਆਈਆਂ ਦਾ ਜਸ) ਗਾਇਨ ਕਰੀਏ | (ਪਰਮਾਤਮ ਵਡਿਆਈ ਨੂੰ) ਸ੍ਰਵਣ ਕਰੀਏ |

| | | |
|---|---|---|
| **ਮਨਿ** *(ਮਨ)* | **ਰਖੀਐ** | **ਭਾਉ ॥** *(ਭਾਓ)* |
| ਮਨ ਵਿਚ, ਹਿਰਦੇ ਵਿਚ | ਟਿਕਾਈਏ | (ਪ੍ਰਭੂ) ਪ੍ਰੀਤ, ਪਿਆਰ |

***...(ਆਓ। ਓਅੰਕਾਰ ਦੀਆਂ ਵਡਿਆਈਆਂ ਦਾ ਜਸ) ਗਾਇਨ ਕਰੀਏ, (ਉਸਦੀਆਂ) ਵਡਿਆਈਆਂ ਨੂੰ ਸ੍ਰਵਣ ਕਰੀਏ ਅਤੇ ਹਿਰਦੇ ਵਿਚ (ਪਰਮਾਤਮ) ਪਿਆਰ ਠਹਿਰਾਈਏ।...***

| | | |
|---|---|---|
| **ਦੁਖੁ** *(ਦੁੱਖ)* | **ਪਰਹਰਿ,** *(ਪਰਹਰ)* | **ਸੁਖੁ** *(ਸੁੱਖ)* |
| ਤਕਲੀਫ਼ | ਪਰ੍ਹੇ ਕਰਕੇ, ਨਿਵਾਰ ਕੇ | ਖੁਸ਼ੀ, ਅਨੰਦ, ਵਿਗਾਸ |
| **ਘਰਿ** *(ਘਰ)* | **ਲੈ** | **ਜਾਇ ॥** |
| ਘਰ ਵਿਚ, ਹਿਰਦੈ ਵਿਚ | ਲੈਕੇ, ਪ੍ਰਾਪਤ ਕਰਕੇ | ਜਾਂਦਾ ਹੈ |

*...(ਜੋ ਧਰਮ-ਸਾਧਕ ਪਰਮਾਤਮ ਵਡਿਆਈਆਂ ਦਾ ਜਸ ਗਾਇਨ ਕਰਦਾ ਹੈ ਉਹ) ਦੁਖਾਂ ਤਕਲੀਫਾਂ ਨੂੰ ਨਿਵਾਰ ਕੇ ਅਨੰਦ ਅਤੇ ਵਿਗਾਸ ਨੂੰ ਆਪਣੇ ਹਿਰਦੇ-ਘਰ ਵਿਚ ਲੈ ਜਾਂਦਾ ਹੈ।...*

**ਗੁਰਮੁਖਿ***(ਗੁਰਮੁਖ)* ਗੁਰੂ ਦੇ ਮੁਖ ਦੁਆਰਾ

**ਨਾਦੰ,** ਸਿੱਙੀ ਜਾਂ ਸੰਖ ਆਦਿ ਦੀ ਆਵਾਜ਼

**ਗੁਰਮੁਖਿ***(ਗੁਰਮੁਖ)* ਗੁਰੂ ਦੇ ਮੁਖ ਦੁਆਰਾ

**ਵੇਦੰ** ਧਰਮ-ਗ੍ਰੰਥ, ਗਿਆਨ

**ਗੁਰਮੁਖਿ***(ਗੁਰਮੁਖ)* ਗੁਰੂ ਦੇ ਮੁਖ ਦੁਆਰਾ

**ਰਹਿਆ** ਰਿਹਾ ਹੈ

**ਸਮਾਈ ॥** ਵਿਆਪਕ, ਨਿਵਾਸ ਕਰਨਾ

*...ਗੁਰੂ ਦੇ ਮੁਖ ਦੁਆਰਾ (ਉਚਰਿਤ ਸ਼ਬਦ ਹੀ ਮੇਰੇ ਲਈ) ਨਾਦ ਅਤੇ ਗੁਰੂ ਦੇ ਮੁਖ ਦੁਆਰਾ (ਉਚਰਿਤ ਸ਼ਬਦ ਹੀ ਮੇਰੇ ਲਈ) ਵੇਦ ਹੈ।...*

**ਗੁਰੁ***(ਗੁਰ)* ਗਿਆਨ ਦਾਤਾ

**ਈਸਰੁ,***(ਈਸ਼ਰ)* ਸ਼ਿਵ ਜੀ, ਮਹਾਂਦੇਵ

**ਗੁਰੁ***(ਗੁਰ)* ਗਿਆਨ ਦਾਤਾ

**ਗੋਰਖੁ***(ਗੋਰਖ)* ਵਿਸ਼ਨੂੰ, ਪ੍ਰਿਥਵੀ ਦਾ ਰਖਵਾਲਾ

**ਬਰਮਾ,** ਬ੍ਰਹਮਾ, ਸ੍ਰਿਸ਼ਟੀ ਦੀ ਰਚਨਾ ਕਰਨ ਵਾਲਾ

**ਗੁਰੁ***(ਗੁਰ)* ਗਿਆਨ ਦਾਤਾ

**ਪਾਰਬਤੀ** ਸ਼ਿਵ ਦੀ ਪਤਨੀ ਉਮਾ

**ਮਾਈ ॥** ਮਾਂ, ਮਾਤਾ (ਪਾਰਬਤੀ ਨੂੰ ਮਹਾਂ ਮਾਈ ਵੀ ਕਹਿੰਦੇ ਹਨ।)

*...ਗੁਰੂ ਹੀ (ਮੇਰੇ ਲਈ) ਸ਼ਿਵ ਹੈ, ਗੁਰੂ ਹੀ (ਮੇਰੇ ਲਈ) ਗੋਰਖ ਹੈ, ਗੁਰੂ ਹੀ (ਮੇਰੇ ਲਈ) ਬ੍ਰਹਮਾ ਹੈ, ਗੁਰੂ ਹੀ (ਮੇਰੇ ਲਈ) ਸ਼ਿਵ ਜੀ ਦੀ ਪਤਨੀ ਪਾਰਬਤੀ ਹੈ।*

**ਜੇ** ਜੇਕਰ

**ਹਉ***(ਹਉਂ)* ਮੈਂ

**ਜਾਣਾ,** ਜਾਣ ਲਵਾਂ, ਸਮਝ ਲਵਾਂ

**ਨਾਹੀ,***(ਨਾਹੀਂ)* ਨਹੀਂ

**ਆਖਾ***(ਆਖਾਂ)* ਆਖ ਸਕਦਾ

**ਕਹਣਾ***(ਕਹਿਣਾ)* ਆਖਿਆ

**ਕਥਨ***(ਕਥਨ)* ਬਿਆਨ, ਕਥਨ

**ਨ***(ਨਾਂ)* ਨਹੀਂ

**ਜਾਈ ॥** ਜਾ ਸਕਦਾ

*...ਜੇ ਮੈਂ (ਓਅੰਕਾਰ ਬਾਰੇ) ਜਾਣ ਵੀ ਲਵਾਂ, ਤਾਂ ਆਖ ਨਹੀਂ ਸਕਦਾ। (ਉਸ ਅਕੱਥ ਦੀ ਕਥਾ ਦੇ) ਬਿਆਨ ਨੂੰ ਆਖਿਆ ਨਹੀਂ ਜਾ ਸਕਦਾ।...*

| | | | |
|---|---|---|---|
| **ਗੁਰਾ,** | **ਇਕ** | **ਦੇਹਿ***(ਦੇਹ)* | **ਬੁਝਾਈ ॥** |
| ਹੇ ਗੁਰੂ ! | ਇਕ ਗਲ, ਇਕ ਸਮਝ | ਦੇਹ, ਦੇਦੇ | ਸਮਝ, ਗਿਆਨ |

| | | | | |
|---|---|---|---|---|
| **ਸਭਨਾ** | **ਜੀਆ***(ਜੀਆਂ)* | **ਕਾ** | **ਇਕ***(ਇਕ)* | **ਦਾਤਾ,** |
| ਸਾਰਿਆਂ | ਜੀਵਾਂ | ਦਾ | ਇਕ | ਦਾਤਾਂ ਦੇਣ ਵਾਲਾ(ਪ੍ਰਭੂ) |

| | | | | |
|---|---|---|---|---|
| **ਸੋ** | **ਮੈ***(ਮੈਂ)* | **ਵਿਸਰਿ***(ਵਿਸਰ)* | **ਨ***(ਨਾਂ)* | **ਜਾਈ ॥੫॥** |
| ਉਹ (ਪਰਮਾਤਮਾ) | ਮੈਨੂੰ | ਭੁਲ, ਚੇਤੇ ਤੋਂ ਬਾਹਰ | ਨਾ | ਜਾਵੇ |

***...ਹੇ ਗੁਰੂ ! (ਮੈਨੂੰ) ਇਕ ਗਲ ਦੀ ਸਮਝ ਦੇ ਦਿਓ, ਕਿ ਸਾਰਿਆਂ ਜੀਵਾਂ ਨੂੰ ਦਾਤਾਂ ਦੇਣ ਵਾਲਾ (ਪ੍ਰਭੂ) ਇਕ ਹੀ ਹੈ ਅਤੇ ਉਹ ਪ੍ਰਭੂ ਮੈਨੂੰ (ਕਦੀ ਵੀ) ਭੁਲ ਨਾ ਜਾਵੇ।***

**ਤੀਰਥਿ** *(ਤੀਰਥ)*
ਧਰਮ ਨਾਲ ਸੰਬੰਧਿਤ ਪਵਿੱਤਰ ਸਮਝੀਆਂ ਜਾਂਦੀਆਂ ਨਦੀਆਂ ਅਤੇ ਧਾਰਮਿਕ ਸਥਾਨਾਂ ਦੇ ਸਰੋਵਰਾਂ ਵਿਚ

| | | | |
|---|---|---|---|
| **ਨਾਵਾ,***(ਨ੍ਹਾਵਾਂ)* | **ਜੇ** | **ਤਿਸੁ***(ਤਿਸ)* | **ਭਾਵਾ,***(ਭਾਵਾਂ)* |
| ਨਾਵ੍ਹਾਂ, ਇਸ਼ਨਾਨ ਕਰਾਂ | ਜੇਕਰ | ਤਿਸ ਨੂੰ (ਪ੍ਰਭੂ ਨੂੰ) | ਚੰਗਾ ਲਗਾਂ |

| | | | | |
|---|---|---|---|---|
| **ਵਿਣੁ***(ਵਿਣ)* | **ਭਾਣੇ** | **ਕਿ** | **ਨਾਇ***(ਨ੍ਹਾਇ)* | **ਕਰੀ ॥***(ਕਰੀਂ)* |
| ਬਗੈਰ, ਬਿਨਾਂ | ਚੰਗਾ ਲਗਣ | ਕੀ | ਨਹਾ ਕੇ | ਕਰਾਂ |

***(ਮੈਂ) ਤੀਰਥਾਂ ਵਿਚ ਤਾਂ ਹੀ ਨ੍ਹਾਵਾਂ ਜੇ ਪਰਮਾਤਮਾਂ ਨੂੰ ਚੰਗਾ ਲਗਾਂ (ਪ੍ਰੰਤੂ ਪ੍ਰਭੂ ਨੂੰ) ਬਿਨਾਂ ਚੰਗਾ ਲਗਣ ਤੋਂ ਇਹ ਇਸ਼ਨਾਨ ਕਰਕੇ ਕੀ ਕਰਾਂ ?(ਭਾਵ ਇਸ ਦਾ ਕੀ ਲਾਭ ਹੈ?)...***

| | |
|---|---|
| **ਜੇਤੀ** | **ਸਿਰਠਿ***(ਸਿਰਠ)* |
| ਜਿਤਨੀ ਵੀ | ਸ੍ਰਿਸ਼ਟੀ,ਬ੍ਰਹਿਮੰਡ |

| | | | |
|---|---|---|---|
| **ਉਪਾਈ** | **ਵੇਖਾ,***(ਵੇਖਾਂ)* | **ਵਿਣੁ***(ਵਿਣ)* | **ਕਰਮਾ***(ਕਰਮਾਂ)* |
| ਉਤਪੰਨ ਕੀਤੀ ਹੋਈ | ਵੇਖਦਾ ਹਾਂ | ਬਿਨਾਂ | ਮਿਹਰ ਤੋਂ, ਬਖਸ਼ਿਸ਼ ਤੋਂ |

| | | |
|---|---|---|
| **ਕਿ** | **ਮਿਲੈ** | **ਲਈ ॥***(ਲਈਂ)* |
| ਕੀ | ਮਿਲਦਾ | ਲਵਾਂ, ਪ੍ਰਾਪਤ ਕਰਾਂ |

***...(ਪਾਰਬ੍ਰਹਮ ਨੇ) ਜਿਤਨਾ ਬ੍ਰਹਿਮੰਡ ਉਤਪੰਨ ਕੀਤਾ ਹੈ, (ਮੈਂ) ਵੇਖਦਾ ਹਾਂ ਕਿ ਬਿਨਾਂ (ਪਰਮਾਤਮਾ ਦੀ) ਮਿਹਰ ਤੋਂ ਕਿਸੇ ਨੂੰ ਕੀ ਮਿਲਦਾ ਹੈ? (ਜੋ ਮੈਂ ਵੀ) ਲੈ ਲਵਾਂ?...***

| | | | | |
|---|---|---|---|---|
| **ਮਤਿ**(*ਮਤ*) | **ਵਿਚਿ**(*ਵਿਚ*) | **ਰਤਨ** | **ਜਵਾਹਰ** | **ਮਾਣਿਕ,** |
| ਬੁੱਧੀ, ਸੁਰਤ | ਵਿਚ,ਅੰਦਰ | ਕੀਮਤੀ ਪੱਥਰ | ਕੀਮਤੀ ਪੱਥਰ | ਮੋਤੀ, ਕੀਮਤੀ ਪੱਥਰ |

| | | | | | |
|---|---|---|---|---|---|
| **ਜੇ** | **ਇਕ** | **ਗੁਰ.** | **ਕੀ** | **ਸਿਖ** | **ਸੁਣੀ ॥** |
| ਜੇਕਰ | ਇਕੱਲੀ, ਸਿਰਫ਼ | ਗਿਆਨ ਦਾਤਾ | ਦੀ | ਸਿੱਖਿਆ | ਸੁਣੀਏ |

***...ਜੇਕਰ ਸਿਰਫ਼ ਗੁਰੂ ਦੀ ਸਿਖਿਆ ਸੁਣੀਏ ਤਾਂ (ਧਰਮ ਸਾਧਕ ਦੀ) ਸੁਰਤ ਭਾਵ ਚੇਤਨਾ ਵਿਚ ਰਤਨ, ਜਵਾਹਰ, ਮਾਣਿਕ ਜਿਹੇ ਕੀਮਤੀ ਪੱਥਰਾਂ (ਵਰਗੇ ਪਰਮਾਤਮ-ਗੁਣ ਅਤੇ ਚੰਗਿਆਈਆਂ) ਉਤਪੰਨ ਹੋ ਜਾਂਦੇ ਹਨ।...***

| | | | |
|---|---|---|---|
| **ਗੁਰਾ,** | **ਇਕ** | **ਦੇਹਿ**(*ਦੇਹ*) | **ਬੁਝਾਈ ॥** |
| ਹੇ ਗੁਰੂ! | ਇਕ ਗਲ, ਇਕ ਸਮਝ | ਦੇਹ, ਦੇ ਦੇ | ਸਮਝ, ਗਿਆਨ |

| | | | | |
|---|---|---|---|---|
| **ਸਭਨਾ** | **ਜੀਆ**(*ਜੀਆਂ*) | **ਕਾ** | **ਇਕੁ**(*ਇਕ*) | **ਦਾਤਾ** |
| ਸਾਰਿਆਂ | ਜੀਵਾਂ | ਦਾ | ਇਕ | ਦਾਤਾਂ ਦੇਣ ਵਾਲਾ (ਪ੍ਰਭੂ) |

| | | | | |
|---|---|---|---|---|
| **ਸੋ** | **ਮੈ**(*ਮੈਂ*) | **ਵਿਸਰਿ**(*ਵਿਸਰ*) | **ਨ**(*ਨਾਂ*) | **ਜਾਈ ॥੬॥** |
| ਉਹ(ਪਰਮਾਤਮਾ) | ਮੈਨੂੰ | ਭੁਲ, ਚੇਤੇ ਤੋਂ ਬਾਹਰ | ਨਾ | ਜਾਵੇ |

***...ਹੇ ਗੁਰੂ! (ਮੈਨੂੰ) ਇਕ ਗਲ ਦੀ ਸਮਝ ਦੇ ਦਿਓ ਕਿ ਸਾਰਿਆਂ ਜੀਵਾਂ ਨੂੰ ਦਾਤਾਂ ਦੇਣ ਵਾਲਾ (ਪ੍ਰਭੂ) ਇਕ ਹੀ ਹੈ, ਅਤੇ ਉਹ ਪ੍ਰਭੂ, ਮੈਨੂੰ (ਕਦੀ ਵੀ) ਭੁਲ ਨਾ ਜਾਵੇ।***

| | | | | | | |
|---|---|---|---|---|---|---|
| **ਜੇ** | **ਜੁਗ** | **ਚਾਰੇ** | **ਆਰਜਾ,** | **ਹੋਰ** | **ਦਸੂਣੀ** | **ਹੋਇ ॥** |
| ਜੇਕਰ | ਯੁਗਾਂ | ਚਹੁੰਆਂ ਹੀ | ਉਮਰ ਇਸ ਤੋਂ ਵੀ | ਵਧ | ਦਸ ਗੁਣਾਂ | ਹੋ ਜਾਵੇ |

***ਜੇਕਰ (ਕਿਸੇ ਮਨੁੱਖ ਦੀ) ਉਮਰ ਚਾਰ ਜੁਗਾਂ ਜਿੰਨੀ ਹੋ ਜਾਵੇ ਅਤੇ ਫ਼ਿਰ ਇਸ ਤੋਂ ਵੀ ਹੋਰ ਵੱਧ ਦਸ ਗੁਣਾਂ ਹੋ ਜਾਵੇ...***

| | | | |
|---|---|---|---|
| **ਨਵਾ**(*ਨਵਾਂ*) | **ਖੰਡਾ**(*ਖੰਡਾਂ*) | **ਵਿਚਿ**(*ਵਿਚ*) | **ਜਾਣੀਐ** |
| ਨੌਆਂ ਹੀ | ਧਰਤੀ ਦੇ ਭਾਗ | ਅੰਦਰ | ਜਾਣਿਆਂ ਜਾਂਦਾ ਹੋਵੇ |

| | | | |
|---|---|---|---|
| **ਨਾਲਿ**(*ਨਾਲ*) | **ਚਲੈ** | **ਸਭੁ**(*ਸਭ*) | **ਕੋਇ ॥** |
| ਸੰਗ, ਸਾਥ | ਤੁਰੇ | ਹਰ (ਇਕ) | ਕੋਈ |

***...(ਉਹ ਇਤਨਾ ਨਾਮਵਰ ਹੋਵੇ ਕਿ) ਧਰਤੀ ਦੇ ਨੌਂ ਖੰਡਾਂ ਅੰਦਰ (ਹਰ ਕੋਈ) ਉਸ ਨੂੰ ਜਾਣਦਾ ਹੋਵੇ (ਭਾਵ ਉਸਦੀ ਪ੍ਰਸਿੱਧੀ ਹੋਵੇ) ਅਤੇ ਹਰ ਕੋਈ (ਸਤਿਕਾਰ ਵਜੋਂ) ਉਸ ਨਾਲ ਤੁਰਦਾ ਹੋਵੇ (ਭਾਵ ਹਰ ਕੋਈ ਉਸਦਾ ਕਹਿਣਾ ਮੰਨਦਾ ਹੋਵੇ)...***

| | | | |
|---|---|---|---|
| **ਚੰਗਾ** | **ਨਾਉ** *(ਨਾਉਂ)* | **ਰਖਾਇ** | **ਕੈ,** |
| ਸ੍ਰੇਸ਼ਟ, ਉਤਮ | ਨਾਂ | ਰਖਵਾ | ਕੇ |
| **ਜਸੁ** *(ਜਸ)* | **ਕੀਰਤਿ** *(ਕੀਰਤ)* | **ਜਗਿ** *(ਜਗ)* | **ਲੇਇ ॥** *(ਲੇ)* |
| ਸ਼ੋਭਾ | ਮਹਿਮਾ | ਸੰਸਾਰ ਵਿਚ | ਪ੍ਰਾਪਤ ਕਰ ਲਵੇ |

***...ਉਹ ਆਪਣਾ ਸ੍ਰੇਸ਼ਟ ਨਾਮ ਰਖਵਾ ਕੇ (ਭਾਵ ਸੰਸਾਰ ਵਿਚ ਉੱਘਾ ਨਾਮਵਰ ਹੋਕੇ) ਜਗਤ ਵਿਚ ਸ਼ੋਭਾ ਅਤੇ ਕੀਰਤੀ ਪ੍ਰਾਪਤ ਕਰ ਲਵੇ...***

| | | | | |
|---|---|---|---|---|
| **ਜੇ** | **ਤਿਸੁ** *(ਤਿਸ)* | **ਨਦਰਿ** *(ਨਦਰ)* | **ਨ** *(ਨਾਂ)* | **ਆਵਈ** |
| ਜੇਕਰ | ਤਿਸ ਦੀ(ਪ੍ਰਭੂ ਦੀ) | ਕ੍ਰਿਪਾ ਦ੍ਰਿਸ਼ਟੀ ਵਿਚ | ਨਹੀਂ | ਆਉਂਦਾ |
| **ਤ** *(ਤਾਂ)* | **ਵਾਤ** | **ਨ** *(ਨਾਂ)* | **ਪੁਛੈ** | **ਕੇ ॥** |
| ਤਾਂ | ਖ਼ਬਰ ਸਾਰ | ਨਹੀਂ | ਪੁਛਦਾ | ਕੋਈ |

***...(ਤਾਂ ਵੀ) ਜੇਕਰ ਉਸ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਵਿਚ (ਉਹ) ਨਹੀਂ ਆਉਂਦਾ, ਤਾਂ ਕੋਈ ਉਸਦੀ ਖ਼ਬਰ-ਸਾਰ ਵੀ ਨਹੀਂ ਪੁੱਛਦਾ। (ਭਾਵ ਉਹ ਉਸ ਇਨਸਾਨ ਵਰਗਾ ਹੋਵੇਗਾ, ਜਿਸਦੀ ਕੋਈ ਪਰਵਾਹ ਨਹੀਂ ਕਰਦਾ)***

| | | |
|---|---|---|
| **ਕੀਟਾ** *(ਕੀਟਾਂ)* | **ਅੰਦਰਿ** *(ਅੰਦਰ)* | **ਕੀਟੁ,** *(ਕੀਟ)* |
| ਕੀੜਿਆਂ(ਨੀਚਾਂ) | ਵਿਚ | ਕੀੜਾ(ਤੁੱਛ, ਨੀਚ) |
| **ਕਰਿ** *(ਕਰ)* | **ਦੋਸੀ,** *(ਦੋਸ਼ੀ)* | |
| ਕਰਕੇ | ਗੁਨਹਗਾਰ | |
| **ਦੋਸੁ** *(ਦੋਸ਼)* | **ਧਰੇ ॥** | |
| ਆਰੋਪ, ਗੁਨਾਹ | ਧਰਦੇ ਹਨ, ਲਾਉਂਦੇ ਹਨ | |

***...(ਸਗੋਂ ਅਜਿਹੇ ਮਨੁੱਖ ਦੀ ਅਵਸਥਾ ਤਾਂ) ਕੀੜਿਆਂ ਮਕੌੜਿਆਂ ਵਿਚ ਵੀ ਤੁੱਛ ਜਿਹੇ ਕੀੜੇ ਵਰਗੀ ਹੈ। (ਪਰਮਾਤਮਾ ਇਸ ਤਰ੍ਹਾਂ ਦੇ ਨਾਮ ਵਿਹੂਣੇ) ਨੂੰ ਅਜਿਹਾ ਗੁਨਹਗਾਰ ਬਣਾਉਂਦਾ ਹੈ ਕਿ (ਪਾਪੀ ਬੰਦੇ ਵੀ ਉਸਨੂੰ ਮਮੂਲੀ ਕੀਟ ਸਮਝਕੇ ਉਸ ਤੇ) ਗੁਨਾਹਾਂ ਦਾ ਦੋਸ਼ ਲਾਉਂਦੇ ਹਨ।...***

| | | | |
|---|---|---|---|
| **ਨਾਨਕ,** | **ਨਿਰਗੁਣਿ** *(ਨਿਰਗੁਣ)* | **ਗੁਣੁ** *(ਗੁਣ)* | **ਕਰੇ** |
| ਹੇ ਨਾਨਕ! | ਗੁਣਹੀਨ | ਚੰਗਿਆਈਆਂ | (ਪੈਦਾ) ਕਰਦਾ ਹੈ |
| **ਗੁਣਵੰਤਿਆ** *(ਗੁਣਵੰਤਿਆਂ)* | **ਗੁਣੁ** *(ਗੁਣ)* | **ਦੇ ॥** | |
| ਗੁਣਵਾਨਾਂ ਨੂੰ | ਚੰਗਿਆਈਆਂ | ਦਿੰਦਾ ਹੈ | |

*...ਹੇ ਨਾਨਕ । (ਗੁਣ ਨਿਧਿ-ਪਰਮਾਤਮਾ) ਨਿਰਗੁਣਿਆਂ ਨੂੰ (ਆਪਣੀ ਕ੍ਰਿਪਾ-ਦ੍ਰਿਸ਼ਟੀ ਦੁਆਰਾ) ਚੰਗਿਆਈਆਂ ਬਖਸ਼ਦਾ ਹੈ, ਅਤੇ ਗੁਣਵਾਨਾਂ ਨੂੰ ਵੀ (ਹੋਰ) ਚੰਗਿਆਈਆਂ ਉਹੀ ਦਿੰਦਾ ਹੈ।...*

| | | | |
|---|---|---|---|
| **ਤੇਹਾ** | **ਕੋਇ** | **ਨ**(*ਨਾਂ*) | **ਸੁਝਈ** |
| ਤਿਸ ਜੇਹਾ | ਕੋਈ | ਨਹੀਂ | ਸੁਝਦਾ, ਸੋਚਿਆ ਜਾ ਸਕਦਾ |

| | | | | |
|---|---|---|---|---|
| **ਜਿ** | **ਤਿਸੁ**(*ਤਿਸ*) | **ਗੁਣੁ**(*ਗੁਣ*) | **ਕੋਇ** | **ਕਰੇ** ॥੨॥ |
| ਜਿਹੜਾ | ਤਿਸ ਨੂੰ | ਚੰਗਿਆਈਆਂ | ਕੋਈ | ਕਰ ਸਕੇ (ਦੇ ਸਕੇ) |

*...ਇਹੋ ਜਿਹਾ ਹੋਰ ਕੋਈ ਵੀ ਨਹੀਂ ਸੁਝਦਾ, ਭਾਵ ਸੋਚਿਆ ਜਾ ਸਕਦਾ ਜੋ (ਗੁਣ-ਨਿਧਿ ਪਰਮਾਤਮਾ ਵਾਂਗ) ਕਿਸੇ (ਗੁਣਹੀਨਾਂ) ਨੂੰ ਚੰਗਿਆਈਆਂ ਦੇ ਸਕਦਾ ਹੋਵੇ।*

| | | |
|---|---|---|
| **ਸੁਣਿਐ**,(*ਸੁਣਿਐਂ*) | **ਸਿਧ** | **ਪੀਰ** |
| ਸ਼੍ਰਵਣ ਦੁਆਰਾ | ਸਿਧਿਵਾਨ ਪੁਰਸ਼ | ਇਸਲਾਮ ਦੇ ਧਾਰਮਿਕ ਆਚਾਰੀਆ |

| | |
|---|---|
| **ਸੁਰਿ**(*ਸੁਰ*) | **ਨਾਥ** ॥ |
| ਦੇਵਤੇ | ਜੋਗੀਆਂ ਦੀ ਨਾਥ ਸੰਪਰਦਾ ਦੇ ਆਚਾਰੀਆ |

*(ਓਅੰਕਾਰ ਦੀ ਨਾਮ-ਧੁਨਿ ਅਥਵਾ ਪਰਮਾਤਮ-ਸ਼ਬਦ ਦੇ) ਸੁਨਣ (ਭਾਵ ਅਨੁਭਵ) ਦੁਆਰਾ ਸਿਧ, ਪੀਰ, ਸੁਰ ਅਤੇ ਨਾਥਾਂ ਵਰਗੇ ਮਹਾਂਪੁਰਸ਼ਾਂ ਵਾਲਾ ਅਨੁਭਵ ਪ੍ਰਾਪਤ ਹੋ ਜਾਂਦਾ ਹੈ।...*

| | |
|---|---|
| **ਸੁਣਿਐ**,(*ਸੁਣਿਐਂ*) | **ਧਰਤਿ**(*ਧਰਤ*) |
| ਸ਼੍ਰਵਣ ਦੁਆਰਾ | ਧਰਤੀ ਦੇ |

| | |
|---|---|
| **ਧਵਲ** | **ਆਕਾਸ** ॥(*ਆਕਾਸ਼*) |
| ਧਉਲ | ਅਸਮਾਨ |

*...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ-ਸਾਧਕ ਨੂੰ) ਧਰਤੀ ਹੇਠਲੇ ਬਲਦ (ਭਾਵ ਧਰਤੀ ਹੇਠ ਜੋ ਹੋ ਰਿਹਾ ਹੈ) ਅਤੇ ਧਰਤੀ ਤੋਂ ਉਪਰ ਅਸਮਾਨ ਦੇ ਸਾਰੇ ਰਹੱਸਾਂ ਦਾ ਗਿਆਨ ਹੋ ਜਾਂਦਾ ਹੈ।...*

| | | |
|---|---|---|
| **ਸੁਣਿਐ**,(*ਸੁਣਿਐਂ*) | **ਦੀਪ** | **ਲੋਅ** |
| ਸ਼੍ਰਵਣ ਦੁਆਰਾ | ਟਾਪੂ (ਨੌਂ ਟਾਪੂ ਮੰਨੇ ਗਏ ਹਨ) | ਲੋਕ (ਚੌਦਾਂ ਲੋਕ ਮੰਨੇ ਗਏ ਹਨ) |

**ਪਾਤਾਲ** ॥
ਧਰਤੀ ਹੇਠਲੇ ਲੋਕ (ਧਰਤੀ ਹੇਠ ਸੱਤ ਲੋਕ ਮੰਨੇ ਗਏ ਹਨ)

*...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ ਸਾਧਕ ਨੂੰ) ਦੀਪਾਂ, ਲੋਆਂ ਅਤੇ ਪਾਤਾਲਾਂ ਦੇ ਰਹੱਸ ਦਾ ਵੀ ਗਿਆਨ ਹੋ ਜਾਂਦਾ ਹੈ।...*

| | | | | |
|---|---|---|---|---|
| **ਸੁਣਿਐ,** *(ਸੁਣਿਐਂ)* | **ਪੋਹਿ** *(ਪੋਹ)* | **ਨ** *(ਨਾਂ)* | **ਸਕੈ** | **ਕਾਲੁ ॥** *(ਕਾ਼ਲ)* |
| ਸ਼੍ਰਵਣ ਦੁਆਰਾ | ਪ੍ਰਭਾਵਿਤ ਕਰਨਾ | ਨਹੀਂ | ਸਕਦਾ | ਮੌਤ |

***...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ ਸਾਧਕ ਨੂੰ) ਮੌਤ ਦਾ ਡਰ ਪ੍ਰਭਾਵਿਤ ਨਹੀਂ ਕਰ ਸਦਾ।...***

| | | | |
|---|---|---|---|
| **ਨਾਨਕ,** | **ਭਗਤਾ** *(ਭਗਤਾਂ)* | **ਸਦਾ** | **ਵਿਗਾਸੁ ॥** *(ਵਿਗਾਸ)* |
| ਹੇ ਨਾਨਕ! | ਭਗਤਾਂ ਨੂੰ, ਧਰਮ ਸਾਧਕਾਂ ਨੂੰ | ਹਮੇਸ਼ਾਂ | ਖੇੜਾ, ਪ੍ਰਸੰਨਤਾ |

***...ਹੇ ਨਾਨਕ! (ਪਰਮਾਤਮ-ਚਿੰਤਨ ਦੇ ਅਨੁਭਵ ਕਰਕੇ) ਭਗਤ-ਜਨ, ਸਦਾ ਖੇੜੇ ਅਤੇ ਪ੍ਰਸੰਨਤਾ ਦੀ ਅਵਸਥਾ ਵਿਚ ਰਹਿੰਦੇ ਹਨ।***

| | | | | |
|---|---|---|---|---|
| **ਸੁਣਿਐ,** *(ਸੁਣਿਐਂ)* | **ਦੂਖ** | **ਪਾਪ** | **ਕਾ** | **ਨਾਸੁ ॥੮॥** *(ਨਾਸ਼)* |
| ਸ਼੍ਰਵਣ ਦੁਆਰਾ | ਕਸ਼ਟ | ਦੁਸ਼ਕਰਮ, ਭੈੜੇ ਕਰਮ | ਦਾ | ਖ਼ਤਮ, ਨਿਰਵਿਰਤ |

***...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ-ਸਾਧਕ ਦੇ) ਭੈੜੇ ਕਰਮਾਂ ਅਤੇ ਕਸ਼ਟਾਂ ਦਾ ਨਾਸ਼ ਹੋ ਜਾਂਦਾ ਹੈ।...***

| | |
|---|---|
| **ਸੁਣਿਐ,** *(ਸੁਣਿਐਂ)* | **ਈਸਰੁ** *(ਈਸ਼ਰ)* |
| ਸ਼੍ਰਵਣ ਦੁਆਰਾ | ਸ਼ਿਵ (ਮੌਤ ਦਾ ਦੇਵਤਾ) |

| | |
|---|---|
| **ਬਰਮਾ** | **ਇੰਦੁ ॥** *(ਇੰਦ)* |
| ਬ੍ਰਹੱਮਾ(ਉਤਪੱਤੀ ਦਾ ਦੇਵਤਾ) | ਇੰਦਰ, ਦੇਵਰਾਜ (ਮੀਂਹ ਦਾ ਦੇਵਤਾ) |

***...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ-ਸਾਧਕ ਨੂੰ) ਸ਼ਿਵ, ਬ੍ਰਹਮਾ ਅਤੇ ਇੰਦਰ ਦੇਵਤੇ ਵਰਗਾ ਮਹੱਤਵ ਪ੍ਰਾਪਤ ਹੋ ਜਾਂਦਾ ਹੈ।...***

| | | | |
|---|---|---|---|
| **ਸੁਣਿਐ,** *(ਸੁਣਿਐਂ)* | **ਮੁਖਿ** *(ਮੁਖ)* | **ਸਾਲਾਹਣ** | **ਮੰਦੁ ॥** *(ਮੰਦ)* |
| ਸ਼੍ਰਵਣ ਦੁਆਰਾ | ਮੁਖੋਂ, ਮੁੱਖ ਰਾਹੀਂ | ਸਿਫ਼ਤਾਂ ਕਰਨਾ | ਮੰਦੇ (ਮਨੁੱਖ) |

***...ਸ਼੍ਰਵਣ (ਦੇ ਅਨੁਭਵ) ਦੁਆਰਾ ਮਾੜੇ ਇਨਸਾਨ, ਆਪਣੇ ਮੁੱਖ ਰਾਹੀਂ (ਪਰਮਾਤਮਾ ਦੀ) ਸਿਫ਼ਤ ਸਲਾਹ ਕਰਨ ਲਗ ਪੈਂਦੇ ਹਨ।...***

| | | | | |
|---|---|---|---|---|
| **ਸੁਣਿਐ,** *(ਸੁਣਿਐਂ)* | **ਜੋਗ** | **ਜੁਗਤਿ** *(ਜੁਗਤ)* | **ਤਨਿ** *(ਤਨ)* | **ਭੇਦ ॥** |
| ਸ਼੍ਰਵਣ ਦੁਆਰਾ | ਸੰਜੋਗ, ਜੁੜਨ | ਜੁਗਤੀ | ਸਰੀਰ ਦੇ | ਰਹੱਸ |

*...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ-ਸਾਧਕ ਨੂੰ ਸਤਿ-ਮਾਰਗ ਨਾਲ) ਜੁੜਨ ਦੀ ਜੁਗਤੀ ਅਤੇ ਸਰੀਰ ਦੇ ਸੂਖਮ ਰਹੱਸਾਂ ਦਾ ਗਿਆਨ ਹੋ ਜਾਂਦਾ ਹੈ।...*

| | | | |
|---|---|---|---|
| **ਸੁਣਿਐ,** *(ਸੁਣਿਐਂ)* | **ਸਾਸਤ** *(ਸ਼ਾਸਤ)* | **ਸਿਮ੍ਰਿਤਿ** *(ਸਿਮਰਤ)* | **ਵੇਦ ॥** |
| ਸ਼੍ਰਵਣ ਦੁਆਰਾ | ਸ਼ਾਸਤਰ(ਭਾਰਤ ਦੇ ਛੇ ਪ੍ਰਾਚੀਨ ਧਰਮ-ਗ੍ਰੰਥ) | ਸਿਮਰਤੀਆਂ | (ਚਾਰ) ਵੇਦ |

*....ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ-ਸਾਧਕ ਨੂੰ) ਸ਼ਾਸਤਰਾਂ, ਸਿਮਰਤੀਆਂ ਅਤੇ ਵੇਦਾਂ ਵਿਚਲੇ ਗਿਆਨ ਦੀ ਸੋਝੀ ਹੋ ਜਾਂਦੀ ਹੈ।...*

| | | | |
|---|---|---|---|
| **ਨਾਨਕ,** | **ਭਗਤਾ** *(ਭਗਤਾਂ)* | **ਸਦਾ** | **ਵਿਗਾਸੁ ॥** *(ਵਿਗਾਸ)* |
| ਹੇ ਨਾਨਕ! | ਭਗਤਾਂ ਨੂੰ, ਧਰਮ-ਸਾਧਕਾਂ ਨੂੰ | ਹਮੇਸ਼ਾਂ | ਖੇੜਾ, ਪ੍ਰਸੰਨਤਾ |

*...ਹੇ ਨਾਨਕ! (ਪਰਮਾਤਮ ਚਿੰਤਨ ਦੇ ਅਨੁਭਵ ਕਰਕੇ) ਭਗਤ-ਜਨ ਸਦਾ ਖੇੜੇ ਅਤੇ ਪ੍ਰਸੰਨਤਾ ਦੀ ਅਵਸਥਾ ਵਿਚ ਰਹਿੰਦੇ ਹਨ।...*

| | | | | |
|---|---|---|---|---|
| **ਸੁਣਿਐ,** *(ਸੁਣਿਐਂ)* | **ਦੂਖ** | **ਪਾਪ** | **ਕਾ** | **ਨਾਸੁ ॥੯॥** *(ਨਾਸ਼)* |
| ਸ਼੍ਰਵਣ ਦੁਆਰਾ | ਕਸ਼ਟ | ਦੁਸ਼ਕਰਮ, ਭੈੜੇ ਕਰਮ | ਦਾ | ਖ਼ਤਮ, ਨਿਰਵਿਰਤ |

*...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ ਸਾਧਕ ਦੇ) ਭੈੜੇ ਕਰਮਾਂ ਅਤੇ ਕਸ਼ਟਾਂ ਦਾ ਨਾਸ਼ ਹੋ ਜਾਂਦਾ ਹੈ।*

| | | | |
|---|---|---|---|
| **ਸੁਣਿਐ,** *(ਸੁਣਿਐਂ)* | **ਸਤੁ** *(ਸੱਤ)* | **ਸੰਤੋਖੁ,** *(ਸੰਤੋਖ)* | **ਗਿਆਨੁ ॥** *(ਗਿਆਨ)* |
| ਸ਼੍ਰਵਣ ਦੁਆਰਾ | ਸਤਿਵਾਦੀ | ਸੰਤੋਖੀ, ਸਬਰ ਵਾਲਾ | ਗਿਆਨਵਾਨ |

*ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ ਸਾਧਕ) ਸਤਿਵਾਦੀ, ਸੰਤੋਖੀ ਅਤੇ ਗਿਆਨਵਾਨ ਹੋ ਜਾਂਦਾ ਹੈ।...*

| | | | |
|---|---|---|---|
| **ਸੁਣਿਐ,** *(ਸੁਣਿਐਂ)* | **ਅਠਸਠਿ** *(ਅਠਸਠ)* | **ਕਾ** | **ਇਸਨਾਨੁ ॥** *(ਇਸ਼ਨਾਨ)* |
| ਸ਼੍ਰਵਣ ਦੁਆਰਾ | ਅੱਠ+ਸੱਠ=ਅਠਾਹਠ | ਦਾ | ਇਸ਼ਨਾਨ |

*...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ-ਸਾਧਕ) ਨੂੰ ਸੋਝੀ ਹੋ ਜਾਂਦੀ ਹੈ ਕਿ ਨਾਮ ਸਿਮਰਨ ਵਿਚ ਜੁੜੇ ਰਹਿਣਾ ਹੀ) ਅਠਾਹਠ ਤੀਰਥਾਂ ਦਾ ਇਸ਼ਨਾਨ ਹੈ।...*

| | | | | |
|---|---|---|---|---|
| **ਸੁਣਿਐ,** *(ਸੁਣਿਐਂ)* | **ਪੜਿ** *(ਪੜ੍ਹ)* | **ਪੜਿ** *(ਪੜ੍ਹ)* | **ਪਾਵਹਿ** *(ਪਾਵਹਿਂ)* | **ਮਾਨੁ ॥** *(ਮਾਨ)* |
| ਸ਼੍ਰਵਣ ਦੁਆਰਾ | ਪੜ੍ਹ ਕੇ | ਪੜ੍ਹ ਕੇ | ਪਾਉਂਦੇ ਹਨ | ਆਦਰ, ਇੱਜ਼ਤ |

*...(ਵੇਦ, ਸ਼ਾਸਤ੍ਰ, ਸਿਮ੍ਰਤੀਆਂ ਅਤੇ ਹੋਰ ਧਰਮ ਗ੍ਰੰਥਾਂ ਆਦਿਕ ਨੂੰ) ਪੜ੍ਹ ਪੜ੍ਹ ਕੇ ਜੋ ਮਾਣ ਇੱਜ਼ਤ ਮਿਲਦੀ ਹੈ, ਉਹ (ਭਗਤ-ਜਨਾਂ ਨੂੰ) ਸ਼੍ਰਵਣ (ਦੇ ਅਨੁਭਵ) ਦੁਆਰਾ ਹੀ ਪ੍ਰਾਪਤ ਹੋ ਜਾਂਦਾ ਹੈ।*

| | | | |
|---|---|---|---|
| **ਸੁਣਿਐ,** *(ਸੁਣਿਐਂ)* | **ਲਾਗੈ** | **ਸਹਜਿ** *(ਸਹਿਜ)* | **ਧਿਆਨੁ** ॥ *(ਧਿਆਨ)* |
| ਸ਼੍ਰਵਣ ਦੁਆਰਾ | ਲਗ ਜਾਂਦਾ ਹੈ | ਅਡੋਲ ਅਵਸਥਾ | ਸੁਰਤ |

*...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ-ਸਾਧਕ ਦੀ) ਸੁਰਤੀ, ਆਤਮਿਕ-ਅਡੋਲਤਾ ਵਾਲੀ ਅਵਸਥਾ ਵਿਚ ਜੁੜ ਜਾਂਦੀ ਹੈ।*

| | | | |
|---|---|---|---|
| **ਨਾਨਕ,** | **ਭਗਤਾ** *(ਭਗਤਾਂ)* | **ਸਦਾ** | **ਵਿਗਾਸੁ** ॥ *(ਵਿਗਾਸ)* |
| ਹੇ ਨਾਨਕ! | ਭਗਤਾਂ ਨੂੰ, ਧਰਮ-ਸਾਧਕਾਂ ਨੂੰ | ਹਮੇਸ਼ਾਂ | ਖੇੜਾ, ਪ੍ਰਸੰਨਤਾ |

*...ਹੇ ਨਾਨਕ! (ਪਰਮਾਤਮ-ਚਿੰਤਨ ਦੇ ਅਨੁਭਵ ਕਰਕੇ) ਭਗਤ-ਜਨ ਸਦਾ ਖੇੜੇ ਅਤੇ ਪ੍ਰਸੰਨਤਾ ਦੀ ਅਵਸਥਾ ਵਿਚ ਰਹਿੰਦੇ ਹਨ।...*

| | | | | |
|---|---|---|---|---|
| **ਸੁਣਿਐ,** *(ਸੁਣਿਐਂ)* | **ਦੂਖ** | **ਪਾਪ** | **ਕਾ** | **ਨਾਸੁ** ॥੧੦॥ *(ਨਾਸ਼)* |
| ਸ਼੍ਰਵਣ ਦੁਆਰਾ | ਕਸ਼ਟ | ਦੁਸ਼ਕਰਮ, ਭੈੜੇ ਕਰਮ | ਦਾ | ਖ਼ਤਮ, ਨਿਰਵਿਰਤ |

*...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ-ਸਾਧਕ ਦੇ) ਭੈੜੇ ਕਰਮਾਂ ਅਤੇ ਕਸ਼ਟਾਂ ਦਾ ਨਾਸ਼ ਹੋ ਜਾਂਦਾ ਹੈ।...*

| | | | | |
|---|---|---|---|---|
| **ਸੁਣਿਐ,** *(ਸੁਣਿਐਂ)* | **ਸਰਾ** *(ਸਰਾਂ)* | **ਗੁਣਾ** *(ਗੁਣਾਂ)* | **ਕੇ** | **ਗਾਹ** ॥ |
| ਸ਼੍ਰਵਣ ਦੁਆਰਾ | ਸਮੁੰਦਰਾਂ | ਗੁਣਾਂ | ਦੇ,ਵਾਲੇ | ਗਾਹ ਲਈਦਾ |

*...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ-ਸਾਧਕ) ਬੇਅੰਤ ਗੁਣਾਂ ਵਾਲੇ ਸਮੁੰਦਰਾਂ ਨੂੰ ਗਾਹ ਲੈਂਦਾ ਹੈ, ਉਨ੍ਹਾਂ ਵਿਚ ਡੂੰਘੀ ਚੁੱਭੀ ਲਾ ਲੈਂਦਾ ਹੈ, ਭਾਵ ਉਨ੍ਹਾਂ ਦੀ ਅਸਲੀਅਤ ਪਤਾ ਲਗ ਜਾਂਦੀ ਹੈ।...*

| | |
|---|---|
| **ਸੁਣਿਐ,** *(ਸੁਣਿਐਂ)* | **ਸੇਖ** *(ਸ਼ੇਖ)* |
| ਸ਼੍ਰਵਣ ਦੁਆਰਾ | ਸ਼ੇਖ (ਇਸਲਾਮ ਧਰਮ ਵਿਚ ਧਾਰਮਿਕ ਵਿਦਵਾਨ ਨੂੰ ਸ਼ੇਖ ਵੀ ਕਹਿੰਦੇ ਹਨ) |

| | |
|---|---|
| **ਪੀਰ** | **ਪਾਤਿਸਾਹ** ॥ *(ਪਾਤਸ਼ਾਹ)* |
| ਇਸਲਾਮ ਦੇ ਧਾਰਮਿਕ ਆਚਾਰੀਆ | ਬਾਦਸ਼ਾਹ |

*...ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ ਸਾਧਕ ਨੂੰ) ਸ਼ੇਖ, ਪੀਰ ਅਤੇ ਬਾਦਸ਼ਾਹਾਂ ਵਰਗਾ ਗੌਰਵਮਈ ਮਹੱਤਵ ਪ੍ਰਾਪਤ ਹੁੰਦਾ ਹੈ।...*

| | | | |
|---|---|---|---|
| **ਸੁਣਿਐ,** *(ਸੁਣਿਐਂ)* | **ਅੰਧੇ** | **ਪਾਵਹਿ** *(ਪਾਵਹਿੰ)* | **ਰਾਹੁ ॥** *(ਰਾਹ)* |
| ਸ਼੍ਰਵਣ ਦੁਆਰਾ | ਅੰਨ੍ਹੇ, ਭਾਵ ਅਗਿਆਨੀ | ਪਾ ਲੈਂਦੇ ਹਨ | ਰਸਤਾ, ਮਾਰਗ |

***...ਸ਼੍ਰਵਣ (ਦੇ ਅਨੁਭਵ) ਦੁਆਰਾ ਅੰਨ੍ਹੇ, ਭਾਵ ਅਗਿਆਨੀ-ਪੁਰਸ਼ (ਪਰਮਾਤਮ) ਮਾਰਗ ਦੀ ਸੋਝੀ ਪ੍ਰਾਪਤ ਕਰ ਲੈਂਦੇ ਹਨ।...***

| | | | |
|---|---|---|---|
| **ਸੁਣਿਐ,** *(ਸੁਣਿਐਂ)* | **ਹਾਥ** | **ਹੋਵੈ** | **ਅਸਗਾਹੁ ॥** *(ਅਸਗਾਹ)* |
| ਸ਼੍ਰਵਣ ਦੁਆਰਾ | ਥਾਹ, ਰਹੱਸ | ਹੋ ਜਾਂਦੈ | ਅਥਾਹ, ਅਗਾਧ |

***...ਸ਼੍ਰਵਣ (ਦੇ ਅਨੁਭਵ) ਦੁਆਰਾ ਅਗਾਧ-ਬੋਧ ਬ੍ਰਹਿਮੰਡੀ ਰਹੱਸਾਂ ਦਾ ਗਿਆਨ ਹੋ ਜਾਂਦਾ ਹੈ।...***

| | | | |
|---|---|---|---|
| **ਨਾਨਕ,** | **ਭਗਤਾ** *(ਭਗਤਾਂ)* | **ਸਦਾ** | **ਵਿਗਾਸੁ ॥** *(ਵਿਗਾਸ)* |
| ਹੇ ਨਾਨਕ! | ਭਗਤਾਂ ਨੂੰ, ਧਰਮ-ਸਾਧਕਾਂ ਨੂੰ | ਹਮੇਸ਼ਾਂ | ਖੇੜਾ, ਪ੍ਰਸੰਨਤਾ |

***...ਹੇ ਨਾਨਕ! (ਪਰਮਾਤਮ-ਚਿੰਤਨ ਦੇ ਅਨੁਭਵ ਕਰਕੇ) ਭਗਤ-ਜਨ, ਸਦਾ ਖੇੜੇ ਅਤੇ ਪ੍ਰਸੰਨਤਾ ਦੀ ਅਵਸਥਾ ਵਿਚ ਰਹਿੰਦੇ ਹਨ।***

| | | | | |
|---|---|---|---|---|
| **ਸੁਣਿਐ,** *(ਸੁਣਿਐਂ)* | **ਦੂਖ** | **ਪਾਪ** | **ਕਾ** | **ਨਾਸੁ ॥੧੧॥** *(ਨਾਸ਼)* |
| ਸ਼੍ਰਵਣ ਦੁਆਰਾ | ਕਸ਼ਟ | ਦੁਸ਼ਕਰਮ, ਭੈੜੇ ਕਰਮ | ਦਾ | ਖ਼ਤਮ, ਨਿਰਵਿਰਤ |

***....ਸ਼੍ਰਵਣ (ਦੇ ਅਨੁਭਵ) ਦੁਆਰਾ (ਧਰਮ-ਸਾਧਕ ਦੇ) ਭੈੜੇ ਕਰਮਾਂ ਅਤੇ ਕਸ਼ਟਾਂ ਦਾ ਨਾਸ਼ ਹੋ ਜਾਂਦਾ ਹੈ।***

| | | | | | |
|---|---|---|---|---|---|
| **ਮੰਨੇ** | **ਕੀ** | **ਗਤਿ,** *(ਗਤ)* | **ਕਹੀ** | **ਨ** *(ਨਾਂ)* | **ਜਾਇ ॥** |
| ਮਨਨ, ਚਿੰਤਨ | ਦੀ | ਅਵਸਥਾ | ਆਖੀ ਬਿਆਨ | ਨਹੀਂ | ਜਾ ਸਕਦੀ |

***ਮਨਨ ਭਾਵ ਚਿੰਤਨ ਕਰਨ ਵਾਲੇ (ਧਰਮ-ਸਾਧਕ) ਦੀ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ।...***

| | | | | |
|---|---|---|---|---|
| **ਜੇ** | **ਕੋ** | **ਕਹੈ** | **ਪਿਛੈ** | **ਪਛੁਤਾਇ ॥** |
| ਜੇਕਰ | ਕੋਈ | ਬਿਆਨ ਕਰੇ | ਪਿਛੋਂ | ਪਛਤਾਉਂਦਾ ਹੈ। |

***...ਜੇਕਰ ਕੋਈ (ਮਨਨ ਕਰਨ ਵਾਲੇ ਧਰਮ-ਸਾਧਕ ਦੀ ਅਵਸਥਾ) ਬਿਆਨ ਕਰੇ ਤਾਂ ਪਿਛੋਂ ਪਛਤਾਉਂਦਾ ਹੈ।...***

| | | | |
|---|---|---|---|
| **ਕਾਗਦਿ,** *(ਕਾਗਦ)* | **ਕਲਮ** | **ਨ** *(ਨਾਂ)* | **ਲਿਖਣਹਾਰੁ ॥** *(ਲਿਖਣਹਾਰ)* |
| ਕਾਗਜ਼ | ਲੇਖਣੀ, ਲਿਖਣ ਦਾ ਸੰਦ | ਨਹੀਂ | ਲਿਖਾਰੀ, ਲੇਖਕ |

*... (ਮਨਨ, ਭਾਵ ਚਿੰਤਨ ਕਰਨ ਵਾਲੇ ਧਰਮ-ਸਾਧਕ ਦੀ ਅਵਸਥਾ ਬਿਆਨ ਕਰਨ ਲਈ) ਨਾ ਕੋਈ ਕਾਗਜ਼ ਹੈ, ਨਾ ਕੋਈ ਕਲਮ ਅਤੇ ਨਾ ਹੀ ਕੋਈ ਲਿਖਾਰੀ।...*

| | | | | |
|---|---|---|---|---|
| **ਮੰਨੇ** | **ਕਾ,** | **ਬਹਿ** | **ਕਰਨਿ***(ਕਰਨ)* | **ਵੀਚਾਰੁ ॥***(ਵੀਚਾਰ)* |
| ਮਨਨ, ਚਿੰਤਨ | ਦਾ | ਬੈਠ ਕੇ | ਕਰਦੇ ਹਨ | ਚਰਚਾ, ਵਿਆਖਿਆ |

*...(ਸਿਆਣੇ ਲੋਕ) ਮਨਨ ਕਰਨ ਵਾਲਿਆਂ ਦੀ (ਅਵਸਥਾ ਦੀ) ਬੈਠ ਕੇ ਵੀਚਾਰ-ਚਰਚਾ ਕਰਦੇ ਹਨ (ਪ੍ਰੰਤੂ ਕੋਈ ਵੀ ਕਾਗਜ਼, ਕਲਮ ਜਾਂ ਲਿਖਾਰੀ ਉਨ੍ਹਾਂ ਧਰਮ-ਸਾਧਕਾਂ ਦੀ ਆਤਮਿਕ ਅਵਸਥਾ ਦਾ ਬਿਆਨ ਨਹੀਂ ਕਰ ਸਕਦਾ)...*

| | | | |
|---|---|---|---|
| **ਐਸਾ** | **ਨਾਮੁ,***(ਨਾਮ)* | **ਨਿਰੰਜਨੁ***(ਨਿਰੰਜਨ)* | **ਹੋਇ ॥** |
| ਇਹੋ ਜਿਹਾ | ਪਰਮਾਤਮ ਸਰੂਪ | ਮਾਇਆ ਤੋਂ ਰਹਿਤ | ਹੈ |

*...ਇਹੋ ਜਿਹਾ ਹੈ, ਮਾਇਆ ਤੋਂ ਰਹਿਤ ਪਰਮਾਤਮਾ ਦਾ ਸਰੂਪ।...*

| | | | | | |
|---|---|---|---|---|---|
| **ਜੇ** | **ਕੋ** | **ਮੰਨਿ***(ਮੰਨ)* | **ਜਾਣੈ** | **ਮਨਿ***(ਮਨ)* | **ਕੋਇ ॥੧੨॥** |
| ਜੇਕਰ | ਕੋਈ | ਮਨਨ ਕਰਕੇ | ਜਾਣ ਲਵੇ | ਮਨ ਵਿਚ | ਕੋਈ |

*...ਜੇਕਰ ਕੋਈ ਆਪਣੇ ਮਨ ਵਿਚ ਮਨਨ ਕਰਕੇ ਜਾਣੇ ਅਥਵਾ ਸਮਝੇ (ਤਾਂ ਹੀ ਪਤਾ ਲਗਦਾ ਹੈ, ਕਿ ਇਹੋ ਜਿਹਾ ਹੈ ਮਾਇਆ ਤੋਂ ਰਹਿਤ ਪਰਮਾਤਮਾ ਦਾ ਸਰੂਪ)...*

| | | | | |
|---|---|---|---|---|
| **ਮੰਨੈ** | **ਸੁਰਤਿ***(ਸੁਰਤ)* | **ਹੋਵੈ** | **ਮਨਿ***(ਮਨ)* | **ਬੁਧਿ ॥***(ਬੁੱਧ)* |
| ਮਨਨ, ਚਿੰਤਨ | ਉਚੇਰੀ ਚੇਤਨਾ (ਈਸ਼ਵੀਰੀ ਗਿਆਨ) | ਹੁੰਦੀ ਹੈ | ਮਨ ਵਿਚ | ਬੁੱਧੀ |

*ਮਨਨ ਕਰਨ ਦੁਆਰਾ (ਧਰਮ-ਸਾਧਕ) ਦੇ ਮਨ ਅਤੇ ਬੁੱਧੀ ਵਿਚ ਉਚੇਰੀ ਚੇਤਨਾ, ਭਾਵ ਈਸ਼ਵਰੀ-ਗਿਆਨ(ਦਾ ਪ੍ਰਕਾਸ਼ ਹੋ ਜਾਂਦਾ ਹੈ)...*

| | | | | |
|---|---|---|---|---|
| **ਮੰਨੈ,** | **ਸਗਲ** | **ਭਵਣ** | **ਕੀ** | **ਸੁਧਿ ॥***(ਸੁਧ)* |
| ਮਨਨ, ਚਿੰਤਨ | ਸਾਰੇ | ਲੋਕਾਂ (ਭਵਣਾਂ) | ਦੀ | ਸੂਝ, ਗਿਆਨ |

*...ਮਨਨ ਕਰਨ ਵਾਲੇ (ਧਰਮ ਸਾਧਕ ਨੂੰ) ਸੰਮੂਹ ਭਵਨਾਂ ਦੀ ਸੂਝ ਹੋ ਜਾਂਦੀ ਹੈ।...*

| | | | | |
|---|---|---|---|---|
| **ਮੰਨੈ,** | **ਮੁਹਿ***(ਮੁੰਹ)* | **ਚੋਟਾ***(ਚੋਟਾਂ)* | **ਨਾ** | **ਖਾਇ ॥** |
| ਮਨਨ, ਚਿੰਤਨ | ਮੂੰਹ ਉਤੇ | ਸੱਟਾਂ, ਚਪੇੜਾਂ | ਨਹੀਂ | ਖਾਂਦਾ |

*...ਮਨਨ ਕਰਨ ਦੁਆਰਾ (ਧਰਮ-ਸਾਧਕ ਨੂੰ) ਮੂੰਹ ਉੱਤੇ (ਮਾਇਆਵੀ ਵਿਕਾਰਾਂ ਦੀਆਂ) ਸੱਟਾਂ ਨਹੀਂ ਖਾਣੀਆਂ ਪੈਂਦੀਆਂ (ਭਾਵ ਉਹ ਹਰ ਪ੍ਰਕਾਰ ਦੀ ਵਿਕਾਰਾਂ ਦੀ ਸਜ਼ਾ ਤੋਂ ਬਚ ਜਾਂਦਾ ਹੈ ਕਿਉਂਕਿ ਧਰਮ-ਚਿੰਤਨ ਨਾਲ ਉਸਦੇ ਸਾਰੇ ਪਾਪ ਧੋਤੇ ਜਾਂਦੇ ਹਨ)...*

| | | | | | |
|---|---|---|---|---|---|
| **ਮੰਨੈ** | **ਜਮ** | **ਕੈ** | **ਸਾਥਿ***(ਸਾਥ)* | **ਨ***(ਨਾਂ)* | **ਜਾਇ ॥** |
| ਮਨਨ, ਚਿੰਤਨ | ਜਮਦੂਤ (ਮ੍ਰਿਤੂ ਦੂਤ) | ਦੇ | ਨਾਲ | ਨਹੀਂ | ਜਾਂਦਾ |

*...ਮਨਨ ਕਰਨ ਦੁਆਰਾ (ਧਰਮ-ਸਾਧਕ) ਜਮਦੂਤ ਦੇ ਨਾਲ (ਧਰਮ-ਰਾਜ ਕੋਲ) ਨਹੀਂ ਜਾਂਦਾ।...*

| | | | |
|---|---|---|---|
| **ਐਸਾ** | **ਨਾਮੁ***(ਨਾਮ),* | **ਨਿਰੰਜਨੁ***(ਨਿਰੰਜਨ)* | **ਹੋਇ ॥** |
| ਇਹੋ ਜਿਹਾ | ਪਰਮਾਤਮ ਸਰੂਪ | ਮਾਇਆ ਤੋਂ ਰਹਿਤ | ਹੈ |

*...ਇਹੋ ਜਿਹਾ ਹੈ ਮਾਇਆ ਤੋਂ ਰਹਿਤ, ਪਰਮਾਤਮਾ ਦਾ ਸਰੂਪ।...*

| | | | | | |
|---|---|---|---|---|---|
| **ਜੇ** | **ਕੋ,** | **ਮੰਨਿ***(ਮੰਨ)* | **ਜਾਣੈ** | **ਮਨਿ***(ਮਨ)* | **ਕੋਇ ॥੧੩॥** |
| ਜੇਕਰ | ਕੋਈ | ਮਨਨ ਕਰਕੇ | ਜਾਣ ਲਵੇ | ਮਨ ਵਿਚ | ਕੋਈ |

*...ਜੇਕਰ ਕੋਈ ਆਪਣੇ ਮਨ ਵਿਚ ਮਨਨ ਕਰਕੇ ਜਾਣੇ ਅਥਵਾ ਸਮਝੇ (ਤਾਂ ਹੀ ਪਤਾ ਲਗਦਾ ਹੈ, ਕਿ ਇਹੋ ਜਿਹਾ ਹੈ ਮਾਇਆ ਤੋਂ ਰਹਿਤ ਪਰਮਾਤਮਾ ਦਾ ਸਰੂਪ।)*

| | | | | |
|---|---|---|---|---|
| **ਮੰਨੈ ,** | **ਮਾਰਗਿ***(ਮਾਰਗ)* | **ਠਾਕ** | **ਨ***(ਨਾਂ)* | **ਪਾਇ ॥** |
| ਮਨਨ, ਚਿੰਤਨ | ਮਾਰਗ ਵਿਚ, ਰਸਤੇ ਵਿਚ | ਰੋਕ | ਨਹੀਂ | ਪੈਂਦੀ |

*ਮਨਨ ਕਰਨ ਦੁਆਰਾ (ਧਰਮ-ਸਾਧਕ) ਨੂੰ ਪਰਮਾਤਮ-ਮਾਰਗ (ਵਲ ਜਾਂਦਿਆਂ) ਕੋਈ ਰੁਕਾਵਟ ਨਹੀਂ ਪੈਂਦੀ।...*

| | | | | |
|---|---|---|---|---|
| **ਮੰਨੈ** | **ਪਤਿ***(ਪਤ)* | **ਸਿਉ***(ਸਿਉਂ)* | **ਪਰਗਟੁ***(ਪਰਗਟ)* | **ਜਾਇ ॥** |
| ਮਨਨ, ਚਿੰਤਨ | ਆਦਰ, ਸਤਿਕਾਰ | ਨਾਲ | ਪ੍ਰਤੱਖ, ਸਨਮੁੱਖ | ਜਾਂਦਾ ਹੈ |

*...ਮਨਨ ਕਰਨ ਦੁਆਰਾ (ਧਰਮ-ਸਾਧਕ, ਪ੍ਰਭੂ ਦੀ ਹਜ਼ੂਰੀ ਵਿਚ) ਆਦਰ ਸਤਿਕਾਰ ਨਾਲ ਪ੍ਰਤੱਖ, ਭਾਵ ਸਨਮੁੱਖ ਹੋ ਕੇ ਜਾਂਦਾ ਹੈ।...*

| | | | | |
|---|---|---|---|---|
| **ਮੰਨੈ,** | **ਮਗੁ***(ਮਗ)* | **ਨ***(ਨਾਂ)* | **ਚਲੈ** | **ਪੰਥੁ ॥** *(ਪੰਥ)* |
| ਮਨਨ, ਚਿੰਤਨ | ਮਾਰਗ, ਰਸਤਾ | ਨਹੀਂ | ਚਲਦਾ | (ਕਰਮਕਾਂਡੀ) ਪੰਧ, ਰਾਹ |

*...ਮਨਨ ਕਰਨ ਦੁਆਰਾ (ਧਰਮ-ਸਾਧਕ) ਕਰਮਕਾਂਡੀ ਅਥਵਾ ਪਖੰਡੀ ਰਸਤਿਆਂ ਤੇ ਨਹੀਂ ਚਲਦਾ।...*

| | | | |
|---|---|---|---|
| **ਮੰਨੈ,** | **ਧਰਮ** | **ਸੇਤੀ** | **ਸਨਬੰਧੁ** ॥ *(ਸਨਬੰਧ)* |
| ਮਨਨ, ਚਿੰਤਨ | ਨਿਰਮਲ ਕਰਮਾਂ ਵਾਲਾ ਪੰਧ | ਨਾਲ | ਰਿਸ਼ਤਾ |

*...ਮਨਨ ਕਰਨ ਦੁਆਰਾ (ਧਰਮ-ਸਾਧਕ) ਦਾ ਧਰਮ (ਭਾਵ ਨਿਰਮਲ ਪੰਥ) ਨਾਲ ਸਿੱਧਾ ਰਿਸ਼ਤਾ ਜੁੜ ਜਾਂਦਾ ਹੈ...*

| | | | |
|---|---|---|---|
| **ਐਸਾ** | **ਨਾਮੁ,** | **ਨਿਰੰਜਨ** *(ਨਿਰੰਜਨ)* | **ਹੋਇ** ॥ |
| ਇਹੋ ਜਿਹਾ | ਪਰਮਾਤਮ ਸਰੂਪ | ਮਾਇਆ ਤੋਂ ਰਹਿਤ | ਹੈ |

*...ਇਹੋ ਜਿਹਾ ਹੈ ਮਾਇਆ ਤੋਂ ਰਹਿਤ ਪਰਮਾਤਮਾ ਦਾ ਸਰੂਪ।...*

| | | | | | |
|---|---|---|---|---|---|
| **ਜੇ** | **ਕੋ,** | **ਮੰਨਿ** *(ਮੰਨ)* | **ਜਾਣੈ ,** | **ਮਨਿ** *(ਮਨ)* | **ਕੋਇ** ॥੧੪॥ |
| ਜੇਕਰ | ਕੋਈ | ਮਨਨ ਕਰਕੇ, ਮੰਨ ਕੇ | ਜਾਣ ਲਵੇ | ਮਨ ਵਿਚ | ਕੋਈ |

*...ਜੇਕਰ ਕੋਈ ਆਪਣੇ ਮਨ ਵਿਚ ਮਨਨ ਕਰਕੇ ਜਾਣੇ ਅਥਵਾ ਸਮਝੇ (ਤਾਂ ਹੀ ਪਤਾ ਲਗਦਾ ਹੈ ਕਿ ਇਹੋ ਜਿਹਾ ਹੈ ਮਾਇਆ ਤੋਂ ਰਹਿਤ ਪਰਮਾਤਮਾ ਦਾ ਸਰੂਪ।)*

| | | | |
|---|---|---|---|
| **ਮੰਨੈ ,** | **ਪਾਵਹਿ** *(ਪਾਵਹਿਂ)* | **ਮੋਖੁ** *(ਮੋਖ)* | **ਦੁਆਰੁ** ॥ *(ਦੁਆਰ)* |
| ਮਨਨ, ਚਿੰਤਨ | ਪਾ ਲੈਂਦੇ ਹਨ | ਮੁਕਤੀ | (ਪਰਮਾਤਮ) ਦਰ, ਦਰਵਾਜ਼ਾ |

*ਮਨਨ ਕਰਨ ਦੁਆਰਾ (ਧਰਮ ਸਾਧਕ) ਮੁਕਤ ਹੋ ਕੇ ਪਰਮਾਤਮ-ਦੁਆਰ ਪ੍ਰਾਪਤ ਕਰ ਲੈਂਦਾ ਹੈ।...*

| | | |
|---|---|---|
| **ਮੰਨੈ ,** | **ਪਰਵਾਰੈ** | **ਸਾਧਾਰੁ** ॥ *(ਸਾਧਾਰ)* |
| ਮਨਨ, ਚਿੰਤਨ | ਪਰਿਵਾਰ ਨੂੰ, ਸੰਗੀਆਂ ਸਾਥੀਆਂ ਨੂੰ | ਆਧਾਰ ਸਹਿਤ ਕਰਨਾ, ਟੇਕ ਦ੍ਰਿੜਾਉਣੀ |

*...ਮਨਨ ਕਰਨ ਦੁਆਰਾ (ਧਰਮ-ਸਾਧਕ) ਆਪਣੇ ਸੰਗੀਆਂ ਸਾਥੀਆਂ ਨੂੰ ਵੀ (ਆਪਣੇ ਵਾਂਗ ਸਿਮਰਨ ਬੰਦਗੀ ਲਈ) ਆਧਾਰ ਬਖਸ਼ ਦਿੰਦਾ ਹੈ, ਭਾਵ ਟੇਕ ਦ੍ਰਿੜਾਉਂਦਾ ਹੈ।...*

| | | | | |
|---|---|---|---|---|
| **ਮੰਨੈ,** | **ਤਰੈ,** | **ਤਾਰੇ,** | **ਗੁਰੁ** *(ਗੁਰ)* | **ਸਿਖ** ॥ |
| ਮਨਨ, ਚਿੰਤਨ | ਤਰ ਜਾਂਦੈ | ਤਾਰ ਦਿੰਦੈ | ਉਪਦੇਸ਼ਕ, ਅਧਿਆਪਕ | ਸਿਖਿਆਰਥੀ |

*...ਮਨਨ ਕਰਨ ਦੁਆਰਾ (ਧਰਮ-ਸਾਧਕ) ਆਪ ਤਰਦਾ, ਹੋਰਨਾਂ ਨੂੰ ਤਾਰਦੈ ਅਤੇ ਫਿਰ ਮਨਨ-ਕਰਤਾ, ਉਪਦੇਸ਼ਕ ਬਣਕੇ ਭਾਵ ਸਮਰੱਥ ਹੋਕੇ ਹੋਰਨਾਂ ਸਿਖਾਂ ਨੂੰ ਵੀ ਤਾਰਦਾ ਹੈ।...*

| | | | | |
|---|---|---|---|---|
| **ਮੰਨੈ,** | **ਨਾਨਕ,** | **ਭਵਹਿ**(*ਭਵਹਿੰ*) | **ਨ**(*ਨਾਂ*) | **ਭਿਖ ॥** |
| ਮਨਨ, ਚਿੰਤਨ | ਹੇ ਨਾਨਕ! | ਭਾਉਂਦੇ, ਫਿਰਦੇ | ਨਹੀਂ | ਭਿਖਿਆ |

*...ਹੇ ਨਾਨਕ! ਮਨਨ ਕਰਨ ਦੁਆਰਾ (ਧਰਮ-ਸਾਧਕ) ਭਿਖਿਆ ਮੰਗਦੇ ਨਹੀਂ ਫਿਰਦੇ, ਭਾਵ ਉਨ੍ਹਾਂ ਦੀ ਭਟਕਣਾ ਅਤੇ ਮੁਥਾਜੀ ਸਮਾਪਤ ਹੋ ਜਾਂਦੀ ਹੈ।...*

| | | | |
|---|---|---|---|
| **ਐਸਾ** | **ਨਾਮੁ,** (*ਨਾਮ*) | **ਨਿਰੰਜਨੁ**(*ਨਿਰੰਜਨ*) | **ਹੋਇ ॥** |
| ਇਹੋ ਜਿਹਾ | ਪਰਮਾਤਮ-ਸਰੂਪ | ਮਾਇਆ ਤੋਂ ਰਹਿਤ | ਹੈ |

*...ਇਹੋ ਜਿਹਾ ਹੈ ਮਾਇਆ ਤੋਂ ਰਹਿਤ ਪਰਮਾਤਮਾ ਦਾ ਸਰੂਪ।*

| | | | | | |
|---|---|---|---|---|---|
| **ਜੇ** | **ਕੋ,** | **ਮੰਨਿ**(*ਮੰਨ*) | **ਜਾਣੈ,** | **ਮਨਿ**(*ਮਨ*) | **ਕੋਇ ॥੧੫॥** |
| ਜੇਕਰ | ਕੋਈ | ਮਨਨ ਕਰਕੇ | ਜਾਣ ਲਵੇ | ਮਨ ਵਿਚ | ਕੋਈ |

*...ਜੇਕਰ ਕੋਈ ਆਪਣੇ ਮਨ ਵਿਚ ਮਨਨ ਕਰਕੇ ਜਾਣੇ ਅਥਵਾ ਸਮਝੇ (ਤਾਂ ਹੀ ਪਤਾ ਲਗਦਾ ਹੈ ਕਿ ਇਹੋ ਜਿਹਾ ਹੈ, ਮਾਇਆ ਤੋਂ ਰਹਿਤ, ਪਰਮਾਤਮਾ ਦਾ ਸਰੂਪ।)*

| | |
|---|---|
| **ਪੰਚ** | **ਪਰਵਾਣ,** |
| ਪਹੁੰਚੇ ਹੋਏ, ਸੰਤ ਜਨ, ਸ਼੍ਰਵਣ ਅਤੇ ਮਨਨ ਕਰਨ ਵਾਲੇ ਧਰਮ-ਸਾਧਕ | ਕਬੂਲ, ਸਵੀਕਾਰ |

| | |
|---|---|
| **ਪੰਚ** | **ਪਰਧਾਨੁ ॥**(*ਪਰਧਾਨ*) |
| ਪਹੁੰਚੇ ਹੋਏ, ਸੰਤ-ਜਨ | ਮੁਖੀ, ਸ੍ਰੇਸ਼ਟ ਪਦ ਵਾਲੇ |

*(ਸ਼੍ਰਵਣ ਅਤੇ ਮਨਨ ਕਰਨ ਵਾਲੇ ਧਰਮ-ਸਾਧਕ, ਸੰਤ-ਜਨ ਬਣ ਜਾਂਦੇ ਹਨ। (ਉਹ) ਪਹੁੰਚੇ ਹੋਏ ਸੰਤ-ਜਨ (ਰੱਬੀ ਦਰਗਾਹ ਵਿਚ) ਪਰਵਾਣ ਹੁੰਦੇ ਹਨ, ਅਤੇ ਅਜਿਹੇ ਪੰਚ-ਜਨ ਹੀ ਪਰਮੇਸ਼ਰ ਦੇ ਦਰਬਾਰ ਵਿਚ ਪਰਧਾਨ ਪੁਰਖ ਹੁੰਦੇ ਹਨ।...*

| | | | |
|---|---|---|---|
| **ਪੰਚੇ** | **ਪਾਵਹਿ,**(*ਪਾਵਹਿੰ*) | **ਦਰਗਹਿ** | **ਮਾਨੁ ॥**(*ਮਾਨ*) |
| ਪੰਚ ਜਨ | ਪਾਉਂਦੇ ਹਨ | ਦਰਗਾਹ ਵਿਚ | ਆਦਰ, ਇੱਜ਼ਤ |

*...ਪੰਚ-ਜਨ, ਪਰਮਾਤਮ-ਦਰਗਾਹ ਵਿਚ ਆਦਰ ਸਤਿਕਾਰ ਪ੍ਰਾਪਤ ਕਰਦੇ ਹਨ।...*

| | | | |
|---|---|---|---|
| **ਪੰਚੇ** | **ਸੋਹਹਿ,** *(ਸੋਹਹਿਂ)* | **ਦਰਿ** *(ਦਰ)* | **ਰਾਜਾਨੁ** ॥ *(ਰਾਜਾਨ)* |
| ਪੰਚ ਜਨ | ਸ਼ੋਭਦੇ ਹਨ, ਸੁਹਣੇ ਲਗਦੇ ਹਨ | ਰਾਜਿਆਂ ਦੇ | ਦੁਆਰ ਵਿਚ |

***...ਪੰਚ-ਜਨ (ਆਪਣੀ ਅਧਿਆਤਮਕ ਉੱਚਤਾ ਕਰਕੇ) ਰਾਜ ਦਰਬਾਰਾਂ ਵਿਚ ਵੀ ਸ਼ੋਭਾ ਪਾਉਂਦੇ ਹਨ।...***

| | | | | |
|---|---|---|---|---|
| **ਪੰਚਾ** *(ਪੰਚਾਂ)* | **ਕਾ,** | **ਗੁਰੁ** *(ਗੁਰ)* | **ਏਕੁ** *(ਏਕ)* | **ਧਿਆਨੁ** ॥ *(ਧਿਆਨ)* |
| ਪੰਚ ਜਨਾਂ | ਦਾ | ਗੁਰੂ | ਇਕ | ਸੁਰਤੀ, ਬਿਰਤੀ |

***...ਪਰਵਾਣ ਹੋਏ ਸੰਤ-ਜਨਾਂ ਦਾ ਧਿਆਨ ਭਾਵ ਸੁਰਤ ਕੇਵਲ ਇਕ ਸਤਿਗੁਰੂ ਤੇ ਟਿਕੀ ਰਹਿੰਦੀ ਹੈ।...***

| | | | | |
|---|---|---|---|---|
| **ਜੇ** | **ਕੋ** | **ਕਹੈ,** | **ਕਰੈ** | **ਵੀਚਾਰੁ** ॥ *(ਵੀਚਾਰ)* |
| ਜੇਕਰ | ਕੋਈ | ਆਖੇ | ਕਰਕੇ | ਸੋਚ-ਵਿਚਾਰ, ਕਥਨ |

***...ਜੇਕਰ ਕੋਈ (ਵਿਚਾਰਵਾਨ) ਸੋਚ-ਵਿਚਾਰ ਕਰਕੇ (ਅਕਾਲ ਪੁਰਖ ਬਾਰੇ ਕੁਝ) ਆਖੇ...***

| | | | | |
|---|---|---|---|---|
| **ਕਰਤੇ** | **ਕੈ** | **ਕਰਣੈ,** | **ਨਾਹੀ** *(ਨਾਹੀਂ)* | **ਸੁਮਾਰੁ** ॥ *(ਸ਼ੁਮਾਰ)* |
| ਕਰਤਾ ਪੁਰਖ | ਦੇ | ਕੰਮ, ਕ੍ਰਿਤਾਂ | ਨਹੀਂ | ਗਿਣਤੀ, ਲੇਖਾ |

***...(ਤਾਂ ਵੀ) ਕਰਤਾ ਪੁਰਖ ਦੀਆਂ ਕਿਰਤਾਂ ਦਾ ਲੇਖਾ-ਜੋਖਾ ਨਹੀਂ ਕਰ ਸਕਦਾ।...***

| | |
|---|---|
| **ਧੌਲੁ** *(ਧੌਲ)* | **ਧਰਮੁ,** *(ਧਰਮ)* |

***(ਪੌਰਾਣਿਕ) ਬਲਦ ਜਿਸ ਬਾਰੇ ਮਿਥ ਹੈ ਕਿ ਧਰਤੀ ਉਸਦੇ ਸਿੰਗਾਂ ਤੇ ਟਿਕੀ ਹੈ।***
***ਈਸ਼ਵਰੀ-ਵਿਧਾਨ***

| | | |
|---|---|---|
| **ਦਇਆ** | **ਕਾ** | **ਪੂਤੁ** ॥ *(ਪੂਤ)* |
| ਕਰੁਣਾ, (ਅਕਾਲ ਪੁਰਖ ਮਿਹਰ) | ਦਾ | ਪੁੱਤਰ |

***...ਈਸ਼ਵਰੀ-ਵਿਧਾਨ ਹੀ ਦਰਅਸਲ ਪੌਰਾਣਿਕ ਬਲਦ ਹੈ। (ਭਾਵ ਧਰਤੀ ਰੱਬੀ-ਨਿਯਮ ਅਨੁਸਾਰ ਹੀ ਖੜੀ ਹੈ।) ਇਹ ਈਸ਼ਵਰੀ-ਵਿਧਾਨ, ਦਇਆ ਦਾ ਪੁੱਤਰ ਹੈ। (ਅਥਵਾ ਅਕਾਲ ਪੁਰਖ ਜੀ ਨੇ ਦਇਆ, ਮਿਹਰ ਕਰਕੇ ਇਹ ਮਹਾਂ-ਨਿਯਮ ਸਿਰਜਿਆ ਹੈ।)***

| | | |
|---|---|---|
| **ਸੰਤੋਖੁ,** *(ਸੰਤੋਖ)* | **ਥਾਪਿ** *(ਥਾਪ)* | **ਰਖਿਆ** |
| ਸੰਤੋਖ ਨੂੰ, ਸਬਰ ਨੂੰ | ਥਾਪ ਕੇ, ਟਿਕਾ ਕੇ | ਰਖਿਆ ਹੈ |

| | |
|---|---|
| **ਜਿਨਿ**(*ਜਿਨ*) | **ਸੂਤਿ** ॥(*ਸੂਤ*) |
| ਜਿਸਨੇ | ਇਕ ਸੂਤਰ ਵਿਚ, ਸੰਜਮ ਵਿਚ |

*...(ਰੱਬੀ ਨਿਯਮ ਨੇ) ਸੰਤੋਖ ਨੂੰ ਪੈਦਾ ਕਰਕੇ ਅਥਵਾ ਸਥਾਪਤ ਕਰਕੇ (ਉਸ ਰਾਹੀਂ) ਇਕ ਸੰਜਮ, ਇਕ ਮਰਿਯਾਦਾ ਵਿਚ ਸ੍ਰਿਸ਼ਟੀ ਨੂੰ ਟਿਕਾ ਕੇ ਭਾਵ ਬੰਨ੍ਹ ਕੇ ਰਖਿਆ ਹੋਇਆ ਹੈ।...*

| | | | | |
|---|---|---|---|---|
| **ਜੇ** | **ਕੋ** | **ਬੁਝੈ,** | **ਹੋਵੈ** | **ਸਚਿਆਰੁ** ॥(*ਸਚਿਆਰ*) |
| ਜੇਕਰ | ਕੋਈ | ਬੁੱਝ ਲਵੇ, ਜਾਣ ਲਵੇ | ਹੋ ਜਾਂਦੈ | ਸੱਤ ਨੂੰ ਧਾਰਨ ਕਰਨ ਵਾਲਾ |

*...ਜੇਕਰ ਕੋਈ (ਇਸ ਈਸ਼ਵਰੀ ਨਿਯਮ ਨੂੰ) ਸਮਝ ਲਏ ਤਾਂ ਉਹ ਸਚਿਆਰ (ਜਿਸਦੇ ਹਿਰਦੇ ਵਿਚ ਸੱਚ ਦਾ ਪ੍ਰਕਾਸ਼ ਹੋ ਜਾਵੇ) ਹੋ ਜਾਂਦਾ ਹੈ।...*

| | | | |
|---|---|---|---|
| **ਧਵਲੈ** | **ਉਪਰਿ,**(*ਉਪਰ*) | **ਕੇਤਾ** | **ਭਾਰੁ** ॥(*ਭਾਰ*) |
| ਪੌਰਾਣਿਕ ਬਲਦ | ਉੱਤੇ | ਕਿਤਨਾ | ਵਜ਼ਨ |

*...(ਜ਼ਰਾ ਸੋਚੋ ਕਿ) ਪੌਰਾਣਿਕ ਬਲਦ (ਜਿਸਨੇ ਆਪਣੇ ਸਿੰਗਾਂ ਉੱਤੇ ਧਰਤੀ ਨੂੰ ਚੁਕਿਆ ਹੋਇਆ ਹੈ) ਉਪਰ ਕਿਤਨਾ ਵਜ਼ਨ ਹੈ। (ਉਹ ਇਤਨੇ ਭਾਰ ਨੂੰ ਕਿਵੇਂ ਚੁੱਕ ਸਕਦਾ ਹੈ।)*

| | | |
|---|---|---|
| **ਧਰਤੀ,** | **ਹੋਰੁ**(*ਹੋਰ*) | **ਪਰੈ,** |
| ਪ੍ਰਿਥਵੀ | ਇਸ ਤੋਂ ਵੀ ਵੱਧ | (ਉਸ ਤੋਂ) ਅਗਾਂਹ, (ਭਾਵ ਉਸ ਤੋਂ ਹੇਠਾਂ) |

| | |
|---|---|
| **ਹੋਰੁ**(*ਹੋਰ*) | **ਹੋਰੁ** ॥(*ਹੋਰ*) |
| ਇਸ ਤੋਂ ਵੀ ਵੱਧ | ਇਸ ਤੋਂ ਵੀ ਵੱਧ |

*...(ਓਸ ਪੌਰਾਣਿਕ ਬਲਦ ਨੂੰ ਆਸਰਾ ਦੇਣ ਲਈ) ਉਸ ਦੇ ਹੇਠਾਂ ਫਿਰ ਹੋਰ ਕਿਹੜੀ ਧਰਤੀ ਹੈ, ਅਤੇ ਫਿਰ ਉਸਦੇ ਹੇਠਾਂ ਹੋਰ ਕਿਹੜੀ ਧਰਤੀ ਹੈ?(ਭਾਵ ਕੋਈ ਨਹੀਂ),..*

| | | | | | |
|---|---|---|---|---|---|
| **ਤਿਸ** | **ਤੇ** | **ਭਾਰੁ,**(*ਭਾਰ*) | **ਤਲੈ** | **ਕਵਣੁ** (*ਕਵਣ*) | **ਜੋਰੁ** ॥(*ਜ਼ੋਰ*) |
| ਉਸ | ਉਤੇ | ਵਜ਼ਨ | ਥਲੇ, ਹੇਠਾਂ | ਕਿਹੜਾ | ਆਸਰਾ, ਸਹਾਰਾ |

*...(ਫਿਰ ਅਖ਼ੀਰ ਤੇ ਜਾਕੇ) ਇਸ ਸਾਰੇ ਵਜ਼ਨ ਦੇ ਹੇਠਾਂ ਕਿਹੜਾ ਆਸਰਾ ਹੈ, ਜਿਸ ਉੱਤੇ ਇਹ ਸਾਰਾ ਕੁਝ ਖੜਾ ਹੈ। (ਭਾਵ ਕੋਈ ਨਹੀਂ। ਇਹ ਨਿਰਾ ਭਰਮ ਹੈ।) ਸਾਰਾ ਬ੍ਰਹਿਮੰਡ ਪ੍ਰਭੂ ਦੇ ਮਹਾਂ-ਨਿਯਮ ਅਨੁਸਾਰ ਹੀ ਸਥਾਪਿਤ ਹੋਇਆ ਹੋਇਆ ਹੈ।)...*

| | | | | |
|---|---|---|---|---|
| **ਜੀਅ** | **ਜਾਤਿ,**(*ਜਾਤ*) | **ਰੰਗਾ**(*ਰੰਗਾਂ*) | **ਕੇ** | **ਨਾਵ** ॥(*ਨਾਂਵ*) |
| ਜੀਵ | ਜਾਤਾਂ, ਨਸਲਾਂ | ਰੰਗਾਂ ਵਾਲੇ | ਕਿਤਨੇ | ਨਾਂ |

*...(ਕਰਤਾ-ਪੁਰਖ ਦੇ ਸਾਜੇ ਬ੍ਰਹਿਮੰਡ ਵਿਚ) ਕਿਤਨੀਆਂ ਹੀ ਨਸਲਾਂ, ਰੰਗਾਂ ਅਤੇ ਨਾਵਾਂ ਵਾਲੇ ਜੀਵ ਹਨ।...*

| | | | |
|---|---|---|---|
| **ਸਭਨਾ**(*ਸਭਨਾਂ*) | **ਲਿਖਿਆ,** | **ਵੁੜੀ** | **ਕਲਾਮ ॥** |
| ਸਾਰਿਆਂ | ਅੰਕਿਤ ਕੀਤਾ | ਵਗਦੀ, ਚਲਦੀ | ਕਲਮ, ਕਾਨੀ |

*...ਸਾਰਿਆਂ (ਦਾ ਲੇਖਾ-ਜੋਖਾ ਕਰਤਾ-ਪੁਰਖ ਜੀ ਦੀ ਨਿਰੰਤਰ) ਚਲਦੀ ਕਲਮ ਨੇ ਲਿਖਿਆ ਹੈ।...*

| | | | | |
|---|---|---|---|---|
| **ਏਹੁ**(*ਏਹ*) | **ਲੇਖਾ,** | **ਲਿਖਿ**(*ਲਿਖ*) | **ਜਾਣੈ** | **ਕੋਇ ॥** |
| ਇਹ | ਲੇਖਾ ਜੋਖਾ, ਹਿਸਾਬ ਕਿਤਾਬ | ਲਿਖਣਾ | ਜਾਣਦਾ | ਕੋਈ |

*...(ਕੌਣ) ਕੋਈ (ਕਰਤਾ ਪੁਰਖ ਦੇ) ਇਸ ਲੇਖੇ ਜੋਖੇ ਨੂੰ ਲਿਖਣਾ ਜਾਣਦਾ ਹੈ? ਜਾਂ ਲਿਖ ਸਕਦਾ ਹੈ (ਭਾਵ ਕੋਈ ਨਹੀਂ)...*

| | | |
|---|---|---|
| **ਲੇਖਾ** | **ਲਿਖਿਆ,** | **ਕੇਤਾ** |
| ਲੇਖਾ ਜੋਖਾ, ਹਿਸਾਬ ਕਿਤਾਬ | ਲਿਖਣ ਨਾਲ, ਅੰਕਿਤ ਕਰਨ ਨਾਲ | ਕਿਤਨਾ, ਕਿੰਨਾ ਵੱਡਾ |

| |
|---|
| **ਹੋਇ ॥** |
| ਹੋਇਗਾ |

*...(ਜੇ ਕਿਤੇ ਸਚੀਂ ਮੁੱਚੀਂ ਕੋਈ ਇਹ) ਲੇਖਾ ਲਿਖ ਦੇਵੇ ਤਾਂ ਇਹ ਕਿਤਨਾ ਬੇਅੰਤ ਹੋਏਗਾ, (ਭਾਵ ਕਿਤਨਾ ਅਸਚਰਜ ਤੇ ਅਗਾਧ-ਬੋਧ ਹੋਏਗਾ।)...*

| | | | |
|---|---|---|---|
| **ਕੇਤਾ** | **ਤਾਣੁ,**(*ਤਾਣ*) | **ਸੁਆਲਿਹੁ** | **ਰੂਪੁ ॥**(*ਰੂਪ*) |
| ਕਿਤਨਾ | ਜ਼ੋਰ, ਸ਼ਕਤੀ | ਸੁੰਦਰ, ਸੋਹਣੀ, ਹੁਸੀਨ | ਸ਼ਕਲ, ਸੂਰਤ |

*...ਉਸ (ਓਅੰਕਾਰ ਦਾ) ਕਿਤਨਾ (ਅਮਿੱਤ) ਬਲ ਹੈ, ਉਸਦੀ ਸੂਰਤ ਕਿਤਨੀ ਸੋਹਣੀ ਹੈ।...*

| | | | | |
|---|---|---|---|---|
| **ਕੇਤੀ** | **ਦਾਤਿ,**(*ਦਾਤ*) | **ਜਾਣੈ** | **ਕੌਣੁ**(*ਕੌਣ*) | **ਕੂਤੁ ॥**(*ਕੂਤ*) |
| ਕਿਤਨੀ | ਦਾਤ, ਬਖਸ਼ਿਸ਼ | ਜਾਣ ਸਕਦਾ | ਕੋਈ | ਅਨੁਮਾਨ, ਅੰਦਾਜ਼ਾ |

*...(ਅਕਾਲ-ਪੁਰਖ ਦੀ) ਦਾਤ ਕਿਤਨੀ ਬੇਅੰਤ ਹੈ, ਇਸਦਾ ਅੰਦਾਜ਼ਾ ਕੌਣ ਜਾਣ ਸਕਦਾ ਹੈ। (ਭਾਵ ਕੋਈ ਨਹੀਂ)...*

| | | | |
|---|---|---|---|
| **ਕੀਤਾ** | **ਪਸਾਉ,** | **ਏਕੋ** | **ਕਵਾਉ ॥** |
| ਕਰ ਦਿਤਾ | ਪਸਾਰਾ | ਇਕੋ ਹੀ | ਬਚਨ, ਕਥਨ |

*...(ਕਰਤਾ-ਪੁਰਖ ਜੀ ਨੇ) ਇਕ ਹੀ ਬਚਨ ਨਾਲ ਸਰਬ-ਬ੍ਰਹਿਮੰਡ ਦਾ ਪਸਾਰਾ (ਨਿਰਮਾਣ) ਕਰ ਦਿੱਤਾ।...*

| | | | | |
|---|---|---|---|---|
| **ਤਿਸ** | **ਤੇ** | **ਹੋਏ,** | **ਲਖ** | **ਦਰੀਆਉ ॥** |
| ਇਸ | ਤੋਂ | ਹੋ ਗਏ | ਲੱਖਾਂ | ਦਰਿਆ (ਭਾਵ ਜੀਵਨ ਦਾ ਪ੍ਰਵਾਹ ਵਗ ਪਿਆ) |

*...ਇਸ ਬਚਨ ਤੋਂ ਲੱਖਾਂ ਦਰਿਆ ਹੋ ਗਏ, (ਅਥਵਾ ਜ਼ਿੰਦਗੀ ਦਾ ਵਹਿਣ, ਵਹਿ ਤੁਰਿਆ।)...*

| | | | |
|---|---|---|---|
| **ਕੁਦਰਤਿ***(ਕੁਦਰਤ)* | **ਕਵਣ** | **ਕਹਾ***(ਕਹਾਂ)* | **ਵੀਚਾਰੁ ॥***(ਵੀਚਾਰ)* |
| ਤਾਕਤ, ਸ਼ਕਤੀ | ਕੀ | ਆਖਾਂ | ਵਿਚਾਰ, ਵਿਵੇਚਨ |

*...(ਮੇਰੀ) ਕੀ ਤਾਕਤ ਹੈ, ਕਿ ਮੈਂ ਵਿਚਾਰ ਦੁਆਰਾ (ਕਰਤਾ ਪੁਰਖ ਦੀ ਬੇਅੰਤ ਰਚਨਾ ਬਾਰੇ ਕੁਝ) ਆਖ ਸਕਾਂ।...*

| | | | | |
|---|---|---|---|---|
| **ਵਾਰਿਆ** | **ਨ***(ਨਾਂ)* | **ਜਾਵਾ,***(ਜਾਵਾਂ)* | **ਏਕ** | **ਵਾਰ ॥** |
| ਕੁਰਬਾਨ ਹੋਣਾ, ਸਦਕੇ ਜਾਣਾ | ਨਹੀਂ | ਹੋ ਜਾਵਾਂ | ਇਕ | ਵਾਰੀ |

*...(ਕਰਤਾ-ਪੁਰਖ ਜੀਓ।) ਮੈਂ ਤੁਹਾਡੇ ਤੋਂ ਇਕ ਵਾਰੀ ਵੀ ਕੁਰਬਾਨ ਨਹੀਂ ਹੋ ਸਕਦਾ (ਕਿਉਂਕਿ ਮੇਰੀ ਇਤਨੀ ਸਮਰੱਥਾ ਹੀ ਕਿਥੇ ਹੈ?)...*

| | | | | | |
|---|---|---|---|---|---|
| **ਜੋ** | **ਤੁਧੁ***(ਤੁਧ)* | **ਭਾਵੈ,** | **ਸਾਈ** | **ਭਲੀ** | **ਕਾਰ ॥** |
| ਜਿਹੜਾ | ਤੈਨੂੰ | ਚੰਗਾ ਲਗਦੈ | ਉਹੋ ਹੀ | ਚੰਗੀ | ਕੰਮ |

*(ਹੇ ਕਰਤਾ-ਪੁਰਖ ਜੀਓ।) ਜਿਹੜੀ ਕਾਰ ਤੈਨੂੰ ਚੰਗੀ ਲਗੇ, ਉਹੋ ਹੀ ਭਲੀ ਹੈ। (ਭਾਵ ਤੇਰੀ ਰਜ਼ਾ ਵਿਚ ਰਹਿਣਾ ਭਲਾ ਹੈ।)...*

| | | | |
|---|---|---|---|
| **ਤੂ***(ਤੂੰ)* | **ਸਦਾ** | **ਸਲਾਮਤਿ,***(ਸਲਾਮਤ)* | **ਨਿਰੰਕਾਰ ॥੧੬॥** |
| ਤੂੰ | ਹਮੇਸ਼ਾਂ | ਸਥਿਰ, ਅਟੱਲ | ਨਿਰਾਕਾਰ ਪ੍ਰਭੂ |

*...ਹੇ ਨਿਰੰਕਾਰ ਪ੍ਰਭੂ ਜੀਓ। ਤੁਸੀਂ ਸਦਾ ਸਥਿਰ ਰਹਿਣ ਵਾਲੇ ਹੋ।*

| | | | |
|---|---|---|---|
| **ਅਸੰਖ** | **ਜਪ,** | **ਅਸੰਖ** | **ਭਾਉ ॥** |
| ਅਣਗਿਣਤ, ਅਨੰਤ | ਜਪਣ ਵਾਲੇ, ਜਪੀ | ਅਣਗਿਣਤ | ਪ੍ਰੇਮ ਕਰਨ ਵਾਲੇ |

*(ਸੰਸਾਰ ਵਿਚ) ਅਣਗਿਣਤ ਪ੍ਰਾਣੀ, ਭਗਤੀ ਸਿਮਰਨ ਕਰਨ ਵਾਲੇ ਹਨ, ਅਨੇਕਾਂ ਹੀ (ਪਰਮਾਤਮਾ ਨਾਲ) ਪਿਆਰ ਕਰਨ ਵਾਲੇ ਹਨ।...*

| | | |
|---|---|---|
| **ਅਸੰਖ** | **ਪੂਜਾ,** | **ਅਸੰਖ** |
| ਅਣਗਿਣਤ, ਅਨੰਤ | ਪੁਜਾਰੀ, ਪੂਜਾ ਕਰਨ ਵਾਲੇ | ਅਣਗਿਣਤ, ਅਨੰਤ |

| | |
|---|---|
| **ਤਪ** | **ਤਾਉ ॥** |
| ਤਪਸਵੀ, ਤਪ ਕਰਨ ਵਾਲੇ | ਤਪਾਂ ਦਾ ਤਪਣਾ, ਤਪ ਸਾਧਣ ਦੀ ਕ੍ਰਿਆ |

***...ਅਣਗਿਣਤ ਹੀ ਪੂਜਾ ਕਰਨ ਵਾਲੇ (ਪੁਜਾਰੀ) ਹਨ, ਅਨੇਕਾਂ ਤਪੱਸਵੀ ਤਪ ਸਾਧ ਰਹੇ ਹਨ।...***

| | |
|---|---|
| **ਅਸੰਖ** | **ਗਰੰਥ,** |
| ਅਣਗਿਣਤ, ਅਨੰਤ | ਪਵਿੱਤਰ ਧਰਮ ਗਰੰਥ |

| | | |
|---|---|---|
| **ਮੁਖਿ***(ਮੁਖ)* | **ਵੇਦ** | **ਪਾਠ ॥** |
| ਮੁਖ ਦੁਆਰਾ | ਵੇਦ, ਸ਼ਾਸਤਰ | ਪਾਠੀ, ਪਾਠ ਕਰਨ ਵਾਲੇ |

***...ਅਣਗਿਣਤ ਹੀ ਪ੍ਰਾਣੀ ਆਪਣੇ ਮੁਖ ਰਾਹੀਂ, ਧਾਰਮਿਕ ਗ੍ਰੰਥਾਂ ਅਤੇ ਵੇਦ ਸਾਸ਼ਤਰਾਂ ਦਾ ਪਾਠ ਕਰ ਰਹੇ ਹਨ।...***

| | |
|---|---|
| **ਅਸੰਖ** | **ਜੋਗ,** |
| ਅਣਗਿਣਤ, ਅਨੰਤ | ਜੋਗ ਅਭਿਆਸੀ, ਯੋਗ ਸਾਧਨਾ ਕਰਨ ਵਾਲੇ |

| | | |
|---|---|---|
| **ਮਨਿ***(ਮਨ)* | **ਰਹਹਿ***(ਰਹਹਿੰ)* | **ਉਦਾਸ ॥** |
| ਮਨ ਵਿਚ | ਰਹਿੰਦੇ ਹਨ | ਉਪਰਾਮ, ਵੈਰਾਗ ਵਿਚ |

***...ਅਣਗਿਣਤ ਹੀ ਜੋਗ ਅਭਿਆਸੀ (ਯੋਗ ਸਾਧਨਾ ਕਰਦੇ ਹੋਏ) ਆਪਣੇ ਮਨ ਵਿਚ (ਸੰਸਾਰ ਤੋਂ) ਉਦਾਸ ਰਹਿੰਦੇ ਹਨ।...***

| | | | | |
|---|---|---|---|---|
| **ਅਸੰਖ** | **ਭਗਤ,** | **ਗੁਣ** | **ਗਿਆਨ** | **ਵੀਚਾਰ ॥** |
| ਅਣਗਿਣਤ, ਅਨੰਤ | ਭਗਤੀ ਕਰਨ ਵਾਲੇ | ਚੰਗਿਆਈਆਂ | ਰੱਬੀ ਬੋਧ | ਵਿਵੇਚਨ, ਚਿੰਤਨ |

***...ਅਣਗਿਣਤ ਹੀ ਭਗਤ ਜਨ (ਪਰਮਾਤਮਾ) ਦੀਆਂ ਚੰਗਿਆਈਆਂ ਦੀ ਗਿਆਨ-ਚਰਚਾ ਕਰਦੇ ਹਨ।...***

| | | | |
|---|---|---|---|
| **ਅਸੰਖ** | **ਸਤੀ,** | **ਅਸੰਖ** | **ਦਾਤਾਰ ॥** |
| ਅਣਗਿਣਤ, ਅਨੰਤ | ਸਤਿ-ਅਭਿਆਸੀ | ਅਣਗਿਣਤ, ਅਨੰਤ | ਦਾਨੀ ਪੁਰਸ਼ |

***...ਅਣਗਿਣਤ ਹੀ ਸਤਿ-ਅਭਿਆਸੀ (ਸਚਿਆਰ) ਹਨ, ਅਤੇ ਅਨੰਤ ਹੀ ਦਾਨੀ ਪੁਰਸ਼ ਹਨ।...***

| | | | |
|---|---|---|---|
| **ਅਸੰਖ** | **ਸੂਰ,** | **ਮੁਹ**(*ਮੂੰਹ*) | **ਭਖ ਸਾਰ ॥** |
| ਅਣਗਿਣਤ, ਅਨੰਤ | ਸੂਰਬੀਰ, ਯੋਧੇ | ਮੂੰਹ | ਲੋਹਾ ਖਾਣ ਵਾਲੇ, ਭਾਵ ਸ਼ਸਤ੍ਰਾਂ ਦਾ ਵਾਰ ਸਹਿਣ ਵਾਲੇ |

***...ਅਣਗਿਣਤ ਸੂਰਬੀਰ ਯੋਧੇ (ਵੈਰੀਆਂ ਨਾਲ ਯੁੱਧ ਕਰਦੇ ਹੋਏ) ਮੂੰਹ ਉੱਤੇ ਸ਼ਸਤਰਾਂ ਦੇ ਵਾਰ ਸਹਿੰਦੇ ਹਨ।...***

| | | |
|---|---|---|
| **ਅਸੰਖ** | **ਮੋਨਿ,**(*ਮੋਨ*) | **ਲਿਵ** |
| ਅਣਗਿਣਤ, ਅਨੰਤ | ਮੋਨੀ, ਚੁੱਪ-ਸਾਧਨਾ ਕਰਨ ਵਾਲੇ | ਧਿਆਨ, ਬਿਰਤੀ |

| | |
|---|---|
| **ਲਾਇ**(*ਲਾਇੰ*) | **ਤਾਰ ॥** |
| ਲਾਉਂਦੇ ਹਨ | ਇਕ ਰਸ, ਲਗਾਤਾਰ |

***...ਅਣਗਿਣਤ ਹੀ (ਸਾਧਕ) ਚੁੱਪ-ਸਾਧਨਾ ਰਾਹੀਂ, ਇਕ-ਰੱਸ (ਪਰਮਾਤਮਾ) ਨਾਲ ਬਿਰਤੀ ਲਾਈ ਰਖਦੇ ਹਨ।...***

| | | | |
|---|---|---|---|
| **ਕੁਦਰਤਿ**(*ਕੁਦਰਤ*) | **ਕਵਣ,** | **ਕਹਾ**(*ਕਹਾਂ*) | **ਵੀਚਾਰੁ ॥**(*ਵੀਚਾਰ*) |
| ਤਾਕਤ, ਸ਼ਕਤੀ | ਕੀ | ਆਖਾਂ | ਵਿਚਾਰ, ਵਿਵੇਚਨ |

***...(ਮੇਰੀ) ਕੀ ਤਾਕਤ ਹੈ, ਕਿ ਮੈਂ ਵਿਚਾਰ ਦੁਆਰਾ (ਕਰਤਾ ਪੁਰਖ ਦੀ ਬੇਅੰਤ ਰਚਨਾ ਬਾਰੇ ਕੁਝ) ਆਖ ਸਕਾਂ।...***

| | | | | |
|---|---|---|---|---|
| **ਵਾਰਿਆ** | **ਨ**(*ਨਾਂ*) | **ਜਾਵਾ,**(*ਜਾਵਾਂ*) | **ਏਕ** | **ਵਾਰ ॥** |
| ਕੁਰਬਾਨ ਹੋਣਾ, ਸਦਕੇ ਜਾਣਾ | ਨਹੀਂ | ਹੋ ਜਾਵਾਂ | ਇਕ | ਵਾਰੀ |

***...(ਕਰਤਾ ਪੁਰਖ ਜੀਓ।) ਮੈਂ ਤੁਹਾਡੇ ਤੋਂ ਇਕ ਵਾਰੀ ਵੀ ਕੁਰਬਾਨ ਨਹੀਂ ਹੋ ਸਕਦਾ (ਕਿਉਂਕਿ ਮੇਰੀ ਇਤਨੀ ਸਮਰੱਥਾ ਹੀ ਕਿਥੇ ਹੈ?)...***

| | | | | | |
|---|---|---|---|---|---|
| **ਜੋ** | **ਤੁਧੁ**(*ਤੁਧ*) | **ਭਾਵੈ** | **ਸਾਈ** | **ਭਲੀ** | **ਕਾਰ ॥** |
| ਜਿਹੜਾ | ਤੈਨੂੰ | ਚੰਗਾ ਲਗਦੈ | ਉਹੋ ਹੀ | ਚੰਗੀ | ਕੰਮ |

***...(ਹੇ ਕਰਤਾ-ਪੁਰਖ ਜੀਓ।) ਜਿਹੜੀ ਕਾਰ ਤੈਨੂੰ ਚੰਗੀ ਲਗੇ, ਉਹੋ ਹੀ ਭਲੀ ਹੈ। (ਭਾਵ ਤੇਰੀ ਰਜ਼ਾ ਵਿਚ ਰਹਿਣਾ ਹੀ ਠੀਕ ਹੈ।)...***

| | | | |
|---|---|---|---|
| **ਤੂ**(*ਤੂੰ*) | **ਸਦਾ** | **ਸਲਾਮਤਿ,**(*ਸਲਾਮਤ*) | **ਨਿਰੰਕਾਰ ॥੧੭॥** |
| ਤੂੰ | ਹਮੇਸ਼ਾਂ | ਸਥਿਰ, ਅਟੱਲ | ਨਿਰਾਕਾਰ ਪ੍ਰਭੂ |

***...ਹੇ ਨਿਰੰਕਾਰ ਪ੍ਰਭੂ ਜੀਓ! ਤੁਸੀਂ ਸਦਾ ਸਥਿਰ ਰਹਿਣ ਵਾਲੇ ਹੋ।***

| | | | |
|---|---|---|---|
| **ਅਸੰਖ** | **ਮੂਰਖ,** | **ਅੰਧ** | **ਘੋਰ ॥** |
| ਅਣਗਿਣਤ, ਅਨੰਤ | ਬੁੱਧੀ ਹੀਣ, ਮੂੜ੍ਹ | ਅੰਨ੍ਹੇ | ਮਹਾਂ, ਬਹੁਤ ਜ਼ਿਆਦਾ |

***(ਸੰਸਾਰ ਵਿਚ) ਅਣਗਿਣਤ ਹੀ ਵਿਅਕਤੀ, ਮਹਾਂ-ਮੂਰਖ ਅਤੇ ਮਹਾਂ-ਅਗਿਆਨੀ ਹਨ।...***

| | | |
|---|---|---|
| **ਅਸੰਖ** | **ਚੋਰ,** | **ਹਰਾਮਖੋਰ ॥** |
| ਅਣਗਿਣਤ, ਅਨੰਤ | ਚੋਰੀਆਂ ਕਰਨ ਵਾਲੇ, ਤਸਕਰ | ਦੂਜਿਆਂ ਦਾ ਹੱਕ ਖੋਹ ਕੇ ਖਾਣ ਵਾਲੇ |

***ਅਣਗਿਣਤ ਹੀ (ਇਸ ਸੰਸਾਰ ਵਿਚ) ਚੋਰੀਆਂ ਕਰਨ ਵਾਲੇ ਅਤੇ ਦੂਸਰਿਆਂ ਦਾ ਹੱਕ ਖੋਹ ਕੇ ਖਾਣ ਵਾਲੇ ਹਨ।...***

| | | | | |
|---|---|---|---|---|
| **ਅਸੰਖ** | **ਅਮਰ,** | **ਕਰਿ(ਕਰ)** | **ਜਾਹਿ***(ਜਾਹਿਂ)* | **ਜੋਰ ॥***(ਜ਼ੋਰ)* |
| ਅਣਗਿਣਤ, ਅਨੰਤ | ਹੁਕਮ, ਭਾਵ ਹਕੂਮਤ | ਕਰਕੇ | ਚਲੇ ਜਾਂਦੇ ਹਨ | ਜ਼ੋਰ ਨਾਲ |

***...ਅਣਗਿਣਤ ਹੀ (ਇਸ ਸੰਸਾਰ ਵਿਚ) ਜ਼ੋਰ-ਜਬਰ ਨਾਲ ਆਪਣਾ ਹੁਕਮ ਚਲਾ ਕੇ ਚਲੇ ਜਾਂਦੇ ਹਨ।...***

| | |
|---|---|
| **ਅਸੰਖ** | **ਗਲਵਢ,** |
| ਅਣਗਿਣਤ, ਅਨੰਤ | ਕਾਤਲ, ਦੂਸਰਿਆਂ ਦਾ ਗਲਾ ਵੱਢਣ ਵਾਲੇ |
| **ਹਤਿਆ** | **ਕਮਾਹਿ ॥***(ਕਮਾਹਿਂ)* |
| ਮਾਰਨਾ, ਕਤਲ | ਕਮਾਉਂਦੇ ਹਨ। |

***...ਅਨੇਕਾਂ ਹੀ, ਕਾਤਿਲ-ਮਨੁੱਖ ਦੂਸਰਿਆਂ ਦੇ ਗਲੇ ਵੱਢ ਕੇ ਹੱਤਿਆ ਕਮਾ ਰਹੇ ਹਨ।...***

| | | |
|---|---|---|
| **ਅਸੰਖ** | **ਪਾਪੀ,** | **ਪਾਪੁ***(ਪਾਪ)* |
| ਅਣਗਿਣਤ, ਅਨੰਤ | ਪਾਪ ਕਰਨ ਵਾਲੇ | ਕੁਕਰਮ, ਭੈੜੇ ਕੰਮ, ਗੁਨਾਹ |
| **ਕਰਿ***(ਕਰ)* | **ਜਾਹਿ ॥***(ਜਾਹਿਂ)* | |
| ਕਰਕੇ | ਚਲੇ ਜਾਂਦੇ ਹਨ। | |

***...ਅਣਗਿਣਤ ਪਾਪੀ, ਕੁਕਰਮ ਕਰਕੇ (ਇਸ ਸੰਸਾਰ ਤੋਂ) ਚਲੇ ਜਾਂਦੇ ਹਨ।...***

| | | | |
|---|---|---|---|
| **ਅਸੰਖ** | **ਕੂੜਿਆਰ,** | **ਕੂੜੇ** | **ਫਿਰਾਹਿ ॥***(ਫਿਰਾਹਿਂ)* |
| ਅਣਗਿਣਤ, ਅਨੰਤ | ਝੂਠੇ, ਝੂਠ ਬੋਲਣ ਵਾਲੇ | ਕੂੜ ਵਿਚ | ਫਿਰਦੇ ਰਹਿੰਦੇ ਹਨ |

***...ਅਣਗਿਣਤ ਹੀ ਝੂਠ ਬੋਲਣ ਵਾਲੇ ਲੋਕ, ਕੂੜ ਵਿਚ ਹੀ ਫਿਰਦੇ ਰਹਿੰਦੇ ਹਨ।...***

| | | |
|---|---|---|
| **ਅਸੰਖ** | **ਮਲੇਛ,** | **ਮਲੁ***(ਮਲ)* |
| ਅਣਗਿਣਤ, ਅਨੰਤ | ਮੰਦ-ਇਛਾਵਾਂ ਵਾਲੇ, ਵਿਭਚਾਰੀ, ਕੁਕਰਮੀ | ਮਲੀਨ, ਨਖਿੱਧ |

| | |
|---|---|
| **ਭਖਿ***(ਭੱਖ)* | **ਖਾਹਿ** ॥*(ਖਾਹਿਂ)* |
| ਆਹਾਰ, ਭੋਜਨ | ਖਾਂਦੇ ਹਨ |

***...ਅਣਗਿਣਤ ਹੀ ਕੁਕਰਮੀ-ਪੁਰਸ਼, ਮਲੀਨ ਭੋਜਨ ਖਾਂਦੇ ਹਨ।...***

| | |
|---|---|
| **ਅਸੰਖ** | **ਨਿੰਦਕ,** |
| ਅਣਗਿਣਤ, ਅਨੰਤ | ਨਿੰਦਾ ਕਰਨ ਵਾਲੇ, ਦੂਸਰਿਆਂ ਦੀ ਬੁਰਾਈ ਕਰਨ ਵਾਲੇ |

| | | |
|---|---|---|
| **ਸਿਰਿ***(ਸਿਰ)* | **ਕਰਹਿ***(ਕਰਹਿਂ)* | **ਭਾਰੁ** ॥*(ਭਾਰ)* |
| ਸਿਰ ਉੱਤੇ | ਕਰ ਰਹੇ ਹਨ, ਭਾਵ ਚੁੱਕ ਰਹੇ ਹਨ | ਬੋਝ |

***...ਅਣਗਿਣਤ ਨਿੰਦਕ ਲੋਗ (ਦੂਸਰਿਆਂ ਦੀਆਂ ਬੁਰਿਆਈਆਂ ਕਰਕੇ ਆਪਣੇ) ਸਿਰ ਉੱਤੇ ਨਿੰਦਾ ਦਾ ਭਾਰ ਚੁੱਕ ਰਹੇ ਹਨ।...***

| | | | |
|---|---|---|---|
| **ਨਾਨਕੁ***(ਨਾਨਕ)* | **ਨੀਚੁ,***(ਨੀਚ)* | **ਕਹੈ** | **ਵੀਚਾਰੁ** ॥*(ਵੀਚਾਰ)* |
| ਸਤਿਗੁਰੂ ਨਾਨਕ ਦੇਵ ਜੀ | ਨੀਵਾਂ, ਨਿਮਾਣਾ, ਨਾਚੀਜ਼ | ਕਹਿੰਦਾ ਹੈ | ਵਿਚਾਰ, ਕਥਨ |

***...ਨਿਮਾਣਾ ਨਾਨਕ, ਇਹ ਵਿਚਾਰ ਕਹਿੰਦਾ ਹੈ ਕਿ...***

| | | | | |
|---|---|---|---|---|
| **ਵਾਰਿਆ** | **ਨ***(ਨਾਂ)* | **ਜਾਵਾ,***(ਜਾਵਾਂ)* | **ਏਕ** | **ਵਾਰ** ॥ |
| ਕੁਰਬਾਨ ਹੋਣਾ, ਸਦਕੇ ਜਾਣਾ | ਨਹੀਂ | ਹੋ ਜਾਵਾਂ | ਇਕ | ਵਾਰੀ |

***....(ਕਰਤਾ-ਪੁਰਖ ਜੀਓ!) ਮੈਂ ਤੁਹਾਡੇ ਤੋਂ ਇਕ ਵਾਰੀ ਵੀ ਕੁਰਬਾਨ ਨਹੀਂ ਹੋ ਸਕਦਾ (ਕਿਉਂਕਿ ਮੇਰੀ ਇਤਨੀ ਸਮਰੱਥਾ ਹੀ ਕਿਥੇ ਹੈ?)***

| | | | | | |
|---|---|---|---|---|---|
| **ਜੋ** | **ਤੁਧੁ***(ਤੁਧ)* | **ਭਾਵੈ,** | **ਸਾਈ** | **ਭਲੀ** | **ਕਾਰ** ॥ |
| ਜਿਹੜਾ | ਤੈਨੂੰ | ਚੰਗਾ ਲਗਦੈ | ਉਹੋ ਹੀ | ਚੰਗੀ | ਕੰਮ |

***(ਹੇ ਕਰਤਾ-ਪੁਰਖ ਜੀਓ!) ਜਿਹੜੀ ਕਾਰ ਤੈਨੂੰ ਚੰਗੀ ਲਗੇ ਉਹੋ ਹੀ ਭਲੀ ਹੈ। (ਭਾਵ ਤੇਰੀ ਰਜ਼ਾ ਵਿਚ ਰਹਿਣਾ ਹੀ ਠੀਕ ਹੈ।)...***

| | | | |
|---|---|---|---|
| **ਤੂ**(*ਤੂੰ*) | **ਸਦਾ** | **ਸਲਾਮਤਿ,**(*ਸਲਾਮਤ*) | **ਨਿਰੰਕਾਰ ॥੧੮॥** |
| ਤੂੰ | ਹਮੇਸ਼ਾਂ | ਸਥਿਰ, ਅਟੱਲ | ਨਿਰਾਕਾਰ ਪ੍ਰਭੂ |

***...ਹੇ ਨਿਰੰਕਾਰ ਪ੍ਰਭੂ ਜੀਓ! ਤੁਸੀਂ ਸਦਾ ਸਥਿਰ ਰਹਿਣ ਵਾਲੇ ਹੋ।***

| | |
|---|---|
| **ਅਸੰਖ** | **ਨਾਵ,**(*ਨਾਂਵ*) |
| ਅਣਗਿਣਤ, ਅਨੰਤ | ਨਾਮ,(ਬ੍ਰਹਿਮੰਡ ਵਿਚ ਪਰਮਾਤਮਾ ਦੀਆਂ ਪੈਦਾ ਕੀਤੀਆਂ ਵਸਤੂਆਂ ਦੇ ਨਾਉਂ) |

| | |
|---|---|
| **ਅਸੰਖ** | **ਥਾਵ** ॥(*ਥਾਂਵ*) |
| ਅਣਗਿਣਤ, ਅਨੰਤ | ਥਾਵਾਂ, ਟਿਕਾਣੇ (ਧਰਤੀਆਂ, ਪਾਤਾਲ, ਆਕਾਸ਼, ਖੰਡ, ਮੰਡਲ, ਪਰਬਤ, ਜਲ ਥਲ ਆਦਿ) |

***(ਅਕਾਲ ਪੁਰਖ ਦੁਆਰਾ, ਬ੍ਰਹਿਮੰਡ ਵਿਚ ਪੈਦਾ ਕੀਤੀਆਂ ਵਸਤੂਆਂ ਦੇ) ਅਨੰਤ ਨਾਮ ਹਨ ਅਤੇ ਅਨੰਤ ਹੀ ਟਿਕਾਣੇ ਹਨ।...***

| | | |
|---|---|---|
| **ਅਗੰਮ** | **ਅਗੰਮ,** | **ਅਸੰਖ** |
| ਗੰਮਤਾ ਤੋਂ ਪਰ੍ਹੇ, ਜਿਥੇ ਕਿਸੇ ਦੀ ਪਹੁੰਚ ਨਾ ਹੋ ਸਕੇ | ਅਪਹੁੰਚ | ਅਣਗਿਣਤ, ਅਨੰਤ |

**ਲੋਅ** ॥
ਭਵਣ, ਭੂ-ਮੰਡਲ

***(ਪ੍ਰਭੂ ਦੇ ਸਿਰਜੇ ਹੋਏ) ਅਣਗਿਣਤ ਭੂ-ਮੰਡਲ ਹਨ ਜੋ (ਮਨੁੱਖੀ) ਪਹੁੰਚ ਤੋਂ ਪਰ੍ਹੇ ਹਨ। (ਭਾਵ ਜਿਨ੍ਹਾਂ ਦਾ ਭੇਦ ਮਨੁੱਖ ਨਹੀਂ ਪਾ ਸਕਦਾ।....***

| | | | | |
|---|---|---|---|---|
| **ਅਸੰਖ** | **ਕਹਹਿ,**(*ਕਹਹਿੰ*) | **ਸਿਰਿ,**(*ਸਿਰ*)(*ਸਿਰ*) | **ਭਾਰੁ**(*ਭਾਰ*) | **ਹੋਇ** ॥ |
| ਅਣਗਿਣਤ | ਕਹਿੰਦੇ ਹਨ | ਸਿਰ ਉੱਤੇ | ਬੋਝ | ਹੁੰਦਾ ਹੈ, (ਚੜ੍ਹਦਾ ਹੈ) |

***...ਅਣਗਿਣਤ ਲੋਕ (ਬ੍ਰਹਿਮੰਡ ਦਾ ਹਿਸਾਬ-ਕਿਤਾਬ ਕਰਕੇ) ਕਹਿੰਦੇ ਹਨ (ਪਰ ਕਿਉਂਕਿ ਉਨ੍ਹਾਂ ਕੋਲੋਂ ਗਿਣਤੀ-ਮਿਣਤੀ ਹੋ ਨਹੀਂ ਸਕਦੀ, ਇਸ ਕਰਕੇ ਉਨ੍ਹਾਂ ਦੇ) ਸਿਰ ਤੇ ਬੋਝ ਚੜ੍ਹਦਾ ਹੈ।***

| | | | |
|---|---|---|---|
| **ਅਖਰੀ,**(*ਅਖਰੀਂ*) | **ਨਾਮੁ,**(*ਨਾਮ*) | **ਅਖਰੀ**(*ਅਖਰੀਂ*) | **ਸਾਲਾਹ** ॥ |
| ਅੱਖਰਾਂ ਦੁਆਰਾ, ਸ਼ਬਦਾਂ ਦੁਆਰਾ | ਨਾਮ (ਲੈਂਦਾ) | ਅੱਖਰਾਂ ਦੁਆਰਾ | ਸਿਫ਼ਤ, ਸ਼ਲਾਘਾ |

***...ਅੱਖਰਾਂ ਦੁਆਰਾ ਹੀ (ਪ੍ਰਾਣੀ ਪ੍ਰਭੂ ਦਾ) ਨਾਮ ਲੈਂਦਾ, (ਭਾਵ ਯਾਦ ਕਰਦਾ ਹੈ, ਸਿਮਰਨ ਕਰਦਾ ਹੈ) ਅਤੇ ਅੱਖਰਾਂ ਦੁਆਰਾ ਹੀ (ਪ੍ਰਭੂ ਦੀ) ਸਿਫ਼ਤ-ਸਲਾਹ ਕਰਦਾ ਹੈ।...***

| | | | | |
|---|---|---|---|---|
| **ਅਖਰੀ**,*(ਅਖਰੀਂ)* | **ਗਿਆਨੁ**,*(ਗਿਆਨ)* | **ਗੀਤ** | **ਗੁਣ** | **ਗਾਹ** ॥ |
| ਅੱਖਰਾਂ ਦੁਆਰਾ | ਜਾਣਕਾਰੀ, ਇਲਮ | ਗਉਣ | ਚੰਗਿਆਈਆਂ | ਗਹੁਣਾ, ਖੋਜ ਕਰਨੀ, ਮੰਥਨ ਕਰਨਾ |

***...ਅੱਖਰਾਂ ਰਾਹੀਂ ਹੀ (ਅਕਾਲ ਪੁਰਖ ਦਾ) ਗਿਆਨ ਹੁੰਦਾ ਹੈ, ਅੱਖਰਾਂ ਰਾਹੀਂ ਹੀ ਉਸਦੀ ਕੀਰਤੀ ਦੇ ਗੀਤ ਗਾਈਦੇ ਹਨ, ਅਤੇ ਅੱਖਰਾਂ ਰਾਹੀਂ ਹੀ (ਪਰਮਾਤਮਾ) ਦੀਆਂ ਚੰਗਿਆਈਆਂ ਸੰਬੰਧੀ ਖੋਜ-ਵਿਚਾਰ ਕਰੀਦੀ ਹੈ।...***

| | | | |
|---|---|---|---|
| **ਅਖਰੀ**,*(ਅਖਰੀਂ)* | **ਲਿਖਣੁ***(ਲਿਖਣ)* | **ਬੋਲਣੁ***(ਬੋਲਣ)* | **ਬਾਣਿ** ॥ *(ਬਾਣ)* |
| ਅੱਖਰਾਂ ਦੁਆਰਾ | ਲਿਖਣਾ | ਬੋਲਣਾ | ਬਾਣੀ,(ਭਾਵ ਆਪਣੇ ਵਿਚਾਰ) |

***...ਅੱਖਰਾਂ ਦੁਆਰਾ ਹੀ ਜੀਵ ਆਪਣੇ ਵਿਚਾਰਾਂ ਨੂੰ ਲਿਖ ਅਤੇ ਬੋਲ ਸਕਦਾ ਹੈ।...***

| | |
|---|---|
| **ਅਖਰਾ**,*(ਅੱਖਰਾਂ)* | **ਸਿਰਿ**,*(ਸਿਰ)* |
| ਅੱਖਰਾਂ ਦੁਆਰਾ | ਆਧਾਰ ਉੱਤੇ, ਭਾਵ ਦੁਆਰਾ |

| | |
|---|---|
| **ਸੰਜੋਗੁ***(ਸੰਜੋਗ)* | **ਵਖਾਣਿ** ॥ *(ਵਖਾਣ)* |
| ਭਾਗਾਂ ਦੇ ਲੇਖ | ਵਖਾਣੇ ਜਾਂਦੇ ਹਨ, ਦੱਸੇ ਜਾਂਦੇ ਹਨ |

***...ਅੱਖਰਾਂ ਦੁਆਰਾ ਹੀ ਜੀਵ ਦੇ ਕਿਸਮਤ ਸੰਬੰਧੀ ਲੇਖਾਂ ਨੂੰ ਵਖਾਣਿਆ ਜਾਂਦਾ ਹੈ।...***

| | | | | | |
|---|---|---|---|---|---|
| **ਜਿਨਿ***(ਜਿਨ)* | **ਏਹਿ***(ਏਹ)* | **ਲਿਖੇ**, | **ਤਿਸੁ***(ਤਿਸ)* | **ਸਿਰਿ***(ਸਿਰ)* | **ਨਾਹਿ**॥ *(ਨਾਹਿਂ)* |
| ਜਿਸਨੇ | ਇਹ | ਅੰਕਿਤ ਕੀਤੇ | ਤਿਸ ਦੇ | ਸਿਰ ਉੱਤੇ | ਨਹੀਂ |

***...(ਪ੍ਰੰਤੂ ਉਹ ਅਕਾਲ ਪੁਰਖ) ਜਿਸ ਨੇ (ਸਾਰੇ ਬ੍ਰਹਿਮੰਡ ਦੇ) ਇਹ (ਲੇਖ) ਲਿਖੇ ਹਨ, ਉਸਦੇ ਸਿਰ ਉੱਤੇ ਇਨ੍ਹਾਂ ਦਾ ਕੋਈ ਲੇਖਾ ਜੋਖਾ ਨਹੀਂ (ਭਾਵ ਉਹ ਕਿਸੇ ਵੀ ਲੇਖੇ-ਜੋਖੇ ਤੋਂ ਨਿਰਲੇਪ ਹੈ।)...***

| | | | |
|---|---|---|---|
| **ਜਿਵ***(ਜਿੰਵ)* | **ਫੁਰਮਾਏ**, | **ਤਿਵ***(ਤਿੰਵ)* | **ਤਿਵ***(ਤਿੰਵ)* |
| ਜਿਵੇਂ | ਫੁਰਮਾਉਂਦਾ ਹੈ, ਹੁਕਮ ਕਰਦਾ ਹੈ | ਤਿਵੇਂ | ਤਿਵੇਂ |

**ਪਾਹਿ** ॥ *(ਪਾਹਿਂ)*
ਪਾਉਂਦੇ ਹਨ, ਭੁਗਤਦੇ ਹਨ

***...ਜਿਵੇਂ ਜਿਵੇਂ (ਅਕਾਲ ਪੁਰਖ) ਹੁਕਮ ਕਰਦਾ ਹੈ ਤਿਵੇਂ ਤਿਵੇਂ ਹੀ ਜੀਵ, ਸੰਜੋਗਾਂ ਦਾ ਲੇਖਾ ਜੋਖਾ) ਭੁਗਤਦੇ ਹਨ।***

| | | | |
|---|---|---|---|
| **ਜੇਤਾ** | **ਕੀਤਾ,** | **ਤੇਤਾ** | **ਨਾਉ** ॥ *(ਨਾਉਂ)* |
| ਜਿਤਨਾ | ਸਿਰਜਿਆ ਹੈ | ਤਿਤਨਾ ਹੀ(ਭਾਵ ਉਹ ਸਾਰਾ) | ਨਾਮ, ਪਰਮਾਤਮ ਸਰੂਪ |

***...ਜਿਤਨੀ ਵੀ ਸਿਰਜਣਾ, ਵਾਹਿਗੁਰੂ ਨੇ ਸਿਰਜੀ ਹੈ, ਉਹ ਸਾਰੀ ਪਰਮਾਤਮ-ਸਰੂਪ ਹੈ। (ਭਾਵ ਉਸੇ ਦਾ ਪ੍ਰਗਟਾਵਾ ਹੈ।)...***

| | | | | |
|---|---|---|---|---|
| **ਵਿਣੁ** *(ਵਿਣ)* | **ਨਾਵੈ,** *(ਨਾਵੈਂ)* | **ਨਾਹੀ** *(ਨਾਹੀਂ)* | **ਕੋ** | **ਥਾਉ** ॥ *(ਥਾਉਂ)* |
| ਬਿਨਾਂ | ਸਰੂਪ, ਹੋਂਦ | ਨਹੀਂ | ਕੋਈ | ਥਾਂ, ਸਥਾਨ |

***...(ਅਕਾਲ ਪੁਰਖ ਦੇ) ਨਾਮ ਭਾਵ ਉਸ ਦੀ ਹੋਂਦ ਤੋਂ ਬਿਨਾਂ (ਬ੍ਰਹਿਮੰਡ ਵਿਚ) ਕੋਈ ਥਾਂ ਨਹੀਂ ਹੈ।...***

| | | | |
|---|---|---|---|
| **ਕੁਦਰਤਿ** *(ਕੁਦਰਤ)* | **ਕਵਣ,** | **ਕਹਾ** *(ਕਹਾਂ)* | **ਵੀਚਾਰੁ** ॥ *(ਵੀਚਾਰ)* |
| ਤਾਕਤ, ਸ਼ਕਤੀ | ਕੀ | ਆਖਾਂ | ਵਿਚਾਰ, ਵਿਵੇਚਨ |

***...(ਮੇਰੀ) ਕੀ ਤਾਕਤ ਹੈ ਕਿ ਮੈਂ ਵਿਚਾਰ ਦੁਆਰਾ (ਕਰਤਾ-ਪੁਰਖ ਦੀ ਬੇਅੰਤ ਰਚਨਾ ਬਾਰੇ ਕੁਝ) ਆਖ ਸਕਾਂ...***

| | | | | |
|---|---|---|---|---|
| **ਵਾਰਿਆ** | **ਨ** *(ਨਾਂ)* | **ਜਾਵਾ,** *(ਜਾਵਾਂ)* | **ਏਕ** | **ਵਾਰ** ॥ |
| ਕੁਰਬਾਨ ਹੋਣਾ, ਸਦਕੇ ਜਾਣਾ | ਨਹੀਂ | ਹੋ ਜਾਵਾਂ | ਇਕ | ਵਾਰੀ |

***...(ਕਰਤਾ ਪੁਰਖ ਜੀਓ।) ਮੈਂ ਤੁਹਾਡੇ ਤੋਂ ਇਕ ਵਾਰੀ ਵੀ ਕੁਰਬਾਨ ਨਹੀਂ ਹੋ ਸਕਦਾ (ਕਿਉਂਕਿ ਮੇਰੀ ਇਤਨੀ ਸਮਰੱਥਾ ਹੀ ਕਿਥੇ ਹੈ?)...***

| | | | | | |
|---|---|---|---|---|---|
| **ਜੋ** | **ਤੁਧੁ** *(ਤੁਧ)* | **ਭਾਵੈ,** | **ਸਾਈ** | **ਭਲੀ** | **ਕਾਰ** ॥ |
| ਜਿਹੜਾ | ਤੈਨੂੰ | ਚੰਗਾ ਲਗਦੈ | ਉਹੋ ਹੀ | ਚੰਗੀ | ਕੰਮ |

***...(ਹੇ ਕਰਤਾ ਪੁਰਖ ਜੀਓ!) ਜਿਹੜੀ ਕਾਰ ਤੈਨੂੰ ਚੰਗੀ ਲਗੇ ਉਹੋ ਹੀ ਭਲੀ ਹੈ। (ਭਾਵ ਤੇਰੀ ਰਜ਼ਾ ਵਿਚ ਰਹਿਣਾ ਹੀ ਠੀਕ ਹੈ।)***

| | | | |
|---|---|---|---|
| **ਤੂ** *(ਤੂੰ)* | **ਸਦਾ** | **ਸਲਾਮਤਿ,** *(ਸਲਾਮਤ)* | **ਨਿਰੰਕਾਰ** ॥੧੯॥ |
| ਤੂੰ | ਹਮੇਸ਼ਾਂ | ਸਥਿਰ, ਅਟੱਲ | ਨਿਰਾਕਾਰ ਪ੍ਰਭੂ |

***...ਹੇ ਨਿਰੰਕਾਰ ਪ੍ਰਭੂ ਜੀਓ! ਤੁਸੀਂ ਸਦਾ ਸਥਿਰ ਰਹਿਣ ਵਾਲੇ ਹੋ।***

| | | | | |
|---|---|---|---|---|
| **ਭਰੀਐ,** | **ਹਥੁ** *(ਹੱਥ)* | **ਪੈਰੁ** *(ਪੈਰ)* | **ਤਨੁ** *(ਤਨ)* | **ਦੇਹ** ॥ |
| ਭਰ ਜਾਏ, ਲਿਬੜ ਜਾਏ | ਕਰ, ਹਸਤ | ਪੈਰ | ਸਰੀਰ | ਪਿੰਡਾ |

*(ਜੇਕਰ) ਹੱਥ, ਪੈਰ ਅਤੇ ਪਿੰਡਾ ਲਿਬੜ ਜਾਏ...*

| | | | |
|---|---|---|---|
| **ਪਾਣੀ** | **ਧੋਤੈ,** | **ਉਤਰਸੁ**(*ਉਤਰਸ*) | **ਖੇਹ ॥** |
| ਜਲ | ਧੋਣ ਨਾਲ | ਉੱਤਰ ਜਾਂਦੀ ਹੈ | ਮਿੱਟੀ, ਧੂੜ, ਗੰਦਗੀ |

*...(ਤਾਂ) ਪਾਣੀ ਦੁਆਰਾ ਧੋਣ ਨਾਲ ਗੰਦਗੀ ਉਤਰ ਜਾਂਦੀ ਹੈ।...*

| | | | |
|---|---|---|---|
| **ਮੂਤ** | **ਪਲੀਤੀ** | **ਕਪੜੁ**(*ਕਪੜ*) | **ਹੋਇ ॥** |
| ਪਿਸ਼ਾਬ | ਪਲੀਤ, ਗੰਦਾ | ਕਪੜਾ, ਲਿਬਾਸ, ਜਾਮਾ | ਹੋ ਜਾਏ |

*...(ਜੇਕਰ) ਕਪੜਾ ਮਲ-ਮੂਤਰ ਨਾਲ ਗੰਦਾ ਹੋ ਜਾਏ...*

| | | | | |
|---|---|---|---|---|
| **ਦੇ** | **ਸਾਬੂਣੁ,**(*ਸਾਬੂਣ*) | **ਲਈਐ** | **ਓਹੁ**(*ਓਹ*) | **ਧੋਇ ॥** |
| ਵਰਤ ਕੇ | ਸਾਬਣ | ਲਈਦਾ | ਉਸਨੂੰ | ਧੋਈਦਾ |

*...(ਤਾਂ) ਸਾਬਣ ਲਾਕੇ ਉਸਨੂੰ ਧੋ ਲਈਦਾ ਹੈ।...*

| | | | | |
|---|---|---|---|---|
| **ਭਰੀਐ** | **ਮਤਿ**(*ਮੱਤ*) | **ਪਾਪਾ**(*ਪਾਪਾਂ*) | **ਕੈ** | **ਸੰਗਿ ॥**(*ਸੰਗ*) |
| ਭਰ ਜਾਏ | ਬੁੱਧੀ | ਕੁਕਰਮ | ਦੇ | ਨਾਲ |

*...(ਜੇਕਰ ਮਨੁੱਖੀ) ਬੁੱਧੀ ਕੁਕਰਮਾਂ ਦੇ ਨਾਲ ਭਰ ਜਾਏ...*

| | | |
|---|---|---|
| **ਓਹੁ**(*ਓਹ*) | **ਧੋਪੈ,** | **ਨਾਵੈ**(*ਨਾਵੈਂ*) |
| ਉਹ | ਧੁਪਦੀ ਹੈ, ਭਾਵ ਪਵਿੱਤਰ ਹੁੰਦੀ ਹੈ | ਨਾਮ-ਅਭਿਆਸ, ਸਿਮਰਨ-ਭਗਤੀ |

| | |
|---|---|
| **ਕੈ** | **ਰੰਗਿ ॥**(*ਰੰਗ*) |
| ਦੇ | ਰੰਗ ਦੁਆਰਾ, ਪਿਆਰ ਰਾਹੀਂ |

*...(ਤਾਂ) ਉਹ ਹਰੀ ਨਾਮ ਦੀ ਪ੍ਰੀਤ, ਭਾਵ ਨਾਮ-ਅਭਿਆਸ ਦੇ ਰੰਗ ਰਾਹੀਂ ਪਵਿੱਤਰ ਹੋ ਜਾਂਦੀ ਹੈ।...*

| | | | |
|---|---|---|---|
| **ਪੁੰਨੀ** | **ਪਾਪੀ** | **ਆਖਣੁ**(*ਆਖਣ*) | **ਨਾਹਿ ॥**(*ਨਾਹਿਂ*) |
| ਪੁੰਨ ਕਰਨ ਵਾਲਾ | ਕੁਕਰਮੀ | ਕਹਿਣ ਮਾਤਰ, ਅਖੌਤ | ਨਹੀਂ |

*...ਪੁੰਨੀ ਜਾਂ ਪਾਪੀ (ਇਹ ਨਾਮ) ਕੇਵਲ ਕਹਿਣ ਮਾਤਰ ਨਹੀਂ ਹਨ।...*

| | | | | | |
|---|---|---|---|---|---|
| **ਕਰਿ***(ਕਰ)* | **ਕਰਿ***(ਕਰ)* | **ਕਰਣਾ,** | **ਲਿਖਿ***(ਲਿਖ)* | **ਲੈ** | **ਜਾਹੁ ॥** |
| ਕਰਕੇ | ਕਰਕੇ | ਕਰਮ | ਲਿਖ ਕੇ | ਲੈ | ਜਾਹਿੰਗਾ |

***...(ਹੇ ਪ੍ਰਾਣੀ ! ਤੂੰ ਪੁੰਨ ਪਾਪ ਵਾਲੇ) ਕਰਮ ਕਰ ਕਰਕੇ ਲਿਖ ਕੇ (ਉਨ੍ਹਾਂ ਦਾ ਲੇਖਾ ਆਪਣੇ ਨਾਲ) ਲੈ ਜਾਏਂਗਾ।...***

| | | | | |
|---|---|---|---|---|
| **ਆਪੇ** | **ਬੀਜਿ,***(ਬੀਜ)* | **ਆਪੇ** | **ਹੀ** | **ਖਾਹੁ ॥** |
| ਆਪ | ਬੀਜਕੇ | ਆਪ | ਸਿਰਫ਼, ਕੇਵਲ | ਖਾਹਿੰਗਾ |

***...(ਹੇ ! ਪ੍ਰਾਣੀ ਤੂੰ ਚੰਗਾ ਮੰਦਾ) ਆਪ ਬੀਜਕੇ (ਉਸਦਾ ਚੰਗਾ ਮੰਦਾ ਫ਼ਲ ਵੀ) ਸਿਰਫ਼ ਆਪ ਹੀ ਖਾਏਂਗਾ।***

| | |
|---|---|
| **ਨਾਨਕ** | **ਹੁਕਮੀ,** |
| ਹੇ ਨਾਨਕ ! | ਹੁਕਮ ਅਨੁਸਾਰ, ਰੱਬੀ ਨਿਯਮ ਅਨੁਸਾਰ |

| | |
|---|---|
| **ਆਵਹੁ** | **ਜਾਹੁ ॥੨੦॥** |
| ਆਵਹਿੰਗਾ | ਜਾਹਿੰਗਾ |

***...ਹੇ ਨਾਨਕ ! (ਤੂੰ) ਈਸ਼ਵਰੀ-ਵਿਧਾਨ ਅਨੁਸਾਰ ਹੀ ਸੰਸਾਰ ਵਿਚ ਆਏਂਗਾ ਤੇ ਜਾਏਂਗਾ ਭਾਵ ਜੰਮੇਗਾ ਅਤੇ ਮਰੇਂਗਾ।***

| | | | | |
|---|---|---|---|---|
| **ਤੀਰਥੁ** *(ਤੀਰਥ)* | **ਤਪੁ,***(ਤਪ)* | **ਦਇਆ** | **ਦਤੁ***(ਦਤ)* | **ਦਾਨੁ ॥** *(ਦਾਨ)* |
| ਤੀਰਥ ਭ੍ਰਮਣ | ਤਪੱਸਿਆ | ਰਹਿਮ | ਦਾਤ, | ਬਖਸ਼ਿਸ਼ ਖ਼ੈਰਾਤ |

***ਤੀਰਥਾਂ ਦੀ ਯਾਤਰਾ, ਤਪੱਸਿਆ, ਰਹਿਮ, ਦਿੱਤੀਆਂ ਹੋਈਆਂ ਦਾਤਾਂ ਅਤੇ ਦਾਨ ਆਦਿ (ਕਰਮ ਜੇ ਕੋਈ ਕਰਦਾ ਹੈ)...***

| | | |
|---|---|---|
| **ਜੇ** | **ਕੋ** | **ਪਾਵੈ,** |
| ਜੇਕਰ | ਕੋਈ | ਪਾ ਲਵੇ |

| | | |
|---|---|---|
| **ਤਿਲ** | **ਕਾ** | **ਮਾਨੁ ॥** *(ਮਾਨ)* |
| ਇਕ ਨਿੱਕਾ ਜਿਹਾ ਬੀਜ ਜਿਸਦਾ ਤੇਲ ਕੱਢਿਆ ਜਾਂਦਾ ਹੈ | ਜਿਤਨਾ | ਇੱਜ਼ਤ, ਆਦਰ |

***...(ਇਨ੍ਹਾਂ ਕਰਕੇ) ਜੇਕਰ ਕਿਸੇ ਨੂੰ (ਇਸ ਸੰਸਾਰ ਵਿਚ) ਕੋਈ ਆਦਰ ਸਤਿਕਾਰ ਮਿਲੇਗਾ, ਤਾਂ ਉਹ ਤਿਲ-ਮਾਤਰ ਭਾਵ ਥੋੜ੍ਹਾ ਜਿਹਾ ਹੀ ਹੋਵੇਗਾ। (ਅਰਥਾਤ ਜੇ ਮਨੁੱਖੀ ਸਮਾਜ ਵਿਚ ਅਜਿਹੇ ਵਿਅਕਤੀਆਂ ਨੂੰ ਕੋਈ ਥੋੜ੍ਹਾ ਬਹੁਤ ਇੱਜ਼ਤ ਮਾਣ ਮਿਲ ਵੀ ਜਾਵੇ ਤਾਂ ਵੀ ਰੱਬੀ ਦਰਗਾਹ ਵਿਚ ਇਨ੍ਹਾਂ ਦਾ ਕੋਈ ਬਹੁਤਾ ਮੁੱਲ ਨਹੀਂ)।...***

| | | | | |
|---|---|---|---|---|
| **ਸੁਣਿਆ**(*ਸੁਣਿਆਂ*) | **ਮੰਨਿਆ**,(*ਮੰਨਿਆਂ*) | **ਮਨਿ**(*ਮਨ*) | **ਕੀਤਾ** | **ਭਾਉ** ॥ |
| ਸ਼੍ਰਵਣ ਕੀਤੈ | ਮਨਨ ਕੀਤੈ | ਮਨ ਵਿਚ, | ਕੀਤਾ ਹੈ | ਪਿਆਰ |

***...ਜੇ ਕਿਸੇ ਨੇ ਸ਼੍ਰਵਣ ਅਤੇ ਮਨਨ ਕਰਕੇ ਆਪਣੇ ਹਿਰਦੇ ਵਿਚੋਂ (ਵਾਹਿਗੁਰੂ ਜੀ ਨਾਲ) ਪਿਆਰ ਕੀਤਾ ਹੈ...***

| | | | |
|---|---|---|---|
| **ਅੰਤਰਗਤਿ**(*ਅੰਤਰਗਤ*) | **ਤੀਰਥਿ**,(*ਤੀਰਥ*) | **ਮਲਿ**(*ਮਲ*) | **ਨਾਉ** ॥(*ਨ੍ਹਾਓ*) |
| ਅੰਤਹਕਰਣ ਵਿਚ | ਤੀਰਥਾਂ ਵਿਚ | ਮਲ ਮਲ ਕੇ | ਇਸ਼ਨਾਨ ਕੀਤਾ ਹੈ। |

***...(ਤਾਂ ਸਮਝ ਲਵੋ ਉਸਨੇ ਆਪਣੇ) ਅੰਤਹਕਰਣ ਦੇ ਤੀਰਥ ਵਿਚ ਮਲ ਮਲ ਕੇ ਇਸ਼ਨਾਨ ਕਰ ਲਿਆ ਹੈ।...***

| | | | | | |
|---|---|---|---|---|---|
| **ਸਭਿ**(*ਸਭ*) | **ਗੁਣ** | **ਤੇਰੇ**, | **ਮੈ**(*ਮੈਂ*) | **ਨਾਹੀ**(*ਨਾਹੀਂ*) | **ਕੋਇ** ॥ |
| ਸਾਰੇ | ਚੰਗਿਆਈਆਂ | ਤੁਹਾਡੇ, | ਮੇਰੇ ਵਿਚ | ਨਹੀਂ | ਕੋਈ ਵੀ |

***...(ਸਾਹਿਬ ਜੀਓ!) ਸਭ ਚੰਗਿਆਈਆਂ ਤੁਹਾਡੀਆਂ (ਬਖਸ਼ੀਆਂ ਹੋਈਆਂ ਹਨ) ਮੇਰੇ ਵਿਚ ਤਾਂ ਕੋਈ (ਗੁਣ) ਨਹੀਂ।...***

| | | | | | |
|---|---|---|---|---|---|
| **ਵਿਣੁ**(*ਵਿਣ*) | **ਗੁਣ** | **ਕੀਤੇ**, | **ਭਗਤਿ**(*ਭਗਤ*) | **ਨ**(*ਨਾਂ*) | **ਹੋਇ** ॥ |
| ਬਿਨਾਂ | ਚੰਗਿਆਈਆਂ | ਕਰਨ ਤੋਂ | ਭਗਤੀ | ਨਹੀਂ | ਹੋ ਸਕਦੀ |

***...(ਪਰਮਾਤਮ) ਗੁਣ (ਗ੍ਰਹਿਣ) ਕਰਨ ਤੋਂ ਬਿਨਾਂ (ਪ੍ਰਭੂ) ਭਗਤੀ ਨਹੀਂ ਹੋ ਸਕਦੀ।...***

| | | | |
|---|---|---|---|
| **ਸੁਅਸਤਿ**(*ਸੁਅਸਤ*) | **ਆਥਿ**,(*ਆਥ*) | **ਬਾਣੀ** | **ਬਰਮਾਉ** ॥ |
| ਨਮਸ਼ਕਾਰ ਹੈ, ਜੈ ਜੈ ਕਾਰ ਹੈ | ਮਾਇਆ | ਬਚਨ,ਕਵਾਉ | ਬ੍ਰਹਮਾ ਦੀ ਰਚਨਾ, ਸ੍ਰਿਸ਼ਟੀ |

***...ਆਪਣੇ ਬਚਨ (ਕਵਾਉ) ਰਾਹੀਂ ਮਾਇਆ ਰੂਪੀ ਸ੍ਰਿਸ਼ਟੀ ਰਚਣ ਵਾਲੇ (ਅਕਾਲ ਪੁਰਖ ਜੀਓ! ਆਪ ਜੀ ਨੂੰ) ਨਮਸ਼ਕਾਰ ਹੈ, ਆਪ ਜੀ ਦੀ ਜੈ ਜੈ ਕਾਰ ਹੈ।...***

| | | | | |
|---|---|---|---|---|
| **ਸਤਿ**(*ਸੱਤ*) | **ਸੁਹਾਣੁ**,(*ਸੁਹਾਣ*) | **ਸਦਾ** | **ਮਨਿ**(*ਮਨ*) | **ਚਾਉ** ॥ |
| ਸੱਤ ਸਰੂਪ | ਸੁੰਦਰ,ਸੁਹਣਾ | ਹਮੇਸ਼ਾਂ | ਮਨ ਵਿਚ | ਖੁਸ਼ੀ, ਖੇੜਾ |

***...(ਹੇ ਵਾਹਿਗੁਰੂ ਜੀਓ! ਤੁਸੀਂ) ਸੱਤ ਸਰੂਪ ਹੋ, ਸੁੰਦਰ ਹੋ, (ਅਤੇ ਤੁਹਾਡੇ) ਮਨ ਵਿਚ ਹਮੇਸ਼ਾਂ ਖੁਸ਼ੀ ਅਤੇ ਖਿੜਾਉ ਬਣਿਆ ਰਹਿੰਦਾ ਹੈ। (ਭਾਵ ਤੁਸੀਂ ਸੱਤ, ਚਿੱਤ ਅਨੰਦ ਹੋ)...***

| | | | | |
|---|---|---|---|---|
| **ਕਵਣੁ**(*ਕਵਣ*) | **ਸੁ** | **ਵੇਲਾ**, | **ਵਖਤੁ**(*ਵਖਤ*) | **ਕਵਣੁ**,(*ਕਵਣ*) |
| ਕਿਹੜਾ | ਉਹ | ਸਮਾਂ | ਵਕਤ | ਕਿਹੜਾ |

| | | | |
|---|---|---|---|
| **ਕਵਣ** | **ਥਿਤਿ,** *(ਥਿਤ)* | **ਕਵਣੁ** *(ਕਵਣ)* | **ਵਾਰੁ** ॥ *(ਵਾਰ)* |
| ਕਿਹੜਾ | ਤਿਥ, ਚੰਦ੍ਰਮਾ ਦੇ ਘਟਣ ਵਧਣ ਅਨੁਸਾਰ ਬਣਿਆ ਦਿਨ | ਕਿਹੜਾ | ਦਿਨ |

***...ਉਹ ਕਿਹੜਾ ਸਮਾਂ ਜਾਂ ਵਕਤ ਸੀ, ਕਿਹੜੀ ਤਿਥ ਸੀ, ਕਿਹੜਾ ਦਿਨ ਸੀ...***

| | | | | |
|---|---|---|---|---|
| **ਕਵਣਿ** *(ਕਵਣ)* | **ਸਿ** | **ਰੁਤੀ,** | **ਮਾਹੁ** *(ਮਾਹ)* | **ਕਵਣੁ,** *(ਕਵਣ)* |
| ਕਿਹੜਾ | ਉਹ | ਰੁੱਤ | ਮਹੀਨਾ | ਕਿਹੜਾ |

| | | |
|---|---|---|
| **ਜਿਤੁ** *(ਜਿਤ)* | **ਹੋਆ** | **ਆਕਾਰੁ** ॥ *(ਆਕਾਰ)* |
| ਜਦੋਂ | ਹੋਇਆ | ਸਰੂਪ, ਵਜੂਦ, ਰਚਨਾ |

***...ਉਹ ਕਿਹੜੀ ਰੁੱਤ ਅਤੇ ਕਿਹੜਾ ਮਹੀਨਾ ਸੀ ਜਦੋਂ (ਬ੍ਰਹਿਮੰਡ) ਦੀ ਰਚਨਾ ਹੋਈ ? ਭਾਵ ਜਦੋਂ ਸ੍ਰਿਸ਼ਟੀ ਹੋਂਦ ਵਿਚ ਆਈ ?...***

| | | | |
|---|---|---|---|
| **ਵੇਲ** | **ਨ** *(ਨਾਂ)* | **ਪਾਈਆ** | **ਪੰਡਤੀ,** *(ਪੰਡਤੀਂ)* |
| ਸਮਾਂ | ਨਹੀਂ | ਪਾਇਆ, ਲਭਿਆ | ਪੰਡਤਾਂ ਨੇ, ਭਾਰਤ ਦੇ ਪੁਰਾਤਨ ਵਿਦਵਾਨਾਂ ਨੇ |
| **ਜਿ** | **ਹੋਵੈ** | **ਲੇਖੁ** *(ਲੇਖ)* | **ਪੁਰਾਣੁ** ॥ *(ਪੁਰਾਣ)* |
| ਜੇਕਰ | ਹੁੰਦਾ | ਲਿਖਤ, ਉਲੇਖ | ਪੁਰਾਣ, ਹਿੰਦੂਆਂ ਦੇ ਅਠਾਰਾਂ ਧਾਰਮਿਕ ਗ੍ਰੰਥ |

***...ਪੰਡਿਤ-ਜਨਾਂ ਨੂੰ ਵੀ ਬ੍ਰਹਿਮੰਡ ਦੇ ਨਿਰਮਾਣ ਦਾ ਸਮਾਂ ਪਤਾ ਨਹੀਂ ਲਗ ਸਕਿਆ, ਜੇਕਰ (ਪਤਾ ਲਗਿਆ) ਹੁੰਦਾ ਤਾਂ ਜ਼ਰੂਰ ਪੁਰਾਣਾਂ ਵਰਗੀ ਕੋਈ ਲਿਖਤ ਲਿਖ ਦਿੰਦੇ...***

| | | | |
|---|---|---|---|
| **ਵਖਤੁ** *(ਵਖ਼ਤ)* | **ਨ** *(ਨਾਂ)* | **ਪਾਇਓ** | **ਕਾਦੀਆ,** *(ਕਾਦੀਆਂ)* |
| ਵਕਤ, ਸਮਾਂ | ਨਹੀਂ | ਪਾਇਆ, ਲਭਿਆ | ਕਾਜ਼ੀਆਂ, ਇਸਲਾਮ ਧਰਮ ਦੇ ਵਿਦਵਾਨਾਂ ਨੇ |
| **ਜਿ** | **ਲਿਖਨਿ** *(ਲਿਖਨ)* | **ਲੇਖੁ** *(ਲੇਖ)* | **ਕੁਰਾਣੁ** ॥ *(ਕੁਰਾਣ)* |
| ਜੇਕਰ | ਲਿਖਦੇ | ਲਿਖਤ, ਉਲੇਖ | ਕੁਰਾਣ, ਇਸਲਾਮ ਦੀ ਧਰਮ ਪੁਸਤਕ |

***...ਕਾਜ਼ੀਆਂ ਨੂੰ ਵੀ ਕੋਈ ਸਮਾਂ ਮਾਲੂਮ ਨਹੀਂ ਹੋਇਆ, ਜੇ (ਹੁੰਦਾ ਤਾਂ ਜ਼ਰੂਰ ਉਹ ਵੀ) ਕੁਰਾਨ ਵਰਗੀ ਕੋਈ ਲਿਖਤ ਲਿਖ ਦਿੰਦੇ।...***

| | | | | |
|---|---|---|---|---|
| **ਥਿਤਿ***(ਥਿਤ)* | **ਵਾਰੁ***(ਵਾਰ)* | **ਨਾ** | **ਜੋਗੀ** | |
| ਤਿਥ | ਦਿਨ | ਨਹੀਂ | ਯੋਗ ਅਭਿਆਸੀ, ਜੋਗ ਦੀ ਸਾਧਨਾ ਕਰਨ ਵਾਲੇ | |
| **ਜਾਣੈ,** | **ਰੁਤਿ***(ਰੁੱਤ)* | **ਮਾਹੁ***(ਮਾਹ)* | **ਨਾ** | **ਕੋਈ ॥** |
| ਜਾਣਦੇ | ਰੁੱਤ, ਮੌਸਮ | ਮਹੀਨਾ | ਨਹੀਂ | ਕੋਈ ਵੀ |

***...ਜੋਗੀ ਵੀ (ਜਗਤ ਦੀ ਉਤਪੱਤੀ ਬਾਰੇ ਕੋਈ) ਤਿਥ ਅਤੇ ਦਿਨ ਆਦਿਕ ਨਹੀਂ ਜਾਣਦੇ, ਅਤੇ ਹੋਰ ਕੋਈ (ਸਿਆਣਾ) ਵੀ ਇਸ ਸ੍ਰਿਸ਼ਟੀ ਨਿਰਮਾਣ ਬਾਰੇ ਰੁੱਤ ਮਹੀਨਾ ਨਹੀਂ ਜਾਣਦਾ।...***

| | | | | |
|---|---|---|---|---|
| **ਜਾ** | **ਕਰਤਾ,** | **ਸਿਰਠੀ** | **ਕਉ** | **ਸਾਜੇ,** |
| ਜੋ, ਜਿਹੜਾ | ਕਰਤਾਰ, ਬਣਾਉਣ ਵਾਲਾ | ਸ੍ਰਿਸ਼ਟੀ | ਨੂੰ | ਸਾਜਦਾ ਹੈ |
| **ਆਪੇ** | **ਜਾਣੈ** | **ਸੋਈ ॥** | | |
| ਆਪ ਹੀ | ਜਾਣਦਾ ਹੈ | ਉਹੋ ਹੀ | | |

***...ਜਿਹੜਾ ਕਰਤਾ ਪੁਰਖ ਸ੍ਰਿਸ਼ਟੀ ਨੂੰ ਸਾਜਦਾ ਹੈ (ਇਸਦੇ ਵਿਸਥਾਰ ਬਾਰੇ) ਉਹ ਆਪ ਹੀ ਜਾਣਦਾ ਹੈ।...***

| | | | | |
|---|---|---|---|---|
| **ਕਿਵ***(ਕਿੰਵ)* | **ਕਰਿ** | **ਆਖਾ,***(ਆਖਾਂ)* | **ਕਿਵ***(ਕਿੰਵ)* | **ਸਾਲਾਹੀ,***(ਸਾਲਾਹੀਂ)* |
| ਕਿਵੇਂ | ਤਰ੍ਹਾਂ | ਕਹਾਂ | ਕਿਵੇਂ | ਸਲ੍ਹਾਵਾਂ, ਉਸਤਤੀ ਕਰਾਂ |
| **ਕਿਉ***(ਕਿਉਂ)* | **ਵਰਨੀ** | **ਕਿਵ***(ਕਿੰਵ)* | **ਜਾਣਾ ॥** | |
| ਕਿਵੇਂ | ਵਰਣਨ ਕਰਾਂ | ਕਿਵੇਂ | ਜਾਣ ਲਵਾਂ, ਅਨੁਭਵ ਕਰ ਲਵਾਂ | |

***...ਕਿਸ ਤਰ੍ਹਾਂ ਨਾਲ, ਕਿਹੜੀ ਜੁਗਤ ਨਾਲ (ਕਰਤਾ-ਪੁਰਖ ਦੀ) ਸਿਫ਼ਤ ਸਲਾਹ ਕਰਾਂ? ਕਿਵੇਂ (ਅਕਾਲ-ਪੁਰਖ ਦਾ) ਵਰਨਣ ਕਰਾਂ ਅਤੇ ਕਿਵੇਂ (ਵਾਹਿਗੁਰੂ ਜੀ ਬਾਰੇ) ਅਨੁਭਵ ਕਰਾਂ? (ਜਿਸਨੇ ਇਸ ਬ੍ਰਹਿਮੰਡ ਦਾ ਨਿਰਮਾਣ ਕੀਤਾ ਹੈ।)***

| | | | | |
|---|---|---|---|---|
| **ਨਾਨਕ,** | **ਆਖਣਿ***(ਆਖਣ)* | **ਸਭੁ***(ਸਭ)* | **ਕੋ** | **ਆਖੈ,** |
| ਹੇ ਨਾਨਕ! | ਕਹਿਣ ਨੂੰ ਤਾਂ | ਸਾਰੇ, | ਕੋਈ | ਆਖਦੇ ਹਨ, ਵਰਨਣ ਕਰਦੇ ਹਨ |
| **ਇਕ ਦੂ***(ਇਕਦੂੰ)* | **ਇਕੁ***(ਇਕ)* | **ਸਿਆਣਾ ॥** | | |
| ਇਕ ਤੋਂ ਵੀ | ਇਕ | ਸਿਆਣੇ, ਸੂਝਵਾਨ | | |

*...ਹੇ ਨਾਨਕ ! ਕਹਿਣ ਨੂੰ ਤਾਂ ਹਰ ਕੋਈ (ਪਰਮਾਤਮਾ ਬਾਰੇ) ਵਰਨਣ ਕਰਦਾ ਹੈ, ਅਤੇ ਉਹ ਇਕ ਨਾਲੋਂ ਇਕ ਵੱਧ ਸਿਆਣਾ ਵੀ ਹੈ।*

| **ਵਡਾ** | **ਸਾਹਿਬੁ,** *(ਸਾਹਿਬ)* | **ਵਡੀ** | **ਨਾਈ,** |
|---|---|---|---|
| ਮਹਾਨ, ਸਰਵ-ਸ੍ਰੇਸ਼ਟ | ਓਅੰਕਾਰ, ਵਾਹਿਗੁਰੂ | ਮਹਾਨ | ਵਡਿਆਈ, ਸ਼ੋਭਾ |

| **ਕੀਤਾ** | **ਜਾ ਕਾ** *(ਜਾਂਕਾ)* | **ਹੋਵੈ ॥** |
|---|---|---|
| ਕਰਿਆ, ਬਣਾਇਆ | ਜਿਸਦਾ | ਹੁੰਦਾ ਹੈ |

*...ਉਹ ਸਾਹਿਬ ਮਹਾਨ ਹੈ, ਉਸਦੀ ਵਡਿਆਈ ਮਹਾਨ ਹੈ, ਜਿਸ ਦੇ ਕੀਤਿਆਂ ਸਭ ਕੁਝ ਹੁੰਦਾ ਹੈ।...*

| **ਨਾਨਕ,** | **ਜੇ** | **ਕੋ** | **ਆਪੌ** *(ਆਪੌਂ)* | **ਜਾਣੈ,** |
|---|---|---|---|---|
| ਹੇ ਨਾਨਕ ! | ਜੇਕਰ | ਕੋਈ | ਆਪਣੇ ਆਪ ਨੂੰ | ਸਮਝੇ (ਹੰਕਾਰ ਕਰਕੇ ਵੱਡਾ) |

| **ਅਗੈ,** | **ਗਇਆ** | **ਨ** *(ਨਾਂ)* | **ਸੋਹੈ ॥੨੧॥** |
|---|---|---|---|
| ਅੱਗੇ,(ਪ੍ਰਭੂ ਦਰਬਾਰ ਤੇ) | ਗਿਆ ਹੋਇਆ | ਨਹੀਂ | ਸ਼ੋਭਦਾ ਹੈ |

*...ਹੇ ਨਾਨਕ ! ਜੇਕਰ ਕੋਈ ਆਪਣੇ ਆਪ ਨੂੰ (ਹੰਕਾਰ ਕਰਕੇ ਵੱਡਾ) ਸਮਝੇ ਤਾਂ ਪ੍ਰਭੂ ਦਰਬਾਰ ਵਿਚ ਗਿਆ ਹੋਇਆ, ਸ਼ੋਭਦਾ ਨਹੀਂ। (ਭਾਵ ਉਥੇ ਉਸਨੂੰ ਕੋਈ ਆਦਰ ਸਤਿਕਾਰ ਨਹੀਂ ਮਿਲਦਾ)।*

| **ਪਾਤਾਲਾ** *(ਪਾਤਾਲਾਂ)* | **ਪਾਤਾਲ** | **ਲਖ** |
|---|---|---|
| ਪ੍ਰਿਥਵੀ ਹੇਠਲੇ ਭਵਣਾਂ ਤੋਂ(ਹੇਠਾਂ) | ਪ੍ਰਿਥਵੀ ਹੇਠਲੇ ਭਵਣ | ਲੱਖਾਂ ਹੀ(ਬੇਅੰਤ) |

| **ਆਗਾਸਾ** *(ਆਗਾਸਾਂ)* | **ਆਗਾਸ ॥** |
|---|---|
| ਅਕਾਸ਼ਾਂ ਤੋਂ (ਵੀ ਓੱਪਰ) | ਆਕਾਸ਼ |

*...ਪ੍ਰਿਥਵੀ ਦੇ ਹੇਠਾਂ ਵੀ ਲੱਖਾਂ ਹੀ ਹੋਰ ਪਾਤਾਲ ਹਨ, ਅਤੇ ਆਕਾਸ਼ਾਂ ਤੋਂ ਉੱਪਰ ਲੱਖਾਂ ਹੀ ਹੋਰ ਆਕਾਸ਼ ਹਨ।...*

| **ਓੜਕ** | **ਓੜਕ** | **ਭਾਲਿ** *(ਭਾਲ)* | **ਥਕੇ,** |
|---|---|---|---|
| ਅੰਤ, ਆਖਰ | ਅੰਤ, ਆਖਰ | ਭਾਲਕੇ, ਲੱਭਕੇ | ਥੱਕ ਗਏ, ਅੱਕ ਗਏ |

| | | | |
|---|---|---|---|
| **ਵੇਦ** | **ਕਹਨਿ***(ਕਹਿਨ)* | **ਇਕ** | **ਵਾਤ ॥** |
| ਵੇਦ ਆਦਿਕ ਧਰਮ ਪੁਸਤਕਾਂ | ਕਹਿੰਦੀਆਂ ਹਨ | ਇਕ | ਜ਼ਬਾਨ, ਗਲ |

***...ਵੇਦ ਆਦਿਕ ਧਰਮ ਪੁਸਤਕਾਂ ਇਕ ਜ਼ੁਬਾਨ ਹੋਕੇ ਕਹਿੰਦੀਆਂ ਹਨ ਕਿ (ਸਿਆਣੇ ਪੁਰਸ਼ ਕਰਤਾ-ਪੁਰਖ ਦੀ ਬੇਅੰਤਤਾ ਦਾ ਅੰਤ) ਲੱਭ ਲੱਭ ਕੇ ਆਖ਼ਰ ਥੱਕ ਗਏ ਹਨ।...***

| | |
|---|---|
| **ਸਹਸ** *(ਸਹਿਸ)* | **ਅਠਾਰਹ,***(ਅਠਾਰਹਿੰ)* |
| ਹਜ਼ਾਰ | ਅਠਾਰਾਂ (ਸਾਮੀ ਧਰਮਾਂ ਅਨੁਸਾਰ ਅਠਾਰਾਂ ਹਜ਼ਾਰ ਆਲਮ (ਸੰਸਾਰ) ਮੰਨੇ ਗਏ ਹਨ) |

| | |
|---|---|
| **ਕਹਨਿ***(ਕਹਿਨ)* | **ਕਤੇਬਾ,***(ਕਤੇਬਾਂ)* |
| ਕਹਿੰਦੀਆਂ ਹਨ | ਸਾਮੀ ਧਰਮਾਂ ਦੇ ਚਾਰ ਪਵਿੱਤਰ ਗ੍ਰੰਥ (ਕੁਰਾਨ, ਅੰਜੀਲ, ਤੌਰੇਤ ਤੇ ਜ਼ੰਬੂਰ) |

| | | |
|---|---|---|
| **ਅਸੁਲੂ** | **ਇਕ***(ਇਕ)* | **ਧਾਤੁ ॥***(ਧਾਤ)* |
| ਅਸਲ ਵਿਚ, ਵਾਸਤਵ ਵਿਚ | ਇਕ | ਕਰਤਾ-ਪੁਰਖ |

***...ਸਾਮੀ ਧਰਮਾਂ ਦੇ ਪਵਿੱਤਰ ਗ੍ਰੰਥ ਕਹਿੰਦੇ ਹਨ ਕਿ ਬ੍ਰਹਿਮੰਡ ਵਿਚ ਅਠਾਰਾਂ ਹਜ਼ਾਰ ਆਲਮ (ਜਗਤ) ਹਨ, ਪਰ ਅਸਲ ਵਿਚ (ਤੱਤ ਵਸਤੂ ਭਾਵ ਇਨ੍ਹਾਂ ਦਾ ਪੈਦਾ ਕਰਨ ਵਾਲਾ ਤਾਂ) ਇਕ ਕਰਤਾ-ਪੁਰਖ ਹੀ ਹੈ। (ਅਤੇ ਉਸਦੀ ਸਿਰਜਨਾ, ਗਿਣਤੀਆਂ ਮਿਣਤੀਆਂ ਵਿਚ ਨਹੀਂ ਆਉਂਦੀ, ਉਸਦੀ ਰਚਨਾ ਤਾਂ ਬੇਅੰਤ ਹੈ।...***

| | | |
|---|---|---|
| **ਨਾਨਕ,** | **ਵਡਾ** | **ਆਖੀਐ,** |
| ਹੇ ਨਾਨਕ ! | ਮਹਾਨ, ਬੇਅੰਤ | ਆਖੀਏ, ਕਹੀਏ |

| | | |
|---|---|---|
| **ਆਪੇ** | **ਜਾਣੈ** | **ਆਪੁ ॥੨੨॥***(ਆਪ)* |
| ਆਪ ਹੀ | ਜਾਣਦਾ | ਆਪਣੇ ਆਪ ਨੂੰ |

***...ਹੇ ਨਾਨਕ ! (ਆਓ ਕਰਤਾ-ਪੁਰਖ ਜੀ ਨੂੰ ) ਬੇਅੰਤ ਬੇਅੰਤ ਆਖੀਏ, ਉਹ ਆਪ ਹੀ ਆਪਣੇ ਆਪ ਨੂੰ (ਭਾਵ ਆਪਣੀ ਬੇਅੰਤਤਾ ਨੂੰ) ਜਾਣਦਾ ਹੈ।***

| | |
|---|---|
| **ਸਾਲਾਹੀ** | **ਸਾਲਾਹਿ,***(ਸਾਲਾਹਿੰ)* |
| ਸਲਾਹੁਣ ਯੋਗ, ਉਸਤਤ ਯੋਗ | ਸਲਾਹੁੰਦੇ ਹਨ, ਸਿਫ਼ਤ ਕਰਦੇ ਹਨ |

| | | | |
|---|---|---|---|
| **ਏਤੀ** | **ਸੁਰਤਿ***(ਸੁਰਤ)* | **ਨ***(ਨਾਂ)* | **ਪਾਈਆ ॥** |
| ਇਤਨੀ | ਸਮਝ, ਸੂਝ ਬੂਝ | ਨਹੀਂ | ਪਾਈ |

*...ਸਲਾਹੁਣ ਯੋਗ (ਅਕਾਲ-ਪੁਰਖ ਦੀਆਂ) ਸਿਫ਼ਤਾਂ ਕਰ ਕਰ ਕੇ ਕਿਸੇ ਨੇ ਇਤਨੀ ਸੂਝ ਬੂਝ ਵੀ ਪ੍ਰਾਪਤ ਨਹੀਂ ਕੀਤੀ, (ਕਿ ਕਰਤਾ-ਪੁਰਖ ਕਿਤਨਾ ਬੇਅੰਤ ਹੈ)...*

| | | |
|---|---|---|
| **ਨਦੀਆ** *(ਨਦੀਆਂ)* | **ਅਤੈ** | **ਵਾਹ,** |
| ਦਰਿਆ | ਅਤੇ, ਤੇ | (ਪਾਣੀ ਦੇ) ਵਹਿਣ, ਨਾਲੇ |

| | | | |
|---|---|---|---|
| **ਪਵਹਿ** *(ਪਵਹਿੰ)* | **ਸਮੁੰਦਿ** *(ਸਮੁੰਦ),* | **ਨ** *(ਨਾਂ)* | **ਜਾਣੀਅਹਿ ॥** *(ਜਾਣੀਅਹਿੰ)* |
| ਪੈਂਦੇ ਹਨ | ਸਮੁੰਦਰ ਵਿਚ | ਨਹੀਂ | ਜਾਣੇ ਜਾਂਦੇ |

*...ਨਦੀਆਂ ਨਾਲੇ ਜਦੋਂ ਸਾਗਰ ਵਿਚ ਪੈਂਦੇ ਹਨ (ਉਸ ਵਿਚ ਹੀ ਲੀਨ ਹੋ ਜਾਂਦੇ ਹਨ ਤਾਂ) ਫਿਰ (ਉਹ ਵੱਖਰੀ ਪਹਿਚਾਣ ਨਾਲ) ਨਹੀਂ ਜਾਣੇ ਜਾਂਦੇ। (ਇਹ ਨਦੀਆਂ ਨਾਲੇ ਸਾਗਰ ਵਿਚ ਲੀਨ ਤਾਂ ਹੋ ਸਕਦੇ ਹਨ, ਪਰ ਸਾਗਰ ਦੀਆਂ ਗਹਿਰਾਈਆਂ ਦੀ ਥਾਹ ਨਹੀਂ ਪਾ ਸਕਦੇ। ਇਸੇ ਤਰ੍ਹਾਂ ਅਸੀਂ ਪਰਮਾਤਮਾ ਵਿਚ ਡੁੱਬ ਤਾਂ ਸਕਦੇ ਹਾਂ, ਪਰ ਉਸਦੀਆਂ ਬੇਅੰਤਤਾ ਨੂੰ ਨਹੀਂ ਜਾਣ ਸਕਦੇ)।...*

| | | |
|---|---|---|
| **ਸਮੁੰਦ** | **ਸਾਹ** *(ਸ਼ਾਹ)* | **ਸੁਲਤਾਨ,** |
| ਸਾਗਰ | ਰਾਜਾ, ਪਾਤਸ਼ਾਹ | ਸ਼ਹਿਨਸ਼ਾਹ, ਬਾਦਸ਼ਾਹ |

| | | | |
|---|---|---|---|
| **ਗਿਰਹਾ** *(ਗਿਰਹਾਂ)* | **ਸੇਤੀ** | **ਮਾਲੁ** *(ਮਾਲ)* | **ਧਨੁ ॥** *(ਧਨ)* |
| ਪਹਾੜ, ਪਰਬਤ | ਜਿਤਨ, ਜਿੱਡਾ | ਪਦਾਰਥ | ਦੌਲਤ |

*...ਜੇਕਰ ਕੋਈ ਸਾਗਰਾਂ ਦਾ (ਮਾਲਕ) ਸ਼ਹਿਨਸ਼ਾਹ ਸੁਲਤਾਨ ਹੋਵੇ (ਭਾਵ ਸਾਗਰਾਂ ਤੇ ਉਸਦੀ ਹਕੂਮਤ ਚਲਦੀ ਹੋਵੇ), ਅਤੇ ਉਸ ਕੋਲ ਪਹਾੜ ਜਿਤਨੇ ਧਨ ਪਦਾਰਥ ਵੀ ਹੋਣ...*

| | | | |
|---|---|---|---|
| **ਕੀੜੀ** | **ਤੁਲਿ** *(ਤੁਲ)* | **ਨ** *(ਨਾਂ)* | **ਹੋਵਨੀ,** |
| ਚੀਂਟੀ, ਕੀਟ, ਇਕ ਬਹੁਤ ਛੋਟਾ ਜਿਹਾ ਜੀਵ | ਬਰਾਬਰ | ਨਹੀਂ | ਹੁੰਦੇ |

| | | | | |
|---|---|---|---|---|
| **ਜੇ** | **ਤਿਸੁ** *(ਤਿਸ)* | **ਮਨਹੁ** *(ਮਨਹੁੰ)* | **ਨ** *(ਨਾਂ)* | **ਵੀਸਰਹਿ ॥੨੩॥** *(ਵੀਸਰਹਿੰ)* |
| ਜੇਕਰ | ਤਿਸਦੇ | ਮਨ ਵਿਚੋਂ | ਨਾ | ਵਿਸਰ ਜਾਏ, ਭੁੱਲ ਜਾਏ |

*...(ਪਰ ਐਸੇ ਸ਼ਹਿਨਸ਼ਾਹਾਂ ਦੀ ਹਸਤੀ ਉਸ) ਛੋਟੀ ਜਿਹੀ ਕੀੜੀ ਬਰਾਬਰ ਵੀ ਨਹੀਂ ਹੁੰਦੀ, ਜੇਕਰ ਉਸ (ਕੀੜੀ) ਦੇ ਮਨ ਵਿਚੋਂ ਹੇ ਪਰਮਾਤਮਾ! ਤੂੰ) ਨਾ ਵਿਸਰ ਜਾਏਂ।*

| | | |
|---|---|---|
| **ਅੰਤੁ** *(ਅੰਤ)* | **ਨ** *(ਨਾਂ)* | **ਸਿਫਤੀ,** *(ਸਿਫਤੀਂ)* |
| ਹੱਦ ਬੰਨਾ, ਅਖ਼ੀਰ | ਨਹੀਂ | ਸਿਫਤਾਂ ਦਾ, ਗੁਣਾਂ ਦਾ |

| | | |
|---|---|---|
| **ਕਹਣਿ**_(ਕਹਿਣ)_ | **ਨ**_(ਨਾਂ)_ | **ਅੰਤੁ** ॥_(ਅੰਤ)_ |
| ਕਹਿਣ ਦੁਆਰਾ, ਬਖਾਨਣ ਦੁਆਰਾ | ਨਹੀਂ | ਹੱਦ ਬੰਨਾ, ਅਖ਼ੀਰ |

***(ਕਰਤਾ-ਪੁਰਖ) ਦੇ ਗੁਣਾਂ ਵਡਿਆਈਆਂ ਦਾ ਕੋਈ ਅੰਤ ਨਹੀ, ਕਹਿਣ ਦੁਆਰਾ, ਅਥਵਾ ਅਕਲ ਦੁਆਰਾ (ਵੀ ਕੋਈ ਉਸ ਬੇਅੰਤਤਾ ਦਾ) ਅਖ਼ੀਰ ਨਹੀਂ (ਜਾਣ ਸਕਦਾ)...***

| | | |
|---|---|---|
| **ਅੰਤੁ**_(ਅੰਤ)_ | **ਨ**_(ਨਾਂ)_ | **ਕਰਣੈ,** |
| ਹੱਦ ਬੰਨਾ, ਅਖ਼ੀਰ | ਨਹੀਂ | ਕਰਨੀ, ਭਾਵ ਕੀਤੀ ਹੋਈ ਰਚਨਾ |
| **ਦੇਣਿ** | **ਨ**_(ਨਾਂ)_ | **ਅੰਤੁ** ॥_(ਅੰਤ)_ |
| ਦਾਤਾਂ ਦਾ | ਨਹੀਂ | ਹੱਦ ਬੰਨਾ, ਅਖ਼ੀਰ |

***...(ਅਕਾਲ ਪੁਰਖ ਦੀ) ਕਰਨੀ, ਭਾਵ ਕੀਤੀ ਹੋਈ ਰਚਨਾ ਦਾ ਕੋਈ ਅਖ਼ੀਰ ਨਹੀਂ, ਅਤੇ ਉਸ ਦੀਆਂ ਦਾਤਾਂ ਦਾ ਵੀ ਕੋਈ ਸ਼ੁਮਾਰ ਨਹੀਂ।...***

| | | |
|---|---|---|
| **ਅੰਤੁ** | **ਨ**_(ਨਾਂ)_ | **ਵੇਖਣਿ,**_(ਵੇਖਣ)_ |
| ਹੱਦ ਬੰਨਾ, ਅਖ਼ੀਰ | ਨਹੀਂ | ਵੇਖਣ ਨਾਲ, ਦੇਖਣ ਦੁਆਰਾ |
| **ਸੁਣਣਿ**_(ਸੁਣਣ)_ | **ਨ**_(ਨਾਂ)_ | **ਅੰਤੁ** ॥_(ਅੰਤ)_ |
| ਸੁਨਣ ਦੁਆਰਾ | ਨਹੀਂ | ਹੱਦ ਬੰਨਾ, ਅਖ਼ੀਰ |

***...(ਕਰਤਾ-ਪੁਰਖ ਦੀ ਅਸਚਰਜ ਰਚਨਾ ਦਾ) ਵੇਖਣ ਨਾਲ ਕੋਈ ਅੰਤ ਨਹੀਂ (ਪਾਇਆ ਜਾ ਸਕਦਾ) ਅਤੇ ਨਾ ਹੀ (ਇਸ ਬੇਅੰਤ ਕੁਦਰਤ ਬਾਰੇ) ਸੁਨਣ ਦੁਆਰਾ ਕੋਈ ਹੱਦ ਬੰਨਾ (ਅਨੁਭਵ ਕੀਤਾ ਜਾ ਸਕਦਾ ਹੈ)...***

| | | |
|---|---|---|
| **ਅੰਤੁ**_(ਅੰਤ)_ | **ਨ**_(ਨਾਂ)_ | **ਜਾਪੈ,** |
| ਹੱਦ ਬੰਨਾ, ਅਖ਼ੀਰ | ਨਹੀਂ | ਪਤਾ ਲਗਦਾ, ਸਮਝ ਆਉਂਦਾ, |
| **ਕਿਆ** | **ਮਨਿ**_(ਮਨ)_ | **ਮੰਤੁ** ॥_(ਮੰਤ)_ |
| ਕੀ | ਮਨ ਵਿਚ | ਮੰਤਵ, ਮਨੋਰਥ |

***...ਇਸ ਗਲ ਦਾ ਵੀ ਕੋਈ ਹੱਦ ਬੰਨਾਂ ਸਮਝ ਆਉਣਾ (ਮੁਸ਼ਕਿਲ ਹੈ ਕਿ ਉਸ ਕਰਤਾ-ਪੁਰਖ ਦੇ) ਮਨ ਵਿਚ (ਇਸ ਬ੍ਰਹਿਮੰਡੀ ਰਚਨਾ ਨੂੰ ਰਚਣ ਦਾ ਕੀ) ਮਨੋਰਥ ਹੈ।***

| | | | | |
|---|---|---|---|---|
| **ਅੰਤੁ**_(ਅੰਤ)_ | **ਨ**_(ਨਾਂ)_ | **ਜਾਪੈ,** | **ਕੀਤਾ** | **ਆਕਾਰੁ** ॥_(ਆਕਾਰ)_ |
| ਹੱਦ ਬੰਨਾ, ਅਖ਼ੀਰ | ਨਹੀਂ | ਜਾਪਦਾ, ਪਤਾ ਲਗਦਾ | ਕੀਤੇ ਹੋਏ | ਸਰੂਪ, ਬ੍ਰਹਿਮੰਡੀ ਰਚਨਾ |

*...(ਕਰਤਾ-ਪੁਰਖ ਦੀ ਇਸ ਸਾਜੀ ਹੋਈ) ਬ੍ਰਹਿਮੰਡੀ ਰਚਨਾ ਦਾ ਵੀ ਕੋਈ ਅੰਤ ਥਹੁ ਨਹੀਂ ਪਤਾ ਲਗਦਾ।...*

| | | | |
|---|---|---|---|
| **ਅੰਤੁ**(*ਅੰਤ*) | **ਨ**(*ਨਾਂ*) | **ਜਾਪੈ,** | **ਪਾਰਾਵਾਰੁ ॥**(*ਪਾਰਾਵਾਰ*) |
| ਹੱਦ ਬੰਨਾ, ਅਖ਼ੀਰ | ਨਹੀਂ | ਜਾਪਦਾ, ਪਤਾ ਲਗਦਾ | ਉਰਾਰ-ਪਾਰ |

*...(ਅਕਾਲ-ਪੁਰਖ ਦੀ ਸ੍ਰਿਸ਼ਟੀ ਦਾ) ਉਰਾਰ-ਪਾਰ ਦਾ ਕੋਈ ਹੱਦ ਬੰਨਾ, ਵੀ ਪਤਾ ਨਹੀਂ ਲਗਦਾ।...*

| | | | |
|---|---|---|---|
| **ਅੰਤ** | **ਕਾਰਣਿ,**(*ਕਾਰਣ*) | **ਕੇਤੇ** | **ਬਿਲਲਾਹਿ ॥**(*ਬਿਲਲਾਹਿੰ*) |
| ਹੱਦ ਬੰਨਾ, ਅਖ਼ੀਰ | ਵਾਸਤੇ, ਲਈ | ਕਿਤਨੇ ਹੀ | ਵਿਲਕਦੇ ਰਹਿੰਦੇ ਹਨ, ਤਰਲੇ ਲੈ ਰਹੇ ਹਨ |

*...(ਕਰਤਾ-ਪੁਰਖ ਦੀ ਬੇਅੰਤ ਰਚਨਾ ਦਾ) ਅੰਤ (ਲੱਭਣ) ਵਾਸਤੇ ਕਿੰਨੇ ਹੀ (ਜੀਵ) ਤਰਲੇ ਲੈ ਰਹੇ ਹਨ...*

| | | | | | |
|---|---|---|---|---|---|
| **ਤਾ**(*ਤਾਂ*) | **ਕੇ** | **ਅੰਤ ,** | **ਨ**(*ਨਾਂ*) | **ਪਾਏ** | **ਜਾਹਿ ॥**(*ਜਾਹਿੰ*) |
| ਤਿਸ | ਦੇ | ਹੱਦ ਬੰਨਾ,ਅਖ਼ੀਰ | ਨਹੀਂ | ਲਭੇ | ਜਾ ਸਕਦੇ |

*...(ਪਰ) ਉਸਦੀ (ਬੇਅੰਤਤਾ) ਦਾ ਹੱਦ-ਬੰਨਾ ਨਹੀਂ ਲਭਿਆ ਜਾ ਸਕਦਾ।...*

| | | | | |
|---|---|---|---|---|
| **ਏਹੁ**(*ਏਹ*) | **ਅੰਤ,**(*ਅੰਤ*) | **ਨ**(*ਨਾਂ*) | **ਜਾਣੈ** | **ਕੋਇ ॥** |
| ਇਹ | ਹੱਦ ਬੰਨਾ, ਅਖ਼ੀਰ | ਨਹੀਂ | ਜਾਣ ਸਕਦਾ | ਕੋਈ |

*...(ਉਸ ਦੀ ਅਨੰਤਤਾ ਦਾ) ਇਹ ਅਖ਼ੀਰ ਜਾਣਿਆ ਨਹੀਂ ਜਾ ਸਕਦਾ...*

| | | | |
|---|---|---|---|
| **ਬਹੁਤਾ** | **ਕਹੀਐ,** | **ਬਹੁਤਾ** | **ਹੋਇ ॥** |
| ਜ਼ਿਆਦਾ, ਵੱਡਾ | ਕਹਿਣ ਨਾਲ | (ਹੋਰ) ਜ਼ਿਆਦਾ, ਵੱਡਾ | ਹੁੰਦਾ ਹੈ |

*...(ਉਸਨੂੰ ਹੋਰ) ਵੱਡਾ ਕਹਿਣ ਨਾਲ (ਭਾਵ ਉਸਤਤੀ ਕਰਨ ਨਾਲ, ਉਸਦੇ ਦੈਵੀ ਗੁਣ ਮੁੱਕਦੇ ਨਹੀਂ ਸਗੋਂ ਉਸ ਦੀ ਵਡਿਆਈ) ਇਸ ਤੋਂ ਵੀ ਹੋਰ ਵਧੇਰੇ ਹੁੰਦੀ ਜਾਂਦੀ ਹੈ।...*

| | | | |
|---|---|---|---|
| **ਵਡਾ** | **ਸਾਹਿਬੁ,**(*ਸਾਹਿਬ*) | **ਊਚਾ** | **ਥਾਉ ॥**(*ਥਾਉਂ*) |
| ਮਹਾਨ, ਉੱਚਾ | ਅਕਾਲ ਪੁਰਖ | ਬਹੁਤ ਉੱਚਾ | ਥਾਂ, ਨਿਵਾਸ |

*...ਸਾਹਿਬ ਜੀ ਮਹਾਨ ਹਨ, ਸਾਹਿਬਾਂ ਦੀ ਥਾਂ ਵੀ ਬਹੁਤ ਉੱਚੀ ਹੈ।...*

| | | | |
|---|---|---|---|
| **ਊਚੇ** | **ਉਪਰਿ,** *(ਉਪਰ)* | **ਊਚਾ** | **ਨਾਉ** ॥ *(ਨਾਉਂ)* |
| ਉੱਚੇ ਤੋਂ | ਉਪਰ | ਉੱਚਾ | ਨਾਮ, ਵਡਿਆਈ, ਨਾਮਣਾ |

***...(ਸਾਹਿਬ ਦੀ) ਵਡਿਆਈ ਉੱਚੇ ਤੋਂ ਵੀ ਉੱਚੀ ਹੈ।...***

| | | | |
|---|---|---|---|
| **ਏਵਡੁ** *(ਏਵਡ)* | **ਊਚਾ ,** | **ਹੋਵੈ** | **ਕੋਇ** ॥ |
| ਏਨਾ | ਉੱਚਾ | ਹੋਏ | ਕੋਈ |

***...ਕੋਈ (ਸਾਹਿਬ) ਜਿੱਡਾ ਉੱਚਾ ਹੋਵੇ...***

| | | | | |
|---|---|---|---|---|
| **ਤਿਸੁ** *(ਤਿਸ)* | **ਊਚੇ** | **ਕਉ** | **ਜਾਣੈ** | **ਸੋਇ** ॥ |
| ਤਿਸ | ਉੱਚੇ | ਨੂੰ | ਸਮਝੇ, ਅਨੁਭਵ ਕਰੇ | ਕੋਈ |

***...ਤਾਂ ਹੀ ਕੋਈ ਉਸ ਉੱਚੇ ਦੀ (ਉਚਿਆਈ ਨੂੰ) ਅਨੁਭਵ ਕਰ ਸਕੇਗਾ।...***

| | | | | |
|---|---|---|---|---|
| **ਜੇਵਡੁ** *(ਜੇਵਡ)* | **ਆਪਿ,** *(ਆਪ)* | **ਜਾਣੈ** | **ਆਪਿ** *(ਆਪ)* | **ਆਪਿ** ॥ *(ਆਪ)* |
| ਜਿੱਡਾ ਵੱਡਾ | ਆਪ | ਜਾਣਦਾ ਹੈ | ਆਪ ਹੀ | ਆਪ ਹੀ |

***...ਜਿਤਨਾ ਵੱਡਾ ਉਹ ਆਪ ਹੈ, (ਉਸ ਵਡੱਤਣ ਬਾਰੇ ਉਹ) ਸਿਰਫ਼ ਆਪ ਹੀ ਜਾਣਦਾ ਹੈ।...***

| | | | |
|---|---|---|---|
| **ਨਾਨਕ,** | **ਨਦਰੀ** | **ਕਰਮੀ** | **ਦਾਤਿ** ॥੨੪॥ *(ਦਾਤ)* |
| ਹੇ ਨਾਨਕ! | ਕ੍ਰਿਪਾ ਦੀ ਨਜ਼ਰ ਵਾਲਾ ਸਾਹਿਬ | ਮਿਹਰ ਦੁਆਰਾ | ਬਖਸ਼ਿਸ਼ |

***...ਹੇ ਨਾਨਕ! ਕ੍ਰਿਪਾ-ਕਟਾਖ਼ ਵਾਲੇ ਸਾਹਿਬ ਦੀ ਮਿਹਰ ਰਾਹੀਂ (ਹੀ ਉਸ ਦੀ) ਦਾਤ ਪ੍ਰਾਪਤ ਹੁੰਦੀ ਹੈ।***

| | | | | |
|---|---|---|---|---|
| **ਬਹੁਤਾ** | **ਕਰਮੁ,** *(ਕਰਮ)* | **ਲਿਖਿਆ** | **ਨਾ** | **ਜਾਇ** ॥ |
| ਅਧਿਕ, ਜ਼ਿਆਦਾ | ਬਖਸ਼ਿਸ਼ | ਵਰਨਣ, ਅੰਕਿਤ | ਨਹੀਂ | ਜਾ ਸਕਦੀ |

***(ਸਾਹਿਬ) ਦੀ ਬਖਸ਼ਿਸ਼ ਇਤਨੀ ਜ਼ਿਆਦਾ ਹੈ ਕਿ (ਅੱਖਰਾਂ ਵਿਚ) ਅੰਕਿਤ ਨਹੀਂ ਕੀਤੀ ਜਾ ਸਕਦੀ।...***

| | | | | |
|---|---|---|---|---|
| **ਵਡਾ** | **ਦਾਤਾ,** | **ਤਿਲੁ** *(ਤਿਲ)* | **ਨ** *(ਨਾਂ)* | **ਤਮਾਇ** ॥ |
| ਮਹਾਨ | ਦਾਤਾਂ ਦੇਣ ਵਾਲਾ | ਤਿਲ ਜਿਤਨੀ ਵੀ, ਭਾਵ ਥੋੜ੍ਹੀ ਜਿਹੀ ਵੀ | ਨਹੀਂ | ਤਮ੍ਹਾਂ, ਲਾਲਚ |

***...(ਕਰਤਾ-ਪੁਰਖ) ਮਹਾਨ ਦਾਤਾ ਹੈ। (ਉਸਨੂੰ ਦਿੱਤੀਆਂ ਹੋਈਆਂ ਦਾਤਾਂ ਬਦਲੇ ਲੈਣ ਦਾ) ਤਿਲ-ਮਾਤਰ ਵੀ ਲਾਲਚ ਨਹੀਂ ਹੈ। (ਕਿਉਂਕਿ ਦਾਤਾਂ ਦੇਣਾ ਤਾਂ ਉਸਦਾ ਸੁਭਾ ਹੈ)...***

| | | | |
|---|---|---|---|
| **ਕੇਤੇ,** | **ਮੰਗਹਿ,** *(ਮੰਗਹਿਂ)* | **ਜੋਧ** | **ਅਪਾਰ ॥** |
| ਕਿਤਨੇ | ਮੰਗ ਰਹੇ ਹਨ | ਸੂਰਬੀਰ, ਜੋਧੇ | ਬੇਅੰਤ, ਅਣਗਿਣਤ |

***...ਅਣਗਿਣਤ ਸੂਰਬੀਰ ਜੋਧੇ (ਸਾਹਿਬ ਦੇ ਦਰ ਤੋਂ ਦਾਤਾਂ) ਮੰਗ ਰਹੇ ਹਨ।...***

| | | | |
|---|---|---|---|
| **ਕੇਤਿਆ,** *(ਕੇਤਿਆਂ)* | **ਗਣਤ** | **ਨਹੀ** | **ਵੀਚਾਰੁ ॥** *(ਵੀਚਾਰ)* |
| ਕਿਤਨੀ | ਗਿਣਤੀ | ਨਹੀਂ | ਵਰਨਣ, ਕਥਨ |

***...(ਉਨ੍ਹਾਂ ਦੀ) ਗਿਣਤੀ ਕਿਤਨੀ ਹੈ, (ਇਸ ਬਾਰੇ) ਵਰਨਣ ਨਹੀਂ ਕੀਤਾ ਜਾ ਸਕਦਾ (ਭਾਵ ਉਹ ਅਣਗਿਣਤ ਹਨ)...***

| | | | |
|---|---|---|---|
| **ਕੇਤੇ,** | **ਖਪਿ** *(ਖਪ)* | **ਤੁਟਹਿ** *(ਤੁਟਹਿਂ)* | **ਵੇਕਾਰ ॥** |
| ਕਿਤਨੇ ਹੀ | ਖਪ ਕੇ, | ਗਰਕ ਹੋਕੇ ਵਿਕਾਰਾਂ ਵਿਚ | ਟੁੱਟ ਜਾਂਦੇ ਹਨ, ਨਾਸ਼ ਹੋ ਜਾਂਦੇ ਹਨ |

***...ਕਿਤਨੇ ਹੀ (ਅਕਾਲ-ਪੁਰਖ ਤੋਂ ਦਾਤਾਂ ਤਾਂ ਪ੍ਰਾਪਤ ਕਰਦੇ ਹਨ, ਪਰ ਸ਼ੁਕਰ ਕਰਨ ਦੀ ਬਜਾਏ) ਵਿਕਾਰਾਂ ਵਿਚ ਗਰਕ ਹੋਕੇ ਨਾਸ਼ ਹੋ ਜਾਂਦੇ ਹਨ।...***

| | | | | |
|---|---|---|---|---|
| **ਕੇਤੇ,** | **ਲੈ** | **ਲੈ** | **ਮੁਕਰੁ** *(ਮੁਕਰ)* | **ਪਾਹਿ ॥** *(ਪਾਹਿਂ)* |
| ਕਿਤਨੇ ਹੀ | ਲੈ ਕੇ | ਲੈ ਕੇ | ਇਨਕਾਰੀ | ਪੈਂਦੇ ਹਨ, ਜਾਂਦੇ ਹਨ |

***...ਕਿਤਨੇ ਹੀ (ਅਕਾਲ ਪੁਰਖ ਕੋਲੋਂ ਦਾਤਾਂ) ਲੈ ਲੈ ਕੇ (ਵਰਤਦੇ ਹਨ, ਪਰ ਫ਼ਿਰ ਵੀ ਇਨ੍ਹਾਂ ਤੋਂ) ਮਨੁਕਰ ਹੋ ਜਾਂਦੇ ਹਨ।...***

| | | | |
|---|---|---|---|
| **ਕੇਤੇ** | **ਮੂਰਖ** | **ਖਾਹੀ** | **ਖਾਹਿ ॥** *(ਖਾਹਿਂ)* |
| ਕਿਤਨੇ ਹੀ | ਮੂੜ੍ਹ | ਖਾਂਦੇ | ਖਾਈ ਜਾਂਦੇ |

***...ਕਿਤਨੇ ਹੀ ਮੂੜ੍ਹ ਲੋਕ (ਸਾਹਿਬ ਕੋਲੋਂ ਦਾਤਾਂ ਲੈਕੇ) ਖਾਈ ਹੀ ਜਾਂਦੇ ਹਨ, ਖਾਈ ਹੀ ਜਾਂਦੇ ਹਨ (ਪਰ ਕਦੀ ਵੀ ਉਸਦੇ ਸ਼ੁਕਰ-ਗੁਜ਼ਾਰ ਨਹੀਂ ਹੁੰਦੇ)...***

| | | | | |
|---|---|---|---|---|
| **ਕੇਤਿਆ,** *(ਕੇਤਿਆਂ)* | **ਦੂਖ** | **ਭੂਖ** | **ਸਦ** | **ਮਾਰ ॥** |
| ਕਿੰਨਿਆਂ ਨੂੰ | ਦੁੱਖ, ਕਲੇਸ਼ | ਭੁੱਖ | ਸਦਾ | ਸਜ਼ਾ |

***...(ਸਾਹਿਬ ਦੀ ਰਜ਼ਾ ਵਿਚ) ਕਿਤਨਿਆਂ ਨੂੰ ਹਮੇਸ਼ਾਂ ਦੁੱਖਾਂ ਕਲੇਸ਼ਾਂ ਅਤੇ ਭੁੱਖੇ ਰਹਿਣ ਦੀ ਮਾਰ ਪਈ ਰਹਿੰਦੀ ਹੈ।...***

| | | | | |
|---|---|---|---|---|
| **ਏਹਿ***(ਏਹ)* | **ਭਿ,** | **ਦਾਤਿ***(ਦਾਤ)* | **ਤੇਰੀ** | **ਦਾਤਾਰ ॥** |
| ਇਹ | ਵੀ | ਬਖਸ਼ਿਸ਼ | ਤੁਹਾਡੀ | ਦਾਤਾਂ ਦੇਣ ਵਾਲਾ |

***...(ਪਰ ਦੁੱਖ ਭੁੱਖ ਸਹਿ ਕੇ ਵੀ ਉਹ ਕਹਿੰਦੇ ਹਨ ਕਿ) ਹੇ ਦਾਤਾਰ ਜੀਓ! ਇਹ ਵੀ ਆਪ ਜੀ ਦੀ ਬਖਸ਼ਿਸ਼ ਤੇ ਰਜ਼ਾ ਹੈ।...***

| | | | |
|---|---|---|---|
| **ਬੰਦਿ***(ਬੰਦ)* | **ਖਲਾਸੀ,** | **ਭਾਣੈ** | **ਹੋਇ ॥** |
| ਬੰਦੀ ਤੋਂ, ਬੰਧਨਾਂ ਤੋਂ | ਛੁਟਕਾਰਾ | ਹੁਕਮ, ਰਜ਼ਾ | ਹੁੰਦੀ ਹੈ |

***....(ਸੰਸਾਰ ਦੇ) ਬੰਧਨਾ ਤੋਂ ਛੁਟਕਾਰਾ(ਸਾਹਿਬ ਜੀਓ! ਆਪਦੇ) ਹੁਕਮ ਅਨੁਸਾਰ ਹੀ ਹੁੰਦਾ ਹੈ।...***

| | | | | |
|---|---|---|---|---|
| **ਹੋਰੁ,***(ਹੋਰ)* | **ਆਖਿ***(ਆਖ)* | **ਨ***(ਨਾਂ)* | **ਸਕੈ** | **ਕੋਇ ॥** |
| ਹੋਰ ਕੋਈ, ਦੂਸਰਾ | ਕਹਿ | ਨਹੀਂ | ਸਕਦਾ | ਕੋਈ |

*...(ਇਸ ਤੋਂ ਇਲਾਵਾ ਬੰਧਨਾਂ ਤੋਂ ਛੁਟਕਾਰੇ ਦਾ) ਹੋਰ ਕੋਈ ਤਰੀਕਾ, ਕੋਈ ਵਿਅਕਤੀ ਦਸ ਵੀ ਨਹੀਂ ਸਕਦਾ।...*

| | | | | |
|---|---|---|---|---|
| **ਜੇ** | **ਕੋ** | **ਖਾਇਕੁ***(ਖਾਇਕ)* | **ਆਖਣਿ***(ਆਖਣ)* | **ਪਾਇ ॥** |
| ਜੇਕਰ | ਕੋਈ | ਵਧਾ ਕੇ ਗਲਾਂ ਕਰਨ ਵਾਲਾ, ਗਪੌੜੀ | ਆਖਣ ਦਾ ਯਤਨ | ਕਰੇ |

***...ਜੇਕਰ ਕੋਈ ਗਪੌੜੀ (ਕੋਈ ਹੋਰ ਤਰੀਕਾ) ਦੱਸਣ ਦਾ ਯਤਨ ਕਰੇ।...***

| | | | | |
|---|---|---|---|---|
| **ਓਹੁ** | **ਜਾਣੈ,** | **ਜੇਤੀਆ***(ਜੇਤੀਆਂ)* | **ਮੁਹਿ***(ਮੂੰਹ)* | **ਖਾਇ ॥** |
| ਉਹ ਹੀ | ਜਾਣਦਾ ਹੈ | ਜਿਤਨੀਆਂ | ਮੂੰਹ ਉੱਤੇ | ਖਾਂਦਾ ਹੈ |

***...(ਤਾਂ ਉਹ) ਗਪੌੜੀ ਹੀ ਜਾਣਦਾ ਹੈ, ਕਿ ਕਿਤਨੀਆਂ ਚੋਟਾਂ ਉਹ ਮੂੰਹ ਉੱਤੇ ਖਾਂਦਾ ਹੈ।...***

| | | | |
|---|---|---|---|
| **ਆਪੇ** | **ਜਾਣੈ,** | **ਆਪੇ** | **ਦੇਇ ॥** |
| ਆਪ ਹੀ | ਜਾਣਦਾ ਹੈ | ਆਪ ਹੀ | ਦਿੰਦਾ ਹੈ |

***...(ਅਕਾਲ ਪੁਰਖ) ਆਪ ਹੀ (ਜੀਵਾਂ ਦੀਆਂ ਲੋੜਾਂ ਨੂੰ) ਜਾਣਦਾ ਹੈ ਤੇ ਆਪ ਹੀ (ਸਭ ਕੁਝ) ਦਿੰਦਾ ਹੈ।...***

| | | | | |
|---|---|---|---|---|
| **ਆਖਹਿ,***(ਆਖਹਿਂ)* | **ਸਿ** | **ਭਿ** | **ਕੇਈ** | **ਕੇਇ॥***(ਕੇ)* |
| ਆਖ ਰਹੇ ਹਨ | ਇਹ | ਵੀ | ਕਈ | ਜੀਵ |

*...ਕਈ (ਸ਼ੁਕਰ ਗੁਜ਼ਾਰ ਕਰਨ ਵਾਲੇ) ਜੀਵ ਇਹ ਵੀ ਆਖ ਰਹੇ ਹਨ, (ਅਕਾਲ ਪੁਰਖ ਆਪ ਹੀ ਜੀਵਾਂ ਦੀਆਂ ਲੋੜਾਂ ਨੂੰ ਜਾਣਦਾ ਹੈ ਤੇ ਆਪ ਹੀ ਸਭ ਕੁਝ) ਦਿੰਦਾ ਹੈ...*

| | | | | |
|---|---|---|---|---|
| **ਜਿਸ** | **ਨੋ** | **ਬਖਸੇ,** *(ਬਖਸ਼ੇ)* | **ਸਿਫਤਿ** *(ਸਿਫ਼ਤ)* | **ਸਾਲਾਹ ॥** |
| ਜਿਸ ਕਿਸੇ | ਨੂੰ | ਬਖ਼ਸ਼ ਦੇਵੇ | ਵਡਿਆਈ | ਸ਼ਲਾਘਾ |

*...(ਸਾਹਿਬ) ਜਿਸ ਕਿਸੇ ਨੂੰ ਆਪਣੀ ਸਿਫ਼ਤ ਸਲਾਹ ਕਰਨ ਦੀ ਦਾਤ ਬਖਸ਼ ਦੇਵੇ।...*

| | | |
|---|---|---|
| **ਨਾਨਕ** | **ਪਾਤਿਸਾਹੀ** *(ਪਾਤਸ਼ਾਹੀਂ)* | **ਪਾਤਿਸਾਹੁ ॥੨੫॥** *(ਪਾਤਸ਼ਾਹ)* |
| ਹੇ! ਨਾਨਕ! | ਪਾਤਸ਼ਾਹਾਂ ਦਾ ਵੀ | ਪਾਤਸ਼ਾਹ, ਬਾਦਸ਼ਾਹ |

*...ਹੇ ਨਾਨਕ! ਉਹ ਰਾਜਿਆਂ ਦਾ ਵੀ ਮਹਾਰਾਜਾ ਹੈ।*

| | | | |
|---|---|---|---|
| **ਅਮੁਲ** | **ਗੁਣ,** | **ਅਮੁਲ** | **ਵਾਪਾਰ ॥** |
| ਅਣਮੋਲ | ਚੰਗਿਆਈਆਂ | ਅਣਮੋਲ | ਵਣਜ |

*(ਸਾਹਿਬ) ਦੀਆਂ ਚੰਗਿਆਈਆਂ ਵੀ ਅਣਮੋਲ ਹਨ, ਅਤੇ ਚੰਗਿਆਈਆਂ ਦਾ ਵਾਪਾਰ ਵੀ ਅਣਮੋਲ ਹੈ।...*

| | | | |
|---|---|---|---|
| **ਅਮੁਲ** | **ਵਾਪਾਰੀਏ,** | **ਅਮੁਲ** | **ਭੰਡਾਰ ॥** |
| ਅਣਮੋਲ | ਵਾਪਾਰੀ | ਅਣਮੋਲ | ਖਜ਼ਾਨਾ |

*...(ਅਕਾਲ-ਪੁਰਖੀ ਗੁਣਾਂ ਦੇ) ਵਾਪਾਰੀ ਵੀ ਅਣਮੋਲ ਹਨ, ਅਤੇ ਗੁਣਾਂ ਦਾ ਖਜ਼ਾਨਾ ਵੀ ਅਣਮੋਲ ਹੈ।...*

| | | | | |
|---|---|---|---|---|
| ***ਅਮੁਲ*** | ***ਆਵਹਿ,*** *(ਆਵਹਿਂ)* | ***ਅਮੁਲ*** | ***ਲੈ*** | ***ਜਾਹਿ ॥(ਜਾਹਿਂ)*** |
| ਅਣਮੋਲ | ਆਉਂਦੇ ਹਨ | ਅਣਮੋਲ | ਲੈ ਕੇ | ਜਾਂਦੇ ਹਨ |

*...ਅਣਮੋਲ ਹਨ (ਜੋ ਪ੍ਰਭੂ ਦੇ ਦਰ ਤੇ ਇਸ ਵਪਾਰ ਲਈ) ਆਉਦੇਂ ਹਨ ਅਤੇ ਅਣਮੋਲ (ਨਾਮ ਦਾ ਸੌਦਾ ਖਰੀਦ ਕੇ) ਜਾਂਦੇ ਹਨ।*

| | | | |
|---|---|---|---|
| **ਅਮੁਲ** | **ਭਾਇ,** | **ਅਮੁਲਾ** | **ਸਮਾਹਿ ॥** *(ਸਮਾਹਿਂ)* |
| ਅਣਮੋਲ | ਪ੍ਰੇਮ, ਪਿਆਰ | ਅਣਮੋਲ | ਸਮਾ ਜਾਂਦੇ ਹਨ |

*...ਅਣਮੋਲ ਹਨ (ਉਹ ਧਰਮ-ਸਾਧਕ ਜੋ ਸਾਹਿਬ ਦੇ) ਪ੍ਰੇਮ ਪਿਆਰ ਵਿਚ (ਜਿਊਂਦੇ ਹਨ, ਅਤੇ ਇਸੇ ਪ੍ਰੇਮ ਦੇ ਰੰਗ ਵਿਚ) ਅਭੇਦ ਹੋ ਜਾਂਦੇ ਹਨ।...*

| | | | |
|---|---|---|---|
| **ਅਮੁਲੁ**(*ਅਮੁੱਲ*) | **ਧਰਮੁ,**(*ਧਰਮ*) | **ਅਮੁਲੁ**(*ਅਮੁੱਲ*) | **ਦੀਬਾਣੁ** ॥(*ਦੀਬਾਣ*) |
| ਅਣਮੋਲ | ਈਸ਼ਵਰੀ ਵਿਧਾਨ | ਅਣਮੋਲ | ਕਚਹਿਰੀ, ਦਰਬਾਰ |

***...(ਅਕਾਲ-ਪੁਰਖ ਜੀ ਦਾ) ਈਸ਼ਵਰੀ-ਵਿਧਾਨ ਵੀ ਅਣਮੋਲ ਹੈ ਅਤੇ (ਉਸਦੀ ਇਨਸਾਫ਼ ਕਰਨ ਵਾਲੀ) ਕਚਹਿਰੀ ਵੀ ਅਣਮੋਲ ਹੈ।...***

| | | | |
|---|---|---|---|
| **ਅਮੁਲੁ**(*ਅਮੁੱਲ*) | **ਤੁਲੁ,**(*ਤੁਲ*) | **ਅਮੁਲੁ**(*ਅਮੁੱਲ*) | **ਪਰਵਾਣੁ** ॥(*ਪਰਵਾਣ*) |
| ਅਣਮੋਲ | ਤਕੜੀ, ਧਰਮ ਤੁਲਾ | ਅਣਮੋਲ | ਪ੍ਰਮਾਣ, ਪੈਮਾਨਾ, ਵੱਟੇ |

***...(ਹੇ ਅਕਾਲ ਪੁਰਖ ਜੀਓ! ਆਪ ਜੀ ਦੀ) ਧਰਮ-ਤੁਲਾ ਅਤੇ (ਜੀਵਾਂ ਦੇ ਕਰਮਾਂ ਨੂੰ ਮਾਪਣ ਵਾਲੇ) ਵੱਟੇ ਵੀ ਅਣਮੋਲ ਹਨ।...***

| | | | |
|---|---|---|---|
| **ਅਮੁਲੁ**(*ਅਮੁੱਲ*) | **ਬਖਸੀਸ,**(*ਬਖਸ਼ੀਸ਼*) | **ਅਮੁਲੁ**(*ਅਮੁੱਲ*) | **ਨੀਸਾਣੁ** ॥(*ਨੀਸ਼ਾਣ*) |
| ਅਣਮੋਲ | ਬਖਸ਼ਿਸ਼ਾਂ | ਅਣਮੋਲ | ਚਿਨ੍ਹ, ਪ੍ਰਭੂ ਕਿਰਪਾ ਦਾ ਨਿਸ਼ਾਨ |

***...(ਸਾਹਿਬ ਜੀ!) ਤੇਰੀਆਂ ਬਖਸ਼ਿਸ਼ਾਂ ਵੀ ਅਣਮੋਲ ਹਨ, ਅਤੇ (ਕਿਰਪਾਲਤਾ ਦੇ) ਚਿਨ੍ਹ ਵੀ ਅਣਮੋਲ ਹਨ।...***

| | | | |
|---|---|---|---|
| **ਅਮੁਲੁ**(*ਅਮੁਲ*) | **ਕਰਮੁ,**(*ਕਰਮ*) | **ਅਮੁਲੁ**(*ਅਮੁਲ*) | **ਫੁਰਮਾਣੁ** ॥(*ਫੁਰਮਾਣ*) |
| ਅਣਮੋਲ | ਰਹਿਮਤ | ਅਣਮੋਲ | ਹੁਕਮ |

***...(ਅਕਾਲ ਪੁਰਖ) ਦੀ ਰਹਿਮਤ ਵੀ ਅਣਮੋਲ ਹੈ, ਅਤੇ ਉਸਦਾ ਇਲਾਹੀ ਹੁਕਮ ਵੀ ਅਣਮੋਲ ਹੈ।...***

| | | | | |
|---|---|---|---|---|
| **ਅਮੁਲੋ** | **ਅਮੁਲੁ,**(*ਅਮੁੱਲ*) | **ਆਖਿਆ** | **ਨ**(*ਨਾਂ*) | **ਜਾਇ** ॥ |
| ਅਣਮੋਲ ਤੋਂ ਵੀ | ਅਣਮੋਲ | ਕਹਿਆ | ਨਹੀਂ | ਜਾ ਸਕਦਾ |

***...(ਕਰਤਾ ਪੁਰਖ ਜੀ) ਅਣਮੋਲ ਤੋਂ ਵੀ ਅਣਮੋਲ ਹਨ ਅਤੇ (ਉਨ੍ਹਾਂ ਦੇ ਅਮੋਲਕ ਗੁਣਾਂ ਬਾਰੇ ਵਿਸਥਾਰ) ਭਾਵ ਵਰਨਣ ਨਹੀਂ ਕੀਤਾ ਜਾ ਸਕਦਾ)...***

| | | | | |
|---|---|---|---|---|
| **ਆਖਿ**(*ਆਖ*) | **ਆਖਿ,**(*ਆਖ*) | **ਰਹੇ** | **ਲਿਵ** | **ਲਾਇ** ॥ |
| ਕਹਿਣ ਰਾਹੀਂ | ਕਹਿਣ ਰਾਹੀਂ | ਹੋ ਗਏ | ਧਿਆਨ | ਲਾਕੇ |

***...(ਅਨੇਕ ਧਰਮ-ਸਾਧਕ ਪ੍ਰਭੂ ਦੇ ਗੁਣਾਂ ਨੂੰ) ਕਹਿ ਕਹਿ ਕੇ (ਪਰਮਾਤਮ) ਧਿਆਨ ਦੁਆਰਾ ਉਸ ਵਿਚ ਹੀ ਅਭੇਦ ਹੋ ਗਏ।...***

| | | | |
|---|---|---|---|
| **ਆਖਹਿ,***(ਆਖਹਿਂ)* | **ਵੇਦ** | **ਪਾਠ** | **ਪੁਰਾਣ** ॥ |
| ਕਹਿੰਦੇ ਹਨ | (ਚਾਰੇ) ਵੇਦ | ਉਨ੍ਹਾਂ ਦਾ ਪਠਨ | ਹਿੰਦੂ ਧਰਮ ਦੀਆਂ ਧਰਮ-ਪੁਸਤਕਾਂ |

***...(ਹੇ ਅਕਾਲ ਪੁਰਖ ਜੀ!) ਵੇਦ, ਪੁਰਾਣ ਅਤੇ ਉਨ੍ਹਾਂ ਦਾ ਪਠਨ-ਪਾਠਨ (ਤੇਰੀ ਅਮੋਲਕਤਾ ਦਾ) ਵਰਨਣ ਕਰਦੇ ਹਨ।...***

| | | | |
|---|---|---|---|
| **ਆਖਹਿ,***(ਆਖਹਿਂ)* | **ਪੜੇ***(ਪੜ੍ਹੇ)* | **ਕਰਹਿ***(ਕਰਹਿਂ)* | **ਵਖਿਆਣ** ॥ |
| ਵਰਨਣ ਕਰਦੇ ਹਨ | ਪੜ੍ਹੇ ਹੋਏ,ਵਿਦਵਾਨ | ਕਰਦੇ ਹਨ | ਕਥਾ, ਵਿਖਿਆਨ |

***...ਪੜ੍ਹੇ ਹੋਏ ਵਿਦਵਾਨ ਲੋਕ (ਪ੍ਰਭੂ ਦੀ ਅਮੋਲਕਤਾ) ਦਾ ਵਰਨਣ ਕਰਦੇ ਹਨ, ਅਤੇ ਕਥਾ ਵਿਖਿਆਨ ਰਾਹੀਂ (ਉਸਦੀ ਅਮੋਲਕਤਾ ਦੀ ਵਿਆਖਿਆ) ਕਰਦੇ ਹਨ।...***

| | | | |
|---|---|---|---|
| **ਆਖਹਿ,***(ਆਖਹਿਂ)* | **ਬਰਮੇ** | **ਆਖਹਿ,***(ਆਖਹਿਂ)* | **ਇੰਦ** ॥ |
| ਵਰਨਣ ਕਰਦੇ ਹਨ | ਕਈ ਬ੍ਰਹਮਾ | ਵਰਨਣ ਕਰਦੇ ਹਨ | ਕਈ ਇੰਦਰ |

***...ਕਈ ਬ੍ਰਹਮੇ ਅਤੇ ਇੰਦਰ ਦੇਵਤੇ (ਉਸਦੀ ਅਮੋਲਕਤਾ ਦਾ) ਵਰਨਣ ਕਰਦੇ ਹਨ।...***

| | | | |
|---|---|---|---|
| **ਆਖਹਿ,***(ਆਖਹਿਂ)* | **ਗੋਪੀ** | **ਤੈ** | **ਗੋਵਿੰਦ** ॥ |
| ਵਰਨਣ ਕਰਦੇ ਹਨ | ਗੋਪੀਆਂ (ਕ੍ਰਿਸ਼ਨ ਦੀਆਂ ਸਹੇਲੀਆਂ) | ਅਤੇ | ਕਾਨ੍ਹ, ਕ੍ਰਿਸ਼ਨ |

***...ਕਈ ਕ੍ਰਿਸ਼ਨ ਅਤੇ ਉਸਦੀਆਂ ਗੋਪੀਆਂ (ਸਾਹਿਬ ਦੀ ਅਮੋਲਕਤਾ ਦਾ) ਵਰਨਣ ਕਰਦੇ ਹਨ।...***

| | | | |
|---|---|---|---|
| **ਆਖਹਿ,(ਆਖਹਿਂ)** | **ਈਸਰ,***(ਈਸ਼ਰ)* | **ਆਖਹਿ,***(ਆਖਹਿਂ)* | **ਸਿਧ** ॥ |
| ਵਰਨਣ ਕਰਦੇ ਹਨ | ਸ਼ਿਵ | ਵਰਨਣ ਕਰਦੇ ਹਨ | ਸਿੱਧ ਪੁਰਸ਼, ਰਿਧੀਆਂ ਸਿੱਧੀਆਂ ਵਾਲੇ ਪੁਰਸ਼ |

***...ਅਨੇਕਾਂ ਹੀ ਸ਼ਿਵ ਅਤੇ ਸਿੱਧ-ਪੁਰਸ਼ (ਅਕਾਲ ਪੁਰਖ ਦੇ ਅਮੋਲਕ ਗੁਣਾਂ) ਦਾ ਵਰਨਣ ਕਰਦੇ ਹਨ।...***

| | | | |
|---|---|---|---|
| **ਆਖਹਿ,***(ਆਖਹਿਂ)* | **ਕੇਤੇ** | **ਕੀਤੇ** | **ਬੁਧ** ॥ |
| ਵਰਨਣ ਕਰਦੇ ਹਨ | ਕਈ | ਕੀਤੇ ਹੋਏ | ਮਹਾਤਮਾ ਬੁੱਧ |

***...(ਪ੍ਰਭੂ ਜੀ ਨੇ ਜੋ) ਅਨੇਕਾਂ ਬੁੱਧ ਪੈਦਾ ਕੀਤੇ ਹਨ, ਉਹ ਵੀ (ਪ੍ਰਭੂ ਦੀ ਅਮੋਲਕਤਾ ਦਾ) ਵਰਨਣ ਕਰਦੇ ਹਨ।...***

| | | | |
|---|---|---|---|
| **ਆਖਹਿ,***(ਆਖਹਿਂ)* | **ਦਾਨਵ ,** | **ਆਖਹਿ,***(ਆਖਹਿਂ)* | **ਦੇਵ** ॥ |
| ਵਰਨਣ ਕਰਦੇ ਹਨ | ਰਾਖਸ਼, ਦੈਂਤ | ਵਰਨਣ ਕਰਦੇ ਹਨ | ਦੇਵਤੇ |

*...ਦੈਂਤ ਅਤੇ ਦੇਵਤੇ ਵੀ (ਅਕਾਲ ਪੁਰਖ ਦੀ ਅਮੋਲਕਤਾ ਦਾ) ਵਰਨਣ ਕਰਦੇ ਹਨ।*

| | | | |
|---|---|---|---|
| **ਆਖਹਿ,** *(ਆਖਹਿਂ)* | **ਸੁਰਿ ਨਰ** *(ਸੁਰਨਰ)* | **ਮੁਨਿ ਜਨ** *(ਮੁਨਜਨ)* | **ਸੇਵ ॥** |
| ਵਰਨਣ ਕਰਦੇ ਹਨ | ਦੇਵਤਿਆਂ ਵਰਗੇ ਮਨੁੱਖ | ਮੁਨੀ ਜਨ, ਰਿਸ਼ੀ ਲੋਕ | ਸੇਵਕ |

*...ਦੇਵਤੇ ਮਨੁੱਖ, ਰਿਸ਼ੀ-ਲੋਕ ਅਤੇ ਸੇਵਕ-ਜਨ ਸਭ (ਪ੍ਰਭੂ ਦੀ ਅਮੋਲਕਤਾ ਦਾ) ਵਰਨਣ ਕਰ ਰਹੇ ਹਨ।*

| | | | |
|---|---|---|---|
| **ਕੇਤੇ** | **ਆਖਹਿ,** *(ਆਖਹਿਂ)* | **ਆਖਣਿ** *(ਆਖਣ)* | **ਪਾਹਿ ॥** *(ਪਾਹਿਂ)* |
| ਕਿਤਨੇ ਹੀ | ਵਰਨਣ ਕਰਦੇ ਹਨ | ਆਖਣ ਰਾਹੀਂ | ਲਗਣਾ, ਤਤਪਰ ਹੋਣਾ, ਯਤਨਸ਼ੀਲ ਹੋਣਾ |

*...ਕਿਤਨੇ ਹੀ (ਪ੍ਰਭੂ ਦੀ ਅਮੋਲਕਤਾ ਦਾ) ਵਰਨਣ ਕਰ ਰਹੇ ਹਨ ਅਤੇ ਕਿਤਨੇ ਹੀ ਵਰਨਣ ਕਰਨ ਲਈ ਯਤਨਸ਼ੀਲ ਹਨ।...*

| | | | | | |
|---|---|---|---|---|---|
| **ਕੇਤੇ** | **ਕਹਿ** | **ਕਹਿ,** | **ਉਠਿ** *(ਉਠ)* | **ਉਠਿ** *(ਉਠ)* | **ਜਾਹਿ ॥** *(ਜਾਹਿਂ)* |
| ਕਿਤਨੇ ਹੀ | ਆਖ ਕੇ | ਆਖ ਕੇ | ਸੰਸਾਰ ਤੋਂ ਉਠਕੇ | ਸੰਸਾਰ ਤੋਂ ਉਠਕੇ | ਜਾ ਰਹੇ ਹਨ |

*...ਕਿਤਨੇ ਹੀ (ਪ੍ਰਭੂ ਦੀ ਅਮੋਲਕਤਾ) ਕਹਿ ਕਹਿ ਕੇ ਇਸ ਸੰਸਾਰ ਤੋਂ ਉਠ ਉਠ ਕੇ ਚਲੇ ਜਾ ਰਹੇ ਹਨ।*

| | | | |
|---|---|---|---|
| **ਏਤੇ** | **ਕੀਤੇ,** | **ਹੋਰਿ** *(ਹੋਰ)* | **ਕਰੇਹਿ ॥** *(ਕਰੇਹਿਂ)* |
| ਇਤਨੇ | ਬਣਾਏ, ਪੈਦਾ ਕੀਤੇ | (ਇਤਨੇ ਹੀ)ਹੋਰ | ਤੂੰ ਪੈਦਾ ਕਰ ਦੇਵੇਂ |

*...(ਹੇ ਅਕਾਲ ਪੁਰਖ ਜੀ) ਇਹ ਜਿਤਨੇ (ਜੀਵ ਤੂੰ) ਪੈਦਾ ਕੀਤੇ ਹੋਏ ਹਨ (ਜੇ) ਇਤਨੇ ਹੀ ਹੋਰ ਪੈਦਾ ਕਰ ਦੇਵੇਂ...*

| | | | | | |
|---|---|---|---|---|---|
| **ਤਾ** *(ਤਾਂ)* | **ਆਖਿ** *(ਆਖ)* | **ਨ** *(ਨਾਂ)* | **ਸਕਹਿ,** *(ਸਕਹਿਂ)* | **ਕੇਈ** | **ਕੇਇ ॥** |
| ਤਾਂ ਵੀ | ਕਹਿ | ਨਹੀਂ | ਸਕਦੇ | ਕੋਈ | ਕੋਈ (ਮਨੁੱਖ ਵੀ) |

*...ਤਾਂ ਵੀ ਕੋਈ ਜੀਵ (ਤੇਰੀ ਅਮੋਲਕਤਾ ਦੇ ਅੰਦਾਜ਼ੇ ਬਾਰੇ) ਆਖ ਨਹੀਂ ਸਕਦੇ।...*

| | | | |
|---|---|---|---|
| **ਜੇਵਡੁ** *(ਜੇਵਡ)* | **ਭਾਵੈ,** | **ਤੇਵਡੁ** *(ਤੇਵਡ)* | **ਹੋਇ ॥** |
| ਜਿੱਡਾ ਵੱਡਾ | ਚਾਹਵੇ, ਚੰਗਾ ਲਗੇ | ਉਤਨਾ ਵੱਡਾ | ਹੋ ਜਾਂਦਾ ਹੈ |

*...(ਉਹ ਅਕਾਲ ਪੁਰਖ ਵਾਹਿਗੁਰੂ) ਜਿਤਨਾ ਵੱਡਾ ਹੋਣਾ ਚਾਹੇ (ਭਾਵ ਆਪਣੀ ਰਚਨਾ ਦਾ ਵਿਸਥਾਰ ਕਰਨਾ ਚਾਹੇ) ਉਤਨਾ ਵੱਡਾ ਹੋ ਜਾਂਦਾ ਹੈ।*

| | | | |
|---|---|---|---|
| **ਨਾਨਕ,** | **ਜਾਣੈ** | **ਸਾਚਾ** | **ਸੋਇ ॥** |
| ਹੇ ਨਾਨਕ! | ਜਾਣਦਾ ਹੈ | ਸੱਚਾ, ਸਦਾ ਸਥਿਰ | ਉਹ (ਅਕਾਲ ਪੁਰਖ) |

***...ਹੇ ਨਾਨਕ! ਉਹ ਸਦੀਵ-ਸੱਤ ਪਰਮਾਤਮਾ (ਆਪਣੀ ਮਹਾਨਤਾ ਨੂੰ) ਆਪ ਹੀ ਜਾਣਦਾ ਹੈ...***

| | | | | |
|---|---|---|---|---|
| **ਜੇ** | **ਕੋ** | **ਆਖੈ** | **ਬੋਲੁ** *(ਬੋਲ)* | **ਵਿਗਾੜੁ** ॥ *(ਵਿਗਾੜ)* |
| ਜੇਕਰ | ਕੋਈ | ਕਹੇ | ਮੂੰਹ ਫੱਟ, ਬੜਬੋਲਾ, | ਵਿਗੜੇ ਹੋਏ ਬੋਲ ਕਹਿਣ ਵਾਲਾ |

***...ਜੇਕਰ ਕੋਈ ਬੜਬੋਲਾ (ਪਰਮਾਤਮਾ ਦੀ ਅਮੋਲਕਤਾ ਨੂੰ ਜਾਣ ਲੈਣ ਬਾਰੇ ਆਪਣਾ ਦਾਅਵਾ) ਕਹੇ...***

| | | | | |
|---|---|---|---|---|
| **ਤਾ** *(ਤਾਂ)* | **ਲਿਖੀਐ,** | **ਸਿਰਿ** *(ਸਿਰ)* | **ਗਾਵਾਰਾ** *(ਗਾਵਾਰਾਂ)* | **ਗਾਵਾਰੁ** ॥੨੬॥ *(ਗਾਵਾਰ)* |
| ਤਾਂ | ਲਿਖਿਆ ਜਾਂਦਾ ਹੈ | ਸਿਰ ਉੱਤੇ | ਅਗਿਆਨੀਆਂ ਤੋਂ ਵੀ | ਅਗਿਆਨੀ |

***...ਤਾਂ ਉਸਨੂੰ ਅਗਿਆਨੀਆਂ ਸਿਰ ਅਗਿਆਨੀ ਭਾਵ ਮੂਰਖਾਂ ਤੋਂ ਵੀ ਮੂਰਖ ਲਿਖਿਆ ਜਾਂਦਾ ਹੈ।***

| | | | | | |
|---|---|---|---|---|---|
| **ਸੋ** | **ਦਰੁ** *(ਦਰ)* | **ਕੇਹਾ,** | **ਸੋ** | **ਘਰੁ** *(ਘਰ)* | **ਕੇਹਾ,** |
| ਉਹ | ਦੁਆਰ, ਦਰਬਾਰ | ਕਿਹੋ ਜਿਹਾ | ਉਹ | ਘਰ, ਨਿਵਾਸ | ਕਿਹੋ ਜਿਹਾ |

| | | | |
|---|---|---|---|
| **ਜਿਤੁ** *(ਜਿਤ)* | **ਬਹਿ** | **ਸਰਬ** | **ਸਮਾਲੇ** ॥ *(ਸਮ੍ਹਾਲੇਂ)* |
| ਜਿਥੇ | ਬੈਠ ਕੇ | ਸਾਰਿਆਂ | ਸੰਭਾਲਦਾ ਹੈ |

***ਉਹ ਦੁਆਰ ਅਤੇ ਘਰ ਕਿਹੋ ਜਿਹਾ (ਸੁੰਦਰ) ਹੈ ਜਿਥੇ ਬੈਠ ਕੇ (ਸਾਹਿਬ ਜੀ ਤੁਸੀਂ) ਸਾਰਿਆਂ ਨੂੰ ਸੰਭਾਲਦੇ ਹੋ...***

| | | | | | |
|---|---|---|---|---|---|
| **ਵਾਜੇ** | **ਨਾਦ** | **ਅਨੇਕ** | **ਅਸੰਖਾ,** *(ਅਸੰਖਾਂ)* | **ਕੇਤੇ** | **ਵਾਵਣਹਾਰੇ** ॥ |
| ਸੰਗੀਤਕ ਸਾਜ਼ | ਧੁਨੀਆਂ | ਅਨੇਕਾਂ ਹੀ | ਅਸੰਖਾਂ ਹੀ | ਕਿਤਨੇ ਹੀ | ਵਜਾਉਣ ਵਾਲੇ |

***...(ਸੋ ਦਰ ਤੇ) ਅਨੇਕਾਂ ਸੰਗੀਤਕ ਸਾਜ਼ਾਂ ਰਾਹੀਂ ਬੇਅੰਤ ਹੀ ਧੁਨੀਆਂ ਵੱਜ ਰਹੀਆਂ ਹਨ, ਅਤੇ ਉਨ੍ਹਾਂ ਧੁਨੀਆਂ ਨੂੰ ਵਜਾਉਣ ਵਾਲੇ ਅਨੇਕਾਂ ਹੀ ਸੰਗੀਤਕਾਰ ਹਨ।...***

| | | | | |
|---|---|---|---|---|
| **ਕੇਤੇ** | **ਰਾਗ** | **ਪਰੀ** | **ਸਿਉ** *(ਸਿਉਂ)* | **ਕਹੀਅਨਿ,** *(ਕਹੀਅਨ)* |
| ਕਿਤਨੇ ਹੀ | ਸੁਰ-ਪ੍ਰਬੰਧ | ਪਰੀਆਂ, ਰਾਗਣੀਆਂ | ਸਮੇਤ | ਕਹਿੰਦੇ ਹਨ, ਗਾਂਦੇ ਹਨ |

| | |
|---|---|
| **ਕੇਤੇ** | **ਗਾਵਣਹਾਰੇ ॥** |
| ਕਿਤਨੇ ਹੀ | ਗਾਉਣ ਵਾਲੇ, ਸੰਗੀਤਕਾਰ |

***...(ਸੋਦਰ ਤੇ) ਕਿਤਨੇ ਹੀ ਸੰਗੀਤਕਾਰ ਰਾਗਾਂ ਨੂੰ ਰਾਗਣੀਆਂ ਸਮੇਤ ਗਾ ਰਹੇ ਹਨ।...***

| | | | | |
|---|---|---|---|---|
| **ਗਾਵਹਿ***(ਗਾਵਹਿਂ)* | **ਤੁਹਨੋ** | **ਪਉਣੁ***(ਪਉਣ)* | **ਪਾਣੀ** | **ਬੈਸੰਤਰੁ,***(ਬੈਸੰਤਰ)* |
| ਗਾ ਰਹੇ ਹਨ | ਤੈਨੂੰ | ਹਵਾ | ਜਲ | ਅਗਨੀ |

| | | |
|---|---|---|
| **ਗਾਵੈ** | **ਰਾਜਾ ਧਰਮੁ,***(ਧਰਮ)* | **ਦੁਆਰੇ ॥** |
| ਗਾ ਰਿਹੈ | ਯਮਰਾਜ, ਮੌਤ ਦਾ ਲੇਖਾ ਰੱਖਣ ਵਾਲਾ | ਦੁਆਰ ਉਤੇ |

***...ਸੋ ਦਰ ਭਾਵ (ਸਾਹਿਬ) ਦੇ ਦੁਆਰ ਤੇ ਹਵਾ ਪਾਣੀ, ਅਗਨੀ ਸਭ (ਸਾਹਿਬ ਦਾ) ਗਾਇਨ ਕਰ ਰਹੇ ਹਨ। ਧਰਮ ਰਾਜ ਵੀ ਸੋ ਦਰੁ ਤੇ (ਸਾਹਿਬ ਨੂੰ) ਗਾ ਰਿਹਾ ਹੈ।***

| | |
|---|---|
| **ਗਾਵਹਿ***(ਗਾਵਹਿਂ)* | **ਚਿਤੁ ਗੁਪਤੁ,***(ਚਿਤ ਗੁਪਤ)* |
| ਗਾ ਰਹੇ ਹਨ | ਚਿੱਤਰ ਗੁਪਤ, ਜੀਵਾਂ ਦੇ ਕਰਮਾਂ ਦਾ ਲੇਖਾ ਜੋਖਾ ਰਖਣ ਵਾਲੇ ਧਰਮ ਰਾਜ ਦੇ ਗੁਪਤ ਦੂਤ |

| | | | |
|---|---|---|---|
| **ਲਿਖਿ***(ਲਿਖ)* | **ਜਾਣਹਿ,***(ਜਾਣਹਿਂ)* | **ਲਿਖਿ***(ਲਿਖ)* | **ਲਿਖਿ***(ਲਿਖ)* |
| ਲਿਖਣਾ | ਜਾਣਦੇ ਹਨ | ਲਿਖਿਆ ਹੋਇਆ | ਲਿਖਿਆ ਹੋਇਆ |

| | |
|---|---|
| **ਧਰਮੁ,***(ਧਰਮ)* | **ਵੀਚਾਰੇ ॥** |
| ਧਰਮ ਰਾਜ | ਵੀਚਾਰਦਾ ਹੈ |

***...ਧਰਮ ਰਾਜ ਦੇ ਦੂਤ ਚਿੱਤਰ ਗੁਪਤ, ਜੋ ਜੀਵਾਂ ਦੇ ਕਰਮਾਂ ਦਾ ਲੇਖਾ ਲਿਖਣਾ ਜਾਣਦੇ ਹਨ, ਅਤੇ ਉਨ੍ਹਾਂ ਦਾ ਲਿਖਿਆ ਲੇਖਾ ਧਰਮ ਰਾਜ ਵਿਚਾਰਦਾ ਹੈ, ਉਹ ਚਿੱਤਰ ਗੁਪਤ ਵੀ (ਸੋ ਦਰ ਤੇ) ਤੇਰਾ ਜਸ ਗਾਇਨ ਕਰ ਰਹੇ ਹਨ।...***

| | | | |
|---|---|---|---|
| **ਗਾਵਹਿ***(ਗਾਵਹਿਂ)* | **ਈਸਰੁ***(ਈਸ਼ਰ)* | **ਬਰਮਾ** | **ਦੇਵੀ,** |
| ਗਾ ਰਹੇ ਹਨ | ਸ਼ਿਵ | ਬ੍ਰਹਮਾ | ਦੇਵੀ ਦੇਵਤੇ |

| | | |
|---|---|---|
| **ਸੋਹਨਿ***(ਸੋਹਨ)* | **ਸਦਾ** | **ਸਵਾਰੇ ॥** |
| ਸੁਹਣੇ ਲਗਦੇ ਹਨ | ਹਮੇਸ਼ਾਂ | ਤੇਰੇ ਸਾਜੇ ਸਵਾਰੇ ਹੋਏ |

***...(ਸੋ ਦਰ ਤੇ) ਤੇਰੇ ਸਾਜੇ ਸਵਾਰੇ ਸ਼ਿਵ, ਬ੍ਰਹੱਮਾ ਅਤੇ ਦੇਵੀ ਦੇਵਤੇ, ਤੇਰਾ ਜਸ ਗਾਇਨ ਕਰਦੇ ਹੋਏ ਸੁੰਦਰ ਲਗ ਰਹੇ ਹਨ।...***

| | | | |
|---|---|---|---|
| **ਗਾਵਹਿ***(ਗਾਵਹਿੰ)* | **ਇੰਦ,** | **ਇਦਾਸਣਿ** ***(ਇੰਦਾਸਣ)*** | **ਬੈਠੇ ,** |
| ਗਾ ਰਹੇ ਹਨ | ਇੰਦਰ ਦੇਵਤੇ | ਇੰਦਰ ਦੇ ਆਸਣ ਤੇ | ਬੈਠਕੇ |

| | | |
|---|---|---|
| **ਦੇਵਤਿਆ***(ਦੇਵਤਿਆਂ)* | **ਦਰਿ***(ਦਰ)* | **ਨਾਲੇ** ॥ |
| ਦੇਵਤਿਆਂ | ਦਰ ਉਤੇ | ਨਾਲ |

***...ਇੰਦ੍ਰਾਸਣ ਉਤੇ ਬੈਠੇ ਅਨੇਕਾਂ ਇੰਦਰ ਦੇਵਤੇ, ਦੇਵਤਿਆਂ ਸਮੇਤ (ਅਕਾਲ-ਪੁਰਖ ਦੇ) ਦਰ ਉਤੇ ਉਸਦਾ ਜਸ ਗਾਇਨ ਕਰ ਰਹੇ ਹਨ।...***

| | | | |
|---|---|---|---|
| **ਗਾਵਹਿ***(ਗਾਵਹਿੰ)* | **ਸਿਧ** | **ਸਮਾਧੀ** | **ਅੰਦਰਿ,***(ਅੰਦਰ)* |
| ਗਾ ਰਹੇ ਹਨ | (ਰਿਧੀਆਂ ਸਿੱਧੀਆਂ ਪ੍ਰਾਪਤ) ਸੰਤ | ਧਿਆਨ | ਵਿਚ |

| | | |
|---|---|---|
| **ਗਾਵਨਿ***(ਗਾਵਨ)* | **ਸਾਧ** | **ਵਿਚਾਰੇ** ॥ |
| ਗਾ ਰਹੇ ਹਨ | ਸਾਧੂ | ਵਿਚਾਰ ਕੇ |

***...ਅਨੇਕਾਂ ਹੀ (ਰਿਧੀਆਂ ਸਿਧੀਆਂ ਪ੍ਰਾਪਤ) ਸਿੱਧ-ਪੁਰਸ਼ ਸਮਾਧੀ ਅੰਦਰ ਲਿਵਲੀਨ, ਅਤੇ ਅਨੇਕਾਂ ਹੀ ਸਾਧੂ (ਸੋਦਰੁ ਤੇ) ਵਿਚਾਰ ਵਿਚਾਰ ਕੇ ਤੇਰਾ ਜਸ ਗਾਇਨ ਕਰ ਕਰਹੇ ਹਨ।...***

| | | | |
|---|---|---|---|
| **ਗਾਵਨਿ***(ਗਾਵਨ)* | **ਜਤੀ** | **ਸਤੀ** | **ਸੰਤੋਖੀ,** |
| ਗਾਉਂਦੇ ਹਨ | ਇੰਦ੍ਰੀਆਂ ਨੂੰ ਕਾਬੂ ਵਿਚ ਰਖਣ ਵਾਲਾ | ਦਾਨੀ | ਸਬਰ ਵਾਲਾ |

| | | |
|---|---|---|
| **ਗਾਵਹਿ***(ਗਾਵਹਿੰ)* | **ਵੀਰ** | **ਕਰਾਰੇ** ॥ |
| ਗਾ ਰਹੇ ਹਨ | ਯੋਧੇ | ਤਕੜੇ |

***...ਜਤੀ, ਦਾਨੀ ਅਤੇ ਸਬਰ ਸੰਤੋਖ ਵਾਲੇ ਸਭ (ਸੋਦਰ ਤੇ ਅਕਾਲ ਪੁਰਖ ਨੂੰ) ਗਾ ਰਹੇ ਹਨ। ਮਹਾਂ ਸੂਰਬੀਰ ਯੋਧੇ ਵੀ ਤੇਰਾ ਜਸ ਗਾਇਨ ਕਰ ਰਹੇ ਹਨ।...***

| | | | |
|---|---|---|---|
| **ਗਾਵਨਿ***(ਗਾਵਨ)* | **ਪੰਡਿਤ,** | **ਪੜਨਿ***(ਪੜ੍ਹਨ)* | **ਰਖੀਸਰ,***(ਰਖੀਸ਼ਰ)* |
| ਗਾਉਂਦੇ ਹਨ | ਵਿਦਵਾਨ | ਪੜ੍ਹਦੇ ਹਨ | ਰਿਖੀ-ਈਸ਼ਰ (ਮਹਾਂ-ਰਿਸ਼ੀ) |

| | | |
|---|---|---|
| **ਜੁਗੁ ਜੁਗੁ***(ਜੁਗ ਜੁਗ)* | **ਵੇਦਾ***(ਵੇਦਾਂ)* | **ਨਾਲੇ** ॥ |
| ਜੁਗਾਂ ਜੁਗਾਂ ਤੋਂ, ਸਦਾ ਤੋਂ | ਵੇਦਾਂ ਨੂੰ, ਧਰਮ ਪੁਸਤਕਾਂ ਨੂੰ | ਸਣੇ, ਨਾਲ |

***...ਵਿਦਵਾਨ ਪੁਰਸ਼ ਅਤੇ ਮਹਾਂ-ਰਿਸ਼ੀ, ਜੁਗਾਂ ਜੁਗਾਂ ਤੋਂ ਵੇਦਾਂ ਦਾ ਪਠਨ-ਪਾਠ ਕਰਦੇ ਹੋਏ ਤੇਰਾ ਜਸ ਗਾਇਨ ਕਰਦੇ ਹਨ।...***

| | | | |
|---|---|---|---|
| **ਗਾਵਹਿ***(ਗਾਵਹਿਂ)* | **ਮੋਹਣੀਆ***(ਮੋਹਣੀਆਂ)* | **ਮਨੁ***(ਮਨ)* | **ਮੋਹਨਿ***(ਮੋਹਨ)* |
| ਗਾ ਰਹੇ ਹਨ | ਸੁੰਦਰ ਇਸਤ੍ਰੀਆਂ | ਮਨ, ਹਰਦਾ | ਮੋਹਣ ਵਾਲੀਆਂ |

| | | |
|---|---|---|
| **ਸੁਰਗਾ***(ਸੁਰਗਾਂ)* | **ਮਛ** | **ਪਇਆਲੇ ॥** |
| ਸੁਰਗਾਂ ਵਿਚ | ਮਾਤ ਲੋਕ ਵਿਚ | ਪਾਤਾਲ ਲੋਕ ਵਿਚ |

***...ਸੁੰਦਰ ਇਸਤ੍ਰੀਆਂ ਜੋ ਸਵਰਗਾਂ ਵਿਚ, ਮਾਤ ਲੋਕ ਵਿਚ ਅਤੇ ਪਤਾਲ ਲੋਕ ਵਿਚ ਮਨ ਨੂੰ ਮੋਹ ਲੈਂਦੀਆਂ ਹਨ ਸਭ (ਸੋ ਦਰ ਤੇ) ਤੇਰਾ ਹੀ ਜੱਸ ਗਾਇਨ ਕਰ ਰਹੀਆਂ ਹਨ।...***

| | |
|---|---|
| **ਗਾਵਨਿ***(ਗਾਵਨ)* | **ਰਤਨ** |
| ਗਾਉਂਦੇ ਹਨ | ਚੌਦਾਂ ਰਤਨ ਜੋ ਸਮੁੰਦਰ ਨੂੰ ਰਿੜਕਣ ਤੋਂ ਪੈਦਾ ਹੋਏ ਸਨ |

| | | | | |
|---|---|---|---|---|
| **ਉਪਾਏ** | **ਤੇਰੇ,** | **ਅਠਸਠਿ***(ਅਠਸਠ)* | **ਤੀਰਥ** | **ਨਾਲੇ ॥** |
| ਪੈਦਾ ਕੀਤੇ ਹੋਏ | ਤੁਹਾਡੇ | ਅਠ+ਸੱਠ=ਅਠਾਹਠ | ਧਰਮ ਅਸਥਾਨ | ਸਣੇ ਨਾਲ |

***...ਤੇਰੇ ਪੈਦਾ ਕੀਤੇ ਹੋਏ ਚੌਦਾਂ ਰਤਨ, ਅਠਾਹਠ ਤੀਰਥਾਂ ਸਮੇਤ, ਸਭ ਲੋਕ (ਸੋਦਰ ਤੇ) ਤੈਨੂੰ ਗਾਉਂਦੇ ਹਨ।...***

| | | | |
|---|---|---|---|
| **ਗਾਵਹਿ***(ਗਾਵਹਿਂ)* | **ਜੋਧ** | **ਮਹਾਬਲ***(ਮਹਾਂਬਲ)* | **ਸੂਰਾ,** |
| ਗਾ ਰਹੇ ਹਨ | ਯੋਧੇ | ਵੱਡੀ ਤਾਕਤ ਵਾਲੇ | ਬਹਾਦਰ |

| | | |
|---|---|---|
| **ਗਾਵਹਿ***(ਗਾਵਹਿਂ)* | **ਖਾਣੀ** | **ਚਾਰੇ ॥** |
| ਗਾ ਰਹੀਆਂ ਹਨ | ਖਾਣੀਆਂ(ਅੰਡਜ, ਜੇਰਜ, ਸੇਤਜ, ਉਤਭੁਜ) | ਚਾਰ ਹੀ |

***...ਮਹਾਂਬਲੀ ਯੋਧੇ, ਸੂਰਬੀਰ, ਬਹਾਦਰ ਅਤੇ ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਸਭ (ਤੇਰੇ ਦਰ ਤੇ ਤੇਰਾ ਜਸ) ਗਾਇਨ ਕਰ ਰਹੇ ਹਨ।...***

| | | | |
|---|---|---|---|
| **ਗਾਵਹਿ***(ਗਾਵਹਿਂ)* | **ਖੰਡ** | **ਮੰਡਲ** | **ਵਰਭੰਡਾ,** |
| ਗਾ ਰਹੇ ਹਨ | ਨੌ ਖੰਡ, ਧਰਤੀ ਦੇ ਨੌਂ ਖਿੱਤੇ | ਇਕ ਭੂਗੋਲਿਕ ਇਕਾਈ | ਸਾਰੀ ਸ੍ਰਿਸ਼ਟੀ, ਬ੍ਰਹਿਮੰਡ |

| | | | |
|---|---|---|---|
| **ਕਰਿ***(ਕਰ)* | **ਕਰਿ***(ਕਰ)* | **ਰਖੇ** | **ਧਾਰੇ ॥** |
| ਬਣਾ ਕੇ | ਬਣਾ ਕੇ | ਰੱਖਿਆ | ਟਿਕਾ ਕੇ, ਸੁਤ੍ਰਿਤ ਕਰਕੇ |

***...(ਕਰਤਾ-ਪੁਰਖ ਦੇ) ਸਿਰਜੇ ਹੋਏ ਸਾਰੇ ਖੰਡ, ਮੰਡਲ ਅਤੇ ਬ੍ਰਹਿਮੰਡ ਜਿਨ੍ਹਾਂ ਨੂੰ ਉਸ ਨੇ ਟਿਕਾ ਕੇ ਰੱਖਿਆ ਹੋਇਆ ਹੈ, (ਸਭ ਪ੍ਰਭੂ ਜਸ) ਗਾਇਨ ਕਰ ਰਹੇ ਹਨ।...***

| | | | | |
|---|---|---|---|---|
| **ਸੋਈ** | **ਤੁਧੁਨੋ** *(ਤੁਧਨੋ)* | **ਗਾਵਹਿ,** *(ਗਾਵਹਿੰ)* | **ਜੋ ਤੁਧੁ** *(ਤੁਧ)* | **ਭਾਵਨਿ,** *(ਭਾਵਨ)* |
| ਉਹੋ ਹੀ | ਤੈਨੂੰ | ਗਾਉਂਦੇ ਹਨ | ਜਿਹੜੇ ਤੈਨੂੰ | ਚੰਗੇ ਲਗਦੇ ਹਨ |

| | | | |
|---|---|---|---|
| **ਰਤੇ** | **ਤੇਰੇ** | **ਭਗਤ** | **ਰਸਾਲੇ ॥** |
| ਰੰਗੇ ਹੋਏ | ਤੁਹਾਡੇ | ਭਜਨ ਕਰਨ ਵਾਲੇ | ਰਸੀਏ, ਰਸ ਭਰਪੂਰ |

***...ਜੋ ਤੈਨੂੰ ਭਾਉਂਦੇ ਹਨ, ਉਹੀ ਭਗਤ ਜਨ ਰਸੀਏ, ਤੇਰੇ ਪਿਆਰ ਰੰਗ ਵਿਚ ਰੰਗੇ ਹੋਏ (ਸੋਦਰੁ ਤੇ ਤੇਰਾ ਜਸ) ਗਾਇਨ ਕਰ ਰਹੇ ਹਨ।...***

| | | | | | |
|---|---|---|---|---|---|
| **ਹੋਰਿ** *(ਹੋਰ)* | **ਕੇਤੇ** | **ਗਾਵਨਿ,** *(ਗਾਵਨ)* | **ਸੇ** | **ਮੈ** | **ਚਿਤਿ,** *(ਚਿਤ)* |
| ਹੋਰ | ਕਿਤਨੇ | ਗਾਉਂਦੇ ਹਨ | ਉਹ | ਮੈਨੂੰ | ਚੇਤ ਵਿਚ, ਯਾਦ ਵਿਚ |

| | | | | |
|---|---|---|---|---|
| **ਨ** *(ਨਾਂ)* | **ਆਵਨਿ,** *(ਆਵਨ)* | **ਨਾਨਕੁ** *(ਨਾਨਕ)* | **ਕਿਆ** | **ਵੀਚਾਰੇ ॥** |
| ਨਹੀਂ | ਆਉਂਦੇ | (ਸਤਿਗੁਰੂ)ਨਾਨਕ | ਕੀ | ਵੀਚਾਰ ਕਰੇ |

***...ਹੋਰ ਕਿਤਨੇ ਹੀ ਜੀਵ ਤੇਰਾ ਜਸ ਗਾਇਨ ਕਰ ਰਹੇ ਹਨ, ਜੋ ਮੇਰੇ ਚੇਤੇ ਵਿਚ ਨਹੀਂ ਆ ਰਹੇ, ਨਾਨਕ ਇਨ੍ਹਾਂ (ਗਿਣਤੀਆਂ ਆਦਿ) ਬਾਰੇ ਕੀ ਵਿਚਾਰ ਕਰ ਸਕਦਾ ਹੈ।...***

| | | | |
|---|---|---|---|
| **ਸੋਈ** | **ਸੋਈ,** | **ਸਦਾ** | **ਸਚੁ,** *(ਸੱਚ)* |
| ਉਹ | ਉਹ | ਹਮੇਸ਼ਾਂ | ਸੱਚ, ਸਦਾ ਸਥਿਰ, |

| | | | |
|---|---|---|---|
| **ਸਾਹਿਬੁ** *(ਸਾਹਿਬ)* | **ਸਾਚਾ** | **ਸਾਚੀ** | **ਨਾਈ ॥** |
| ਅਕਾਲ ਪੁਰਖ | ਸੱਚਾ, ਸੱਤ ਸਰੂਪ | ਸੱਚੀ | ਵਡਿਆਈ |

***...ਉਹ ਸੱਤ ਸਰੂਪ ਸਾਹਿਬ ਹੀ, ਸਦੀਵ ਕਾਲ ਸਥਿਰ ਰਹਿਣ ਵਾਲਾ ਹੈ, ਅਤੇ ਉਸਦੀ ਵਡਿਆਈ ਵੀ ਸੱਤ ਹੈ।...***

| | | |
|---|---|---|
| **ਹੈ** | **ਭੀ** | **ਹੋਸੀ,** |
| ਵਰਤਮਾਨ ਵਿਚ ਹੈ, ਹੁਣ ਹੈ | ਭਵਿੱਖ ਵਿਚ ਵੀ | ਹੋਵੇਗਾ |

| | | | | | |
|---|---|---|---|---|---|
| **ਜਾਇ** | **ਨ** *(ਨਾਂ)* | **ਜਾਸੀ,** | **ਰਚਨਾ** | **ਜਿਨਿ** *(ਜਿਨ)* | **ਰਚਾਈ ॥** |
| ਜੰਮਦਾ | ਨਹੀਂ | ਮਰੇਗਾ | ਸ੍ਰਿਸ਼ਟੀ, ਬ੍ਰਹਿਮੰਡ | ਜਿਸਨੇ | ਰਚਿਆ ਹੈ |

***...ਜਿਸ ਕਰਤਾ ਪੁਰਖ ਨੇ ਬ੍ਰਹਿਮੰਡੀ ਰਚਨਾ ਰਚੀ ਹੈ, ਉਸਦੀ ਹੋਂਦ ਹੁਣ ਵੀ ਹੈ ਅਤੇ ਭਵਿੱਖ ਵਿਚ ਵੀ ਹੋਵੇਗੀ। ਉਹ ਨਾ ਕਦੀ ਪੈਦਾ ਹੋਇਆ ਹੈ ਅਤੇ ਨਾ ਹੀ ਕਦੀ ਮਰੇਗਾ।...***

| | | | | |
|---|---|---|---|---|
| **ਰੰਗੀ**(*ਰੰਗੀਂ*) | **ਰੰਗੀ**(*ਰੰਗੀਂ*) | **ਭਾਤੀ,**(*ਭਾਂਤੀਂ*) | **ਕਰਿ**(*ਕਰ*) | **ਕਰਿ,**(*ਕਰ*) |
| ਰੰਗਾਂ ਦੀ | ਰੰਗਾ ਦੀ, (ਰੰਗ ਬਰੰਗੀ) | ਕਿਸਮਾਂ ਦੀ | ਬਣਾ ਕੇ | ਬਣਾ ਕੇ |

| | | | |
|---|---|---|---|
| **ਜਿਨਸੀ,** | **ਮਾਇਆ** | **ਜਿਨਿ**(*ਜਿਨ*) | **ਉਪਾਈ ॥** |
| ਕਈ ਜਿਣਸ, ਜਾਤੀਆਂ, ਸ਼੍ਰੇਣੀਆਂ | ਸ੍ਰਿਸ਼ਟੀ, ਸੰਸਾਰ ਦੀ ਖੇਡ | ਜਿਸਨੇ | ਪੈਦਾ ਕੀਤੀ |

***...ਜਿਸ ਕਰਤਾ ਪੁਰਖ ਨੇ ਕਈ ਕਿਸਮਾਂ, ਕਈ ਨਸਲਾਂ ਅਤੇ ਸ਼੍ਰੇਣੀਆਂ ਦੀ ਰੰਗ-ਬਰੰਗੀ ਸੰਸਾਰ ਦੀ ਖੇਡ ਬਣਾਕੇ, ਉਤਪੰਨ ਕੀਤੀ ਹੈ।...***

| | | | | |
|---|---|---|---|---|
| **ਕਰਿ**(*ਕਰ*) | **ਕਰਿ**(*ਕਰ*) | **ਵੇਖੈ,** | **ਕੀਤਾ** | **ਆਪਣਾ,** |
| ਬਣਾ ਕੇ | ਬਣਾ ਕੇ(ਭਾਵ ਰਚਕੇ) | ਵੇਖਦਾ ਹੈ, ਸੰਭਾਲਦਾ ਹੈ | ਕੀਤੇ ਹੋਏ ਨੂੰ | ਆਪਣੇ |

| | | |
|---|---|---|
| **ਜਿਵ**(*ਜਿੰਵ*) | **ਤਿਸਦੀ** | **ਵਡਿਆਈ ॥** |
| ਜਿਵੇਂ | ਉਸਦੀ | ਬਿਰਦ, ਵਡੱਪਣ |

***...(ਕਰਤਾ-ਪੁਰਖ ਜੀ ਆਪਣੀ ਰਚਨਾ ਨੂੰ) ਰਚਕੇ ਆਪਣੇ ਵੱਡੇ ਹੋਣ ਦੇ ਬਿਰਦ ਅਨੁਸਾਰ, ਉਸ ਸਾਜੀ ਹੋਈ ਰਚਨਾ ਦੀ ਸਾਂਭ ਸੰਭਾਲ ਕਰਦੇ ਹਨ।...***

| | | | | |
|---|---|---|---|---|
| **ਜੋ** | **ਤਿਸੁ**(*ਤਿਸ*) | **ਭਾਵੈ,** | **ਸੋਈ** | **ਕਰਸੀ,** |
| ਜਿਹੜੀ ਗਲ ਵੀ | ਉਸਨੂੰ | ਚੰਗੀ ਲਗਦੀ ਹੈ | ਉਹੋ ਹੀ | ਕਰੇਗਾ |

| | | | |
|---|---|---|---|
| **ਹੁਕਮੁ**(*ਹੁਕਮ*) | **ਨ**(*ਨਾਂ*) | **ਕਰਣਾ** | **ਜਾਈ ॥** |
| ਆਦੇਸ਼ | ਨਹੀਂ | ਕੀਤਾ | ਜਾ ਸਕਦਾ |

***...ਉਸ ਨੂੰ ਜੋ ਚੰਗਾ ਲਗੇਗਾ ਉਹ ਉਹੋ ਹੀ ਕਰੇਗਾ, (ਸਾਹਿਬ ਨੂੰ) ਹੁਕਮ ਨਹੀਂ ਕੀਤਾ ਜਾ ਸਕਦਾ।...***

| | | | |
|---|---|---|---|
| **ਸੋ** | **ਪਾਤਿਸਾਹ,**(*ਪਾਤਸ਼ਾਹ*) | **ਸਾਹਾ**(*ਸ਼ਾਹਾਂ*) | **ਪਾਤਿਸਾਹਿਬ,**(*ਪਾਤਸਾਹਿਬ*) |
| ਉਹ | ਬਾਦਸ਼ਾਹ | ਬਾਦਸ਼ਾਹਾਂ ਦਾ ਵੀ | ਬਾਦਸ਼ਾਹ |

| | | |
|---|---|---|
| **ਨਾਨਕ** | **ਰਹਣੁ**(*ਰਹਣ*) | **ਰਜਾਈ ॥੨੭॥**(*ਰਜ਼ਾਈ*) |
| ਹੇ ਨਾਨਕ! | ਰਹਿਣਾ | ਰਜ਼ਾ ਵਿਚ, ਹੁਕਮ ਅਨੁਸਾਰ |

***...ਉਹ (ਸਾਹਿਬ ਜੀ), ਪਾਤਸ਼ਾਹਾਂ ਦੇ ਵੀ ਪਾਤਸ਼ਾਹ ਹਨ (ਇਸ ਲਈ) ਹੇ ਨਾਨਕ। (ਉਸਦੀ) ਰਜ਼ਾ ਵਿਚ ਰਹਿਣਾ ਹੀ (ਠੀਕ ਹੈ।)***

**ਮੁੰਦਾ**(*ਮੁੰਦਾਂ*)
ਮੁੰਦਰਾਂ, ਕੁੰਡਲ ਜੋ ਜੋਗ ਮੱਤ ਵਾਲੇ ਆਪਣੇ ਕੰਨਾਂ ਵਿਚ ਪਾਉਂਦੇ ਹਨ

**ਸੰਤੋਖੁ,**(*ਸੰਤੋਖ*)
ਸਬਰ, ਇੱਛਾਵਾਂ ਉੱਤੇ ਅੰਕੁਸ਼

**ਸਰਮੁ**(*ਸ਼ਰਮ*)
ਸ਼੍ਰਮ, ਉਦਮ, ਮਿਹਨਤ

**ਪਤੁ**(*ਪਤ*)
ਪਾਤ੍ਰ, ਚਿੱਪੀ, ਠੂਠਾ

**ਝੋਲੀ**
ਜੋਗੀਆਂ ਦੀ ਭਿਖਿਆ ਪਾਉਣ ਵਾਲੀ ਗੋਦੜੀ

**ਧਿਆਨ**
ਚਿੰਤਨ

**ਕੀ**
ਦੀ

**ਕਰਹਿ**(*ਕਰਹਿਂ*)
ਕਰ ਲਵੇਂ

**ਬਿਭੂਤਿ ॥**(*ਬਿਭੂਤ*)
ਵਿਭੂਤੀ, ਭਸਮ, ਰਾਖ

***(ਹੇ ਜੋਗੀ! ਜੇ ਤੂੰ) ਸਬਰ ਸੰਤੋਖ ਨੂੰ ਆਪਣੀਆਂ ਮੁੰਦਰਾਂ ਬਣਾਵੇਂ, (ਬੰਦਗੀ ਦੀ) ਘਾਲ ਕਮਾਈ ਨੂੰ ਠੂਠਾ ਤੇ ਗੋਦੜੀ ਬਣਾ ਲਵੇਂ, ਅਤੇ ਪਰਮਾਤਮ ਚਿੰਤਨ ਦੀ ਵਿਭੂਤੀ ਕਰ ਲਵੇਂ...***

**ਖਿੰਥਾ**
ਗੋਦੜੀ, ਖ਼ਫਣੀ

**ਕਾਲੁ,**(*ਕਾਲ*)
ਮੌਤ, ਮ੍ਰਿਤੂ

**ਕੁਆਰੀ**
ਪਵਿੱਤਰ

**ਕਾਇਆ**(*ਕਾਇਆਂ*)
ਸਰੀਰ

**ਜੁਗਤਿ,**(*ਜੁਗਤ*)
ਜੁਗਤੀ ਵਿਚ,
ਰਹਿਤ ਵਿਚ

**ਡੰਡਾ**
ਸੋਟਾ (ਜੋ ਜੋਗੀ ਆਪਣੇ ਹੱਥ ਵਿਚ ਰੱਖਦੇ ਹਨ।

**ਪਰਤੀਤਿ ॥**(*ਪਰਤੀਤ*)
ਨਿਸ਼ਚਾ, ਸਿਦਕ

***...(ਹੇ ਜੋਗੀ ਜੇ ਤੂੰ) ਮ੍ਰਿਤੂ ਦੈ ਭੈ ਨੂੰ ਗੋਦੜੀ, ਸਰੀਰ ਨੂੰ ਵਿਕਾਰਾਂ ਦੀ ਮੈਲ ਤੋਂ ਪਵਿੱਤਰ ਰਖਣ ਨੂੰ ਜੀਵਨ-ਜੁਗਤਿ ਅਥਵਾ ਜੀਵਨ ਦੀ ਮਰਿਯਾਦਾ, ਅਤੇ (ਅਕਾਲ-ਪੁਰਖ ਦੇ ਭਰੋਸੇ ਨੂੰ) ਆਪਣਾ ਡੰਡਾ ਬਣਾ ਲਵੇਂ (ਤਾਂ ਹੀ ਸਚਿਆਰ-ਪੁਰਖ ਬਣਿਆ ਜਾ ਸਕਦਾ ਹੈ। ਇਨ੍ਹਾਂ ਬਾਹਰ-ਮੁੱਖੀ ਪਾਖੰਡਮਈ ਭੇਖਾਂ ਨਾਲ ਪ੍ਰਭੂ ਪ੍ਰਾਪਤੀ ਨਹੀਂ ਹੋ ਸਕਦੀ)...***

***ਆਈ ਪੰਥੀ,***
ਆਈ ਪੰਥ ਦਾ ਅਨੁਯਾਈ (ਜੋਗੀਆਂ ਦੇ ਬਾਰਾਂ ਫਿਰਕਿਆਂ ਵਿਚੋਂ ਸ਼੍ਰੋਮਣੀ ਫਿਰਕਾ)

***ਸਗਲ***
ਸਾਰਿਆਂ ਨੂੰ

**ਜਮਾਤੀ**
ਇਕੋ ਜਮਾਤ ਦੇ, ਇਕੋ ਵਰਗ ਦੇ

**ਮਨਿ**(*ਮਨ*)
ਮਨ ਨੂੰ

**ਜੀਤੈ**
ਜਿੱਤਿਆਂ

**ਜਗੁ**(*ਜਗ*)
ਸੰਸਾਰ

**ਜੀਤੁ ॥**(*ਜੀਤ*)
ਜਿੱਤਣਾ

***...(ਸਹੀ ਅਰਥਾਂ ਵਿਚ) ਆਈ ਪੰਥ ਦਾ ਅਨੁਯਾਈ ਉਹ ਹੈ ਜੋ ਸਾਰਿਆਂ ਪ੍ਰਾਣੀਆਂ ਨੂੰ ਇਕੋ ਜਮਾਤ ਦੇ, ਆਪਣੇ ਵਰਗੇ, ਭਾਵ ਇਕੋ ਜਿਹੇ, ਸਮਦ੍ਰਿਸ਼ਟ ਜਾਣੇ। ਜਿਸਨੇ ਆਪਣੇ ਮਨ ਨੂੰ, ਅਥਵਾ ਆਪਣੀਆਂ ਮਨ ਦੀਆਂ ਇੱਛਾਵਾਂ ਤੇ ਕਾਬੂ ਪਾ ਲਿਆ, ਸਮਝੋ ਉਸਨੇ ਸਾਰੇ ਸੰਸਾਰ ਨੂੰ ਫਤਹਿ ਕਰ ਲਿਆ ਹੈ।...***

| | | |
|---|---|---|
| **ਆਦੇਸੁ** *(ਆਦੇਸ)*<br>ਜੋਗੀਆਂ ਦੇ ਪਰਸਪਰ ਮਿਲਣ ਸਮੇਂ ਦਾ ਸ੍ਰਿਸ਼ਟਾਚਾਰਕ ਸ਼ਬਦ, ਨਮਸਕਾਰ | **ਤਿਸੈ**<br>ਤਿਸ ਨੂੰ | **ਆਦੇਸੁ ॥** *(ਆਦੇਸ)*<br>ਨਮਸਕਾਰ |

***...ਨਮਸਕਾਰ ਹੈ ਉਸ ਕਰਤਾ ਪੁਰਖ ਨੂੰ...***

| | |
|---|---|
| **ਆਦਿ** *(ਆਦ)*<br>ਮੁੱਢ, ਮੂਲ | **ਅਨੀਲੁ** *(ਅਨੀਲ)*<br>ਅਰੰਗ, ਨੀਲ-ਵਰਣ ਰਹਿਤ, ਆਮ ਕਰਕੇ ਪ੍ਰਭੂ ਨੂੰ ਨੀਲ-ਵਰਣ, ਘਨ-ਸ਼ਿਆਮ ਮੰਨਿਆ ਜਾਂਦਾ ਹੈ। |

| | |
|---|---|
| **ਅਨਾਦਿ** *(ਅਨਾਦ)*<br>ਜਿਸਦਾ ਕੋਈ ਆਦਿ ਨਹੀਂ | **ਅਨਾਹਤਿ,** *(ਅਨਾਹਤ)*<br>ਨਾਸ਼ ਰਹਿਤ, ਅਬਿਨਾਸ਼ੀ |

| | | | |
|---|---|---|---|
| **ਜੁਗੁ** *(ਜੁਗ)*<br>ਜੁਗ | **ਜੁਗੁ** *(ਜੁਗ)*<br>ਜੁਗ | **ਏਕੋ**<br>ਇਕੋ ਹੀ | **ਵੇਸੁ ॥੨੮॥** *(ਵੇਸ)*<br>ਭੇਖ, ਸਰੂਪ |

***...ਜੋ ਸਭ ਬ੍ਰਹਿਮੰਡ ਦਾ ਮੂਲ ਹੈ, ਅਰੰਗ, ਭਾਵ ਉਜੂਲ ਸਰੂਪ ਹੈ। ਜਿਸ ਦਾ ਆਪਣਾ ਕੋਈ ਮੁੱਢ ਨਹੀਂ ਅਤੇ ਉਸਦਾ ਜੁੱਗਾਂ ਜੁੱਗਾਂ ਤੋਂ ਨਿਰੰਤਰ ਇਕੋ ਸਰੂਪ ਹੈ।...***

| | | |
|---|---|---|
| **ਭੁਗਤਿ** *(ਭੁਗਤ)*<br>ਚੂਰਮਾ, ਜੋਗੀਆਂ ਦੇ ਭੰਡਾਰਿਆਂ ਤੇ ਵੰਡਿਆਂ ਜਾਂਦਾ ਪ੍ਰਸ਼ਾਦ | **ਗਿਆਨੁ** *(ਗਿਆਨ)*<br>(ਪਰਮਾਤਮ) ਗਿਆਨ | **ਦਇਆ**<br>ਕਰੁਣਾ |

| | | | | |
|---|---|---|---|---|
| **ਭੰਡਾਰਣਿ,** *(ਭੰਡਾਰਣ)*<br>ਭੰਡਾਰਾ ਵਰਤਾਣ ਵਾਲੀ | **ਘਟਿ** *(ਘਟ)*<br>ਹਿਰਦੇ ਵਿਚ | **ਘਟਿ** *(ਘਟ)*<br>ਹਿਰਦੇ ਵਿਚ | **ਵਾਜਹਿ** *(ਵਾਜਹਿੰ)*<br>ਵੱਜ ਰਹੇ ਹਨ | **ਨਾਦ ॥**<br>ਸੰਖ, ਰਣ-ਸਿੰਗੇ |

***...(ਹੇ ਜੋਗੀ!) ਪਰਮਾਤਮ-ਗਿਆਨ ਨੂੰ ਚੂਰਮਾ ਬਣਾ, ਦਇਆ ਨੂੰ ਭੰਡਾਰਣ ਬਣਾ ਅਤੇ ਅੰਤਰ ਆਤਮਾ ਵਿਚ ਪਰਮਾਤਮ-ਸ਼ਬਦ ਰੂਪੀ ਸੰਖ ਜਾਂ ਨਾਦੀ ਆਦਿ ਵਜਦੇ ਹੋਣੇ ਚਾਹੀਦੇ ਹਨ।...***

| | | |
|---|---|---|
| **ਆਪਿ** *(ਆਪ)*<br>ਆਪ ਹੀ | **ਨਾਥੁ,** *(ਨਾਥ)*<br>ਯੋਗੀ ਮਹੰਤ, ਮੱਠ ਦਾ ਮੁੱਖੀ ਅਧਿਅਕਸ਼ | **ਨਾਥੀ**<br>ਨੱਥੀ ਹੋਈ, ਸੂਤਰ ਬੱਧ ਕੀਤੀ ਹੋਈ |

| | | |
|---|---|---|
| **ਸਭ**<br>ਸਾਰੀ | **ਜਾ ਕੀ,** *(ਜਾਂਕੀ)*<br>ਜਿਸਦੀ | **ਰਿਧਿ** *(ਰਿਧ)*<br>ਰਿਧੀਆਂ, ਧਨ ਸੰਪਦਾ ਪੈਦਾ ਕਰਨ ਵਾਲੀਆਂ ਕਰਾਮਾਤੀ ਸ਼ਕਤੀਆਂ |

| | | |
|---|---|---|
| **ਸਿਧਿ***(ਸਿਧ)* | **ਅਵਰਾ** | **ਸਾਦ ॥** |
| ਸਿਧੀਆਂ, ਕਰਾਮਾਤਾਂ, ਜੋਗੀਆਂ ਵਿਚ ਅੱਠ ਵੱਡੀਆਂ ਸਿੱਧੀਆਂ ਮੰਨੀਆਂ ਗਈਆਂ ਹਨ। | ਹੋਰ | ਸੁਆਦ |

***...(ਕਰਤਾ ਪੁਰਖ) ਆਪ ਹੀ ਮੁੱਖੀ ਨਾਥ ਹੈ, ਜਿਸਨੇ ਸਾਰੀ ਸ੍ਰਿਸ਼ਟੀ ਨੂੰ ਨੱਥਿਆ ਹੋਇਆ ਹੈ, ਅਥਵਾ ਨਿਯਮ-ਬੱਧ ਕੀਤਾ ਹੋਇਆ ਹੈ। ਇਹ ਰਿੱਧੀਆਂ ਸਿੱਧੀਆਂ ਦਾ ਸੁਆਦ ਹੋਰ ਪਾਸੇ ਪਰਮਾਤਮਾ ਦੇ ਰਸਤੇ ਤੋਂ ਪਰ੍ਹੇ ਲਿਜਾਣ ਵਾਲਾ ਚਸਕਾ ਹੈ।***

| | | | |
|---|---|---|---|
| **ਸੰਜੋਗ***(ਸੰਜੋਗ)* | **ਵਿਜੋਗੁ***(ਵਿਜੋਗ)* | **ਦੁਇ,***(ਦੁਇੰ)* | **ਕਾਰ** |
| ਪ੍ਰਭੂ ਨਾਲ ਮਿਲਣਾ | ਪ੍ਰਭੂ ਤੋਂ ਵਿਛੜਣਾ | ਦੋਵੇਂ | ਸੰਸਾਰ ਦਾ ਪ੍ਰਬੰਧ |

| | |
|---|---|
| **ਚਲਾਵਹਿ,***(ਚਲਾਵਹਿੰ)* | **ਲੇਖੇ** |
| ਚਲਾ ਰਹੇ ਹਨ | ਹਿਸਾਬ ਨਾਲ, ਲੇਖੇ ਅਨੁਸਾਰ |

| | |
|---|---|
| **ਆਵਹਿ***(ਆਵਹਿੰ)* | **ਭਾਗ ॥** |
| ਆਉਂਦੇ ਹਨ | ਹਿੱਸਾ, ਕਰਮਾਂ ਦੇ ਫਲ |

***...ਸੰਜੋਗ ਅਤੇ ਵਿਜੋਗ ਦੋਵੇਂ ਤਾਕਤਾਂ ਸੰਸਾਰ ਦਾ ਪ੍ਰਬੰਧ ਚਲਾ ਰਹੀਆਂ ਹਨ, ਅਤੇ ਜੀਵਾਂ ਨੂੰ ਕੀਤੇ ਹੋਏ ਕਰਮਾਂ ਦੇ ਲੇਖੇ ਅਨੁਸਾਰ ਫਲ ਪ੍ਰਾਪਤ ਹੁੰਦੇ ਹਨ।***

| | | |
|---|---|---|
| **ਆਦੇਸੁ,***(ਆਦੇਸ)* | **ਤਿਸੈ** | **ਆਦੇਸੁ ॥** *(ਆਦੇਸ)* |
| ਜੋਗੀਆਂ ਦੇ ਪਰਸਪਰ ਮਿਲਣ ਸਮੇਂ ਦਾ ਸ੍ਰਿਸ਼ਟਾਚਾਰਕ ਸ਼ਬਦ, ਨਮਸਕਾਰ | ਤਿਸ ਨੂੰ | ਨਮਸਕਾਰ |

***...ਨਮਸਕਾਰ ਹੈ ਉਸ ਕਰਤਾ ਪੁਰਖ ਨੂੰ....***

| | |
|---|---|
| **ਆਦਿ***(ਆਦ)* | **ਅਨੀਲੁ** *(ਅਨੀਲ)* |
| ਮੁੱਢ, ਮੂਲ | ਅਰੰਗ, ਨੀਲ ਵਰਣ ਰਹਿਤ, ਆਮ ਕਰਕੇ ਪ੍ਰਭੂ ਨੂੰ ਨੀਲ ਵਰਣ, ਘਨ ਸ਼ਿਆਮ ਮੰਨਿਆ ਜਾਂਦਾ ਹੈ। |

| | |
|---|---|
| **ਅਨਾਦਿ***(ਅਨਾਦ)* | **ਅਨਾਹਤਿ,***(ਅਨਾਹਤ)* |
| ਜਿਸਦਾ ਕੋਈ ਆਦਿ ਨਹੀਂ | ਨਾਸ਼ ਰਹਿਤ, ਅਬਿਨਾਸ਼ੀ |

| | | | |
|---|---|---|---|
| **ਜੁਗੁ***(ਜੁਗ)* | **ਜੁਗੁ***(ਜੁਗ)* | **ਏਕੋ** | **ਵੇਸੁ ॥੨੯॥** *(ਵੇਸ)* |
| ਜੁਗ | ਜੁਗ | ਇਕੋ ਹੀ | ਭੇਖ, ਸਰੂਪ |

***...ਜੋ ਸਭ ਬ੍ਰਹਿਮੰਡ ਦਾ ਮੂਲ ਹੈ, ਅਰੰਗ ਭਾਵ ਉਜ੍ਹਲ ਸਰੂਪ ਹੈ, ਜਿਸ ਦਾ ਆਪਣਾ ਕੋਈ ਮੁੱਢ ਨਹੀ ਅਤੇ ਉਸਦਾ ਜੁੱਗਾਂ ਜੁੱਗਾਂ ਤੋਂ ਨਿਰੰਤਰ ਇਕੋ ਸਰੂਪ ਹੈ।...***

| | | | |
|---|---|---|---|
| **ਏਕਾ** | **ਮਾਈ,** | **ਜੁਗਤਿ**(*ਜੁਗਤ*) | **ਵਿਆਈ,** |
| ਇਕ ਕਰਤਾ ਪੁਰਖ | ਮਾਇਆ | ਜੁਗਤੀ ਨਾਲ, ਸੰਜੋਗ ਨਾਲ | ਸੂਈ, ਬੱਚੇ ਜਨਮੇ |
| **ਤਿਨਿ**(*ਤਿਨ*) | **ਚੇਲੇ** | **ਪਰਵਾਣੁ** ॥(*ਪਰਵਾਣ*) | |
| ਤਿੰਨ | ਪੁੱਤਰ, ਤ੍ਰੈ ਮੂਰਤੀ | ਵਿਖਿਆਤ, ਪਰਤੱਖ | |

***...ਇਕ ਅਕਾਲ ਪੁਰਖ ਦੀ ਮਾਇਆ, ਸੰਜੋਗ ਨਾਲ ਸੂ ਪਈ, ਅਤੇ ਉਸਨੇ ਤਿੰਨ ਪੁੱਤਰ ਜਨਮੇ...***

| | | | |
|---|---|---|---|
| **ਇਕੁ**(*ਇਕ*) | **ਸੰਸਾਰੀ,** | **ਇਕੁ**(*ਇਕ*) | **ਭੰਡਾਰੀ,** |
| ਇਕ | ਇਕ ਸੰਸਾਰ ਨੂੰ ਰਚਣ ਵਾਲਾ (ਬ੍ਰਹੱਮਾ) | ਇਕ | ਜੀਵਾਂ ਦੀ ਪਾਲਣਾ ਕਰਨਵਾਲਾ (ਵਿਸ਼ਨੂੰ) |
| **ਇਕੁ**(*ਇਕ*) | **ਲਾਏ** | **ਦੀਬਾਣੁ** ॥(*ਦੀਬਾਣ*) | |
| ਇਕ | ਲਾਉਂਦਾ ਹੈ | ਕਚਿਹਰੀ (ਸ਼ਿਵ ਜੀ ਭਾਵ ਜਿਸ ਦੇ ਦਰਬਾਰ ਵਿਚੋਂ ਜੀਵਾਂ ਦੀ ਮੌਤ ਦਾ ਆਦੇਸ਼ ਹੁੰਦਾ ਹੈ।) | |

***...ਇਨ੍ਹਾਂ ਵਿਚੋਂ ਇਕ ਬ੍ਰਹਮਾ, ਜਿਸਨੇ ਸੰਸਾਰ ਦੀ ਰਚਨਾ ਕੀਤੀ ਹੈ, ਦੂਸਰਾ ਵਿਸ਼ਨੂੰ, ਜੋ ਭੰਡਾਰੇ ਲਾਕੇ ਸੰਸਾਰ ਦੇ ਜੀਵਾਂ ਦੀ ਪਾਲਣਾ ਕਰ ਰਿਹਾ ਹੈ, ਅਤੇ ਤੀਸਰਾ ਸ਼ਿਵ ਜੀ, ਜੋ ਆਪਣੀ ਕਚਿਹਰੀ ਲਾਕੇ ਜੀਵਾਂ ਦੀ ਮੌਤ ਦੇ ਹੁਕਮ ਕਰਦਾ ਹੈ।...***

| | | | | |
|---|---|---|---|---|
| **ਜਿਵ**(*ਜਿੰਵ*) | **ਤਿਸੁ**(*ਤਿਸ*) | **ਭਾਵੈ** | **ਤਿਵੈ**(*ਤਿਵੈਂ*) | **ਚਲਾਵੈ,** |
| ਜਿਵੇਂ | ਤਿਸ ਨੂੰ | ਭਾਉਂਦਾ ਹੈ | ਉਵੇਂ ਹੀ | ਚਲਾਉਂਦਾ ਹੈ |
| **ਜਿਵ**(*ਜਿੰਵ*) | **ਹੋਵੈ** | **ਫੁਰਮਾਣੁ** ॥(*ਫੁਰਮਾਣ*) | | |
| ਜਿਵੇਂ | ਹੁੰਦਾ.ਹੈ | ਫੁਰਮਾਨ | | |

***...(ਪਰ ਅਸਲ ਗਲ ਇਹ ਹੈ ਕਿ ਇਨ੍ਹਾਂ ਦੇਵਤਿਆਂ ਦੇ ਹੱਥ ਕੁਝ ਨਹੀਂ) ਜਿਵੇਂ ਕਰਤਾ-ਪੁਰਖ ਜੀ ਨੂੰ ਭਾਉਂਦਾ ਹੈ, ਅਤੇ ਜੋ ਉਨ੍ਹਾਂ ਨੂੰ ਫੁਰਦਾ ਹੈ ਤਿਵੇਂ ਹੀ ਉਹ (ਇਸ ਬ੍ਰਹਿਮੰਡ ਨੂੰ ਆਪਣੇ ਨਿਯਮਾਂ ਅਨੁਸਾਰ) ਚਲਾ ਰਿਹਾ ਹੈ।...***

| | | | | |
|---|---|---|---|---|
| **ਓਹੁ**(*ਓਹ*) | **ਵੇਖੈ,** | **ਓਨਾ**(*ਓਨ੍ਹਾਂ*) | **ਨਦਰਿ**(*ਨਦਰ*) | **ਨ**(*ਨਾਂ*) |
| ਉਹ | ਵੇਖਦਾ ਹੈ | ਉਨ੍ਹਾਂ ਨੂੰ (ਸ੍ਰਿਸ਼ਟੀ ਦੇ ਜੀਵਾਂ ਨੂੰ) | ਨਜ਼ਰ | ਨਹੀਂ |

| | | | |
|---|---|---|---|
| **ਆਵੈ,** | **ਬਹੁਤਾ** | **ਏਹੁ***(ਏਹ)* | **ਵਿਡਾਣੁ ॥***(ਵਿਡਾਣ)* |
| ਆਉਂਦਾ | ਬਹੁਤ ਹੀ | ਇਹ | ਅਸਚਰਜਤਾ |

***...ਪਰ ਬਹੁਤ ਹੀ ਅਸਚਰਜ ਕੌਤਕ ਤਾਂ ਇਹ ਹੈ ਕਿ ਉਹ (ਅਕਾਲ ਪੁਰਖ) ਸਭ ਨੂੰ ਵੇਖਦਾ ਹੈ, ਪਰ ਉਨ੍ਹਾਂ ਨੂੰ (ਭਾਵ ਸ੍ਰਿਸ਼ਟੀ ਦੇ ਜੀਵਾਂ ਨੂੰ) ਨਜ਼ਰ ਨਹੀਂ ਆਉਂਦਾ।...***

| | | |
|---|---|---|
| **ਆਦੇਸੁ,***(ਆਦੇਸ)* | **ਤਿਸੈ** | **ਆਦੇਸੁ ॥***(ਆਦੇਸ)* |
| ਜੋਗੀਆਂ ਦੇ ਪਰਸਪਰ ਮਿਲਣ ਸਮੇਂ ਦਾ ਸ੍ਰਿਸ਼ਟਾਚਾਰਕ ਸ਼ਬਦ, ਨਮਸਕਾਰ | ਤਿਸ ਨੂੰ | ਨਮਸਕਾਰ |

***...ਨਮਸਕਾਰ ਹੈ ਉਸ ਕਰਤਾ ਪੁਰਖ ਨੂੰ...***

| | |
|---|---|
| **ਆਦਿ***(ਆਦ)* | **ਅਨੀਲੁ** *(ਅਨੀਲ)* |
| ਮੁੱਢ, ਮੂਲ | ਅਰੰਗ, ਨੀਲ-ਵਰਣ ਰਹਿਤ, ਆਮ ਕਰਕੇ ਪ੍ਰਭੂ ਨੂੰ ਨੀਲ-ਵਰਣ, ਘਨ ਸ਼ਿਆਮ ਮੰਨਿਆ ਜਾਂਦਾ ਹੈ। |

| | |
|---|---|
| **ਅਨਾਦਿ***(ਅਨਾਦ)* | **ਅਨਾਹਤਿ***(ਅਨਾਹਤ)* |
| ਜਿਸਦਾ ਕੋਈ ਆਦਿ ਨਹੀਂ | ਨਾਸ਼ ਰਹਿਤ, ਅਬਿਨਾਸ਼ੀ |

| | | | |
|---|---|---|---|
| **ਜੁਗੁ***(ਜੁਗ)* | **ਜੁਗੁ***(ਜੁਗ)* | **ਏਕੋ** | **ਵੇਸੁ ॥੩੦॥***(ਵੇਸ)* |
| ਜੁਗ | ਜੁਗ | ਇਕੋ ਹੀ | ਭੇਖ, ਸਰੂਪ |

***...ਜੋ ਸਭ ਬ੍ਰਹਿਮੰਡ ਦਾ ਮੂਲ ਹੈ, ਅਰੰਗ ਭਾਵ ਉਜ੍ਵਲ ਸਰੂਪ ਹੈ, ਜਿਸ ਦਾ ਆਪਣਾ ਕੋਈ ਮੁੱਢ ਨਹੀ ਅਤੇ ਉਸ ਦਾ ਜੁੱਗਾਂ ਜੁੱਗਾਂ ਤੋਂ ਨਿਰੰਤਰ ਇਕੋ ਸਰੂਪ ਹੈ।...***

| | | | |
|---|---|---|---|
| **ਆਸਣੁ***(ਆਸਣ)* | **ਲੋਇ** | **ਲੋਇ** | **ਭੰਡਾਰ ॥** |
| ਪ੍ਰਭੂ ਦਾ ਆਸਣ, ਰਹਿਣ ਦੀ ਥਾਂ | ਭਵਣ ਵਿਚ | ਭਵਣ ਵਿਚ | ਖਜ਼ਾਨੇ, ਭੰਡਾਰੇ |

***(ਕਰਤਾ-ਪੁਰਖ ਦਾ) ਆਸਣ, ਉਸਦਾ ਵਾਸਾ ਹਰ ਭਵਣ ਵਿਚ ਭਾਵ ਸਾਰੇ ਬ੍ਰਹਿਮੰਡ ਵਿਚ ਹੈ, ਉਸ ਦੀਆਂ ਦਾਤਾਂ ਦੇ ਭੰਡਾਰੇ ਵੀ ਸਾਰੇ ਬ੍ਰਹਿਮੰਡ ਵਿਚ ਹਨ।...***

| | | | | | |
|---|---|---|---|---|---|
| **ਜੋ** | **ਕਿਛੁ***(ਕਿਛ)* | **ਪਾਇਆ,** | **ਸੁ** | **ਏਕਾ** | **ਵਾਰ ॥** |
| ਜਿਹੜਾ | ਕੁਛ ਵੀ | ਪ੍ਰਦਾਨ ਕੀਤੈ | ਉਹ | ਇਕੋ | ਵਾਰੀ ਹੀ |

***...ਇਨ੍ਹਾਂ ਖਜ਼ਾਨਿਆਂ ਨੂੰ ਵੀ ਕਰਤਾ ਪੁਰਖ ਜੀ ਨੇ ਇਕੋ ਵਾਰੀ (ਆਪਣੀਆਂ ਦਾਤਾਂ) ਨਾਲ ਭਰਪੂਰ ਕਰ ਦਿੱਤਾ ਹੈ।...***

| | | | |
|---|---|---|---|
| **ਕਰਿ***(ਕਰ)* | **ਕਰਿ***(ਕਰ)* | **ਵੇਖੈ** | **ਸਿਰਜਣਹਾਰੁ ॥** *(ਸਿਰਜਣਹਾਰ)* |
| ਬਣਾ ਕੇ | ਬਣਾ ਕੇ | ਵੇਖ ਰਿਹਾ | ਰਚਨਹਾਰ |

***...ਸਿਰਜਣਹਾਰ (ਕਰਤਾਰ) ਆਪਣੀ ਰਚਨਾ ਨੂੰ ਰਚਕੇ, ਨਿਹਾਰਦਾ ਹੋਇਆ ਉਸਦੀ ਸਾਂਭ-ਸੰਭਾਲ ਕਰ ਰਿਹਾ ਹੈ।...***

| | | | | |
|---|---|---|---|---|
| **ਨਾਨਕ,** | **ਸਚੇ** | **ਕੀ** | **ਸਾਚੀ** | **ਕਾਰ ॥** |
| ਹੇ ਨਾਨਕ! | ਸਦਾ ਥਿਰ ਰਹਿਣ ਵਾਲੇ | ਦੀ | ਅਟੱਲ | ਪ੍ਰਬੰਧ |

***...ਹੇ ਨਾਨਕ! ਸਦਾ ਸਥਿਰ ਰਹਿਣ ਵਾਲੇ ਪਰਮਾਤਮਾ ਦਾ, ਇਹ ਕਾਰ ਵਿਹਾਰ ਸਦਾ ਅਟੱਲ ਹੈ।...***

| | | |
|---|---|---|
| **ਆਦੇਸੁ,***(ਆਦੇਸ)* | **ਤਿਸੈ** | **ਆਦੇਸੁ ॥***(ਆਦੇਸ)* |
| ਜੋਗੀਆਂ ਦੇ ਪਰਸਪਰ ਮਿਲਣ ਸਮੇਂ ਦਾ ਸ੍ਰਿਸ਼ਟਾਚਾਰਕ ਸ਼ਬਦ, ਨਮਸਕਾਰ | ਤਿਸ ਨੂੰ | ਨਮਸਕਾਰ |

***...ਨਮਸਕਾਰ ਹੈ ਉਸ ਕਰਤਾ ਪੁਰਖ ਨੂੰ...***

| | |
|---|---|
| **ਆਦਿ***(ਆਦ)* | **ਅਨੀਲੁ***(ਅਨੀਲ)* |
| ਮੁੱਢ, ਮੂਲ | ਅਰੰਗ, ਨੀਲ-ਵਰਣ ਰਹਿਤ, ਆਮ ਕਰਕੇ ਪ੍ਰਭੂ ਨੂੰ ਨੀਲ-ਵਰਣ, ਘਨ ਸ਼ਿਆਮ ਮੰਨਿਆ ਜਾਂਦਾ ਹੈ। |

| | |
|---|---|
| **ਅਨਾਦਿ***(ਅਨਾਦ)* | **ਅਨਾਹਤਿ***(ਅਨਾਹਤ)* |
| ਜਿਸ ਦਾ ਕੋਈ ਆਦਿ ਨਹੀਂ | ਨਾਸ਼ ਰਹਿਤ, ਅਬਿਨਾਸ਼ੀ |

| | | | |
|---|---|---|---|
| **ਜੁਗੁ***(ਜੁਗ)* | **ਜੁਗੁ***(ਜੁਗ)* | **ਏਕੋ** | **ਵੇਸੁ ॥੩੧॥***(ਵੇਸ)* |
| ਜੁਗ | ਜੁਗ | ਇਕੋ ਹੀ | ਭੇਖ, ਸਰੂਪ |

***...ਜੋ ਸਭ ਬ੍ਰਹਿਮੰਡ ਦਾ ਮੂਲ ਹੈ, ਅਰੰਗ ਭਾਵ ਉਜੂਲ ਸਰੂਪ ਹੈ, ਜਿਸ ਦਾ ਆਪਣਾ ਕੋਈ ਮੁੱਢ ਨਹੀ ਅਤੇ ਉਸ ਦਾ ਜੁੱਗਾਂ ਜੁੱਗਾਂ ਤੋਂ ਨਿਰੰਤਰ ਇਕੋ ਸਰੂਪ ਹੈ।***

| | | | | |
|---|---|---|---|---|
| **ਇਕ** | **ਦੂ** | **ਜੀਭੌ***(ਜੀਭੌਂ)* | **ਲਖ** | **ਹੋਹਿ,***(ਹੋਹਿਂ)* |
| ਇਕ | ਤੋਂ | ਜੀਭ ਕੋਲੋਂ | ਇਕ ਲੱਖ | ਹੋ ਜਾਣ |

| | | |
|---|---|---|
| **ਲਖ** | **ਹੋਵਹਿ***(ਹੋਵਹਿਂ)* | **ਲਖ ਵੀਸ ॥** |
| ਇਕ ਲੱਖ | ਹੋ ਜਾਣ | ਵੀਹ ਲੱਖ |

*(ਜੇਕਰ) ਇਕ ਜੀਭ ਤੋਂ ਇਕ ਲੱਖ ਜੀਭਾਂ ਹੋ ਜਾਣ, ਤੇ ਲੱਖ ਤੋਂ ਵੀਹ ਲੱਖ (ਭਾਵ ਅਣਗਿਣਤ) ਹੋ ਜਾਣ...*

| | | | |
|---|---|---|---|
| **ਲਖੁ***(ਲੱਖ)* | **ਲਖੁ***(ਲੱਖ)* | **ਗੇੜਾ** | **ਆਖੀਅਹਿ,***(ਆਖੀਅਹਿਂ)* |
| ਲੱਖ | ਲੱਖ | ਫੇਰਾ, ਚੱਕਰ | ਆਖੀਏ, ਕਹੀਏ |

| | | |
|---|---|---|
| **ਏਕੁ***(ਏਕ)* | **ਨਾਮੁ***(ਨਾਮ)* | **ਜਗਦੀਸ ॥***(ਜਗਦੀਸ਼)* |
| ਇਕ | ਨਾਂ | ਜਗਤੇਸ਼੍ਵਰ, ਜਗਤਪਿਤਾ |

*...ਅਤੇ ਫਿਰ ਉਨ੍ਹਾਂ ਵੀਹ ਲੱਖ ਜੀਭਾਂ ਤੋਂ ਇਕ ਇਕ ਲੱਖ ਵਾਰ ਜਗਤ ਪਿਤਾ ਪਰਮਾਤਮਾ ਦਾ ਨਾਂ ਜਪਿਆ ਜਾਏ (ਪ੍ਰੰਤੂ ਅਜਿਹਾ ਕਰਨ ਨਾਲ ਕੋਈ ਹਉਮੈ ਨਾਲ ਆਖੇ, ਕਿ ਮੈਂ ਇਤਨੀ ਵਾਰੀ ਗਿਣਤੀਆਂ ਮਿਣਤੀਆਂ ਨਾਲ ਨਾਮ ਜਪਿਆ ਹੈ ਤਾਂ (ਇਹ ਕੂੜ ਭਰੇ ਮਨੁੱਖ ਦੀਆਂ ਐਵੇਂ ਝੂਠੀਆਂ ਅਤੇ ਹੰਕਾਰੀ ਗੱਪਾਂ ਹੀ ਹੋਣਗੀਆਂ)...*

| | | | |
|---|---|---|---|
| **ਏਤੁ***(ਏਤ)* | **ਰਾਹਿ,***(ਰਾਹ)* | **ਪਤਿ***(ਪਤ)* | **ਪਵੜੀਆ,***(ਪਵੜੀਆਂ)* |
| ਇਸ | ਰਾਹ ਦੁਆਰਾ | ਪਤੀ, ਪਰਮਾਤਮਾ | ਪਉੜੀਆਂ, ਆਤਮ ਮੰਜ਼ਿਲ ਦੀ ਚੜ੍ਹਾਈ |

| | | |
|---|---|---|
| **ਚੜੀਐ***(ਚੜ੍ਹੀਐ)* | **ਹੋਇ** | **ਇਕੀਸ ॥** |
| ਚੜ੍ਹੀਏ | ਹਈਏ | ਈਸ਼ਵਰ ਰੂਪ, ਕਰਤਾ ਪੁਰਖ ਨਾਲ ਇਕ-ਮਿਕ |

*...ਇਸ ਰਸਤੇ ਰਾਹੀਂ ਹੀ ਆਤਮਿਕ ਮੰਜ਼ਿਲ ਦੀਆਂ ਪਉੜੀਆਂ ਚੜ੍ਹਕੇ (ਕਰਤਾ-ਪੁਰਖ ਨਾਲ) ਇਕ-ਮਿਕ ਹੋਈਦਾ ਹੈ।...*

| | | | |
|---|---|---|---|
| **ਸੁਣਿ***(ਸੁਣ)* | **ਗਲਾ***(ਗਲਾਂ)* | **ਆਕਾਸ***(ਆਕਾਸ਼)* | **ਕੀ,** |
| ਸੁਣਕੇ | ਬਾਤਾਂ, ਗਲਾਂ | ਅਕਾਸ਼ | ਦੀਆਂ |

| | | |
|---|---|---|
| **ਕੀਟਾ***(ਕੀਟਾਂ)* | **ਆਈ** | **ਰੀਸ ॥** |
| ਕੀੜਿਆਂ | ਗਈ | ਬਰਾਬਰੀ ਦਾ ਚਾਅ |

*...(ਕਈ ਵਾਰੀ ਇਹੋ ਜਿਹੀਆਂ) ਅਕਾਸ਼ਮਈ ਗਲਾਂ-ਬਾਤਾਂ ਸੁਣਕੇ ਕੀੜਿਆਂ ਮਕੌੜਿਆਂ ਭਾਵ ਆਮ ਮਨੁੱਖਾਂ ਨੂੰ ਵੀ ਇਹੋ ਜਿਹੀ ਬਰਾਬਰੀ ਕਰਨ ਦਾ ਚਾਅ ਆ ਜਾਂਦਾ ਹੈ।...*

| | | |
|---|---|---|
| **ਨਾਨਕ,** | **ਨਦਰੀ** | **ਪਾਈਐ,** |
| ਹੇ ਨਾਨਕ ! | ਮਿਹਰ ਰਾਹੀਂ, ਬਖਸ਼ਿਸ਼ ਦੁਆਰਾ | ਪਾਈਦਾ ਹੈ। |

| | | |
|---|---|---|
| **ਕੂੜੀ** | **ਕੂੜੈ** | **ਠੀਸ ॥੩੨॥** |
| ਝੂਠੀਆਂ | ਝੂਠੇ | ਗੱਪਾਂ |

*...ਹੇ ਨਾਨਕ! (ਕੇਵਲ ਸਾਹਿਬ ਦੀ) ਬਖਸ਼ਿਸ਼ ਦੁਆਰਾ ਹੀ (ਕਰਤਾ-ਪੁਰਖ ਜੀ ਨੂੰ) ਪਾਈਦਾ ਹੈ, ਐਵੇਂ ਕੂੜੇ ਮਨੁੱਖ ਦੀਆਂ ਝੂਠੀਆਂ (ਹਉਮੈ ਭਰੀਆਂ) ਗੱਪਾਂ (ਦੁਆਰਾ ਸਾਹਿਬ ਦੀ ਪ੍ਰਾਪਤੀ ਨਹੀਂ ਹੋ ਸਕਦੀ।)*

| | |
|---|---|
| **ਆਖਣਿ***(ਆਖਣ)* | **ਜੋਰੁ,***(ਜ਼ੋਰ)* |
| ਆਖਣ ਵਿਚ, ਪਰਮਾਤਮ ਉਸਤਤ ਕਰਨ ਵਿਚ | ਸ਼ਕਤੀ, ਸਮਰੱਥਾ |

| | | |
|---|---|---|
| **ਚੁਪੈ** | **ਨਹ***(ਨਹਿਂ)* | **ਜੋਰੁ ॥***(ਜ਼ੋਰ)* |
| ਚੁੱਪ ਸਮਾਧੀ ਵਿਚ, ਚੁੱਪ ਰਹਿਣ ਵਿਚ | ਨਹੀਂ | ਸ਼ਕਤੀ, ਸਮਰੱਥਾ |

*ਪਰਮਾਤਮ-ਉਸਤਤ ਕਰਨ ਵਿਚ, ਅਤੇ ਚੁੱਪ-ਸਮਾਧੀ ਵਿਚ ਵੀ ਸਾਡੀ ਆਪਣੀ ਕੋਈ ਸਮਰੱਥਾ (ਕੰਮ ਨਹੀਂ ਆਉਂਦੀ, ਸਗੋਂ ਪ੍ਰਭੂ ਅਗੇ ਪੂਰਨ ਰੂਪ ਵਿਚ ਸਮਰਪਿਤ ਹੋਣਾ ਹੀ ਪਰਮਾਤਮ ਮਿਲਣ ਦੇ ਰਾਹ ਵਿਚ ਸਹਾਈ ਹੁੰਦਾ ਹੈ।)...*

| | | | | | |
|---|---|---|---|---|---|
| **ਜੋਰੁ***(ਜ਼ੋਰ)* | **ਨ***(ਨਾ)* | **ਮੰਗਣਿ,***(ਮੰਗਣ)* | **ਦੇਣਿ***(ਦੇਣ)* | **ਨ***(ਨਾਂ)* | **ਜੋਰੁ ॥(ਜ਼ੋਰ)** |
| ਸ਼ਕਤੀ, ਸਮਰੱਥਾ | ਨਹੀਂ | ਮੰਗਣ ਵਿਚ | ਦੇਣ ਵਿਚ | ਨਹੀਂ | ਸ਼ਕਤੀ, ਸਮਰੱਥਾ |

*...ਕਿਸੇ ਕੋਲੋ ਕੁਝ ਮੰਗਣ, ਅਤੇ ਕਿਸੇ ਨੂੰ ਕੁਝ ਦੇਣ ਵਿਚ ਵੀ, ਸਾਡੀ ਕੋਈ ਸਮਰੱਥਾ ਕੰਮ ਨਹੀਂ ਆਉਂਦੀ।...*

| | | | | |
|---|---|---|---|---|
| **ਜੋਰੁ***(ਜ਼ੋਰ)* | **ਨ***(ਨਾਂ)* | **ਜੀਵਣਿ,***(ਜੀਵਣ)* | **ਮਰਣਿ***(ਮਰਣ)* | **ਨਹ***(ਨਹਿਂ)* |
| ਸ਼ਕਤੀ, ਸਮਰੱਥਾ | ਨਹੀਂ | ਜਿਊਣ ਵਿਚ | ਮਰਣ ਵਿਚ | ਨਹੀਂ |

| |
|---|
| **ਜੋਰੁ ॥***(ਜ਼ੋਰ)* |
| ਸ਼ਕਤੀ, ਸਮਰੱਥਾ |

*...ਜਿਊਣ ਅਤੇ ਮਰਣ ਵਿਚ ਵੀ, ਸਾਡਾ ਆਪਣਾ ਕੋਈ ਜ਼ੋਰ ਕੰਮ ਨਹੀਂ ਆਉਂਦਾ।...*

| | | | |
|---|---|---|---|
| **ਜੋਰੁ***(ਜ਼ੋਰ)* | **ਨ***(ਨਾ)* | **ਰਾਜਿ***(ਰਾਜ)* | **ਮਾਲਿ***(ਮਾਲ)* |
| ਸ਼ਕਤੀ, ਸਮਰੱਥਾ | ਨਹੀਂ | ਰਾਜ ਪ੍ਰਾਪਤੀ ਵਿਚ | ਧਨ-ਮਾਲ ਦੀ ਪ੍ਰਾਪਤੀ ਵਿਚ |

| | |
|---|---|
| **ਮਨਿ***(ਮਨ)* | **ਸੋਰੁ ॥***(ਸ਼ੋਰ)* |
| ਮਨ ਵਿਚ | ਸ਼ੋਰ, (ਹਉਮੈ ਦਾ) ਰੌਲਾ ਰੱਪਾ |

*...ਰਾਜ ਭਾਗ ਅਤੇ ਧਨ ਮਾਲ ਆਦਿ ਦੀ ਪ੍ਰਾਪਤੀ ਵਿਚ, ਜਿਸ ਨਾਲ ਮਨ ਅੰਦਰ (ਹਉਮੈ ਦਾ) ਸ਼ੋਰ (ਗੂੰਜਣਾ ਸ਼ੁਰੂ ਕਰ ਦਿੰਦਾ ਹੈ) ਵਿਚ ਵੀ ਸਾਡੀ ਆਪਣੀ ਕੋਈ ਸਮਰੱਥਾ ਕੰਮ ਨਹੀਂ ਕਰਦੀ।...*

| | | |
|---|---|---|
| **ਜੋਰੁ**(*ਜ਼ੋਰ*) | **ਨ**(*ਨਾਂ*) | **ਸੁਰਤੀ,** |
| ਸ਼ਕਤੀ, ਸਮਰੱਥਾ | ਨਹੀਂ | (ਪਰਮਾਤਮਾ ਅੰਦਰ) ਸੁਰਤ ਜੋੜਨ ਵਿਚ |

| | |
|---|---|
| **ਗਿਆਨਿ**(*ਗਿਆਨ*) | **ਵੀਚਾਰਿ** ॥(*ਵੀਚਾਰ*) |
| (ਆਤਮਿਕ) ਗਿਆਨ ਦੀ ਪ੍ਰਾਪਤੀ ਵਿਚ | (ਪਰਮਾਤਮ) ਵੀਚਾਰ ਵਿਚ |

*...ਪਰਮਾਤਮਾ ਵਿਚ ਸੁਰਤ ਜੋੜਨ, ਆਤਮਿਕ ਗਿਆਨ ਦੀ ਪ੍ਰਾਪਤੀ, ਅਤੇ ਪਰਮਾਤਮ ਵੀਚਾਰ ਕਰਨ ਵਿਚ, ਸਾਡੀ ਆਪਣੀ ਕੋਈ ਸਮਰੱਥਾ ਕੰਮ ਨਹੀਂ ਆਉਂਦੀ।...*

| | | | | |
|---|---|---|---|---|
| **ਜੋਰੁ**(*ਜ਼ੋਰ*) | **ਨ**(*ਨਾਂ*) | **ਜੁਗਤੀ,** | **ਛੁਟੈ** | **ਸੰਸਾਰੁ** ॥(*ਸੰਸਾਰ*) |
| ਸ਼ਕਤੀ, ਸਮਰੱਥਾ | ਨਹੀਂ | ਜੁਗਤ ਦੁਆਰਾ, ਤਰੀਕੇ ਰਾਹੀਂ | ਛੁੱਟੀਦਾ | ਸੰਸਾਰ(ਤੋਂ) |

*...(ਇਥੋਂ ਤਕ ਕਿ ਇਸ) ਸੰਸਾਰ ਤੋਂ ਮੁਕਤੀ ਲਈ ਵੀ (ਸਾਡੀ) ਆਪਣੀ ਕੋਈ ਸਮਰੱਥਾ ਜਾਂ ਜੁਗਤੀ ਨਹੀਂ ਚਲਦੀ।...*

| | | | |
|---|---|---|---|
| **ਜਿਸੁ**(*ਜਿਸ*) | **ਹਥਿ**(*ਹੱਥ*) | **ਜੋਰੁ,**(*ਜ਼ੋਰ*) | **ਕਰਿ**(*ਕਰ*) |
| ਜਿਸਦੇ | ਹੱਥ ਵਿਚ,ਕੋਲ | ਜ਼ੋਰ, ਸਮਰੱਥਾ | ਕਰਕੇ,ਸ੍ਰਿਸ਼ਟੀ ਰਚਕੇ |

| | |
|---|---|
| **ਵੇਖੈ** | **ਸੋਇ** ॥ |
| ਵੇਖਦੈ, | ਸੰਭਾਲ ਦੈ ਉਸਨੂੰ |

*...ਜਿਸ (ਪਰਮਾਤਮਾ) ਕੋਲ (ਇਹ) ਸਮਰੱਥਾ ਹੈ, ਉਹੋ ਹੀ ਸ੍ਰਿਸ਼ਟੀ ਨੂੰ ਰਚਕੇ ਉਸਦੀ ਸਾਂਭ ਸੰਭਾਲ ਕਰਦਾ ਹੈ।...*

| | | | | |
|---|---|---|---|---|
| **ਨਾਨਕ,** | **ਉਤਮੁ**(*ਉਤਮ*) | **ਨੀਚੁ,**(*ਨੀਚ*) | **ਨ**(*ਨਾਂ*) | **ਕੋਇ** ॥੩੩॥ |
| ਹੇ ਨਾਨਕ! | ਸ੍ਰੇਸ਼ਟ | ਨੀਵਾਂ | ਨਹੀਂ | ਕੋਈ |

*...ਹੇ ਨਾਨਕ! (ਕਰਤਾ-ਪੁਰਖ ਦੀ ਰਚੀ ਇਸ ਸ੍ਰਿਸ਼ਟੀ ਵਿਚ) ਕੋਈ ਵੀ ਉੱਚਾ ਜਾਂ ਨੀਵਾਂ ਨਹੀਂ। (ਸਭ ਪਰਮਾਤਮ-ਲੀਲ੍ਹਾ ਹੈ, ਉਸਦਾ ਹੁਕਮ ਵਰਤ ਰਿਹਾ ਹੈ।)*

| | | | |
|---|---|---|---|
| **ਰਾਤੀ**(*ਰਾਤੀਂ*) | **ਰੁਤੀ,**(*ਰੁਤੀਂ*) | **ਥਿਤੀ**(*ਥਿਤੀਂ*) | **ਵਾਰ** ॥ |
| ਰਾਤਾਂ | ਰੁੱਤਾਂ, ਮੌਸਮ | ਥਿਤਾਂ | ਦਿਨ ਵਾਰ |

*ਰਾਤਾਂ (ਅਤੇ ਦਿਨ), ਰੁਤਾਂ, ਥਿਤਾਂ (ਚੰਦ੍ਰਮਾ ਅਤੇ ਸੂਰਜ ਆਦਿ ਦੇ ਚੱਕਰਾਂ ਦੀਆਂ ਇਕਾਈਆਂ) ਹਫ਼ਤੇ ਦੇ ਦਿਨ ਵਾਰ...*

| **ਪਵਣ** | **ਪਾਣੀ** | **ਅਗਨੀ** | **ਪਾਤਾਲ ॥** |
|---|---|---|---|
| ਪਉਣ, ਹਵਾ | ਜਲ | ਅੱਗ | ਧਰਤੀ ਹੇਠਲੇ ਲੋਕ/ਸ੍ਰਿਸ਼ਟੀਆਂ |

*...ਹਵਾ, ਪਾਣੀ, ਅਗਨੀ ਅਤੇ ਧਰਤੀ ਹੇਠਲੀਆਂ ਸ੍ਰਿਸ਼ਟੀਆਂ...*

| **ਤਿਸੁ** *(ਤਿਸ)* | **ਵਿਚਿ,** *(ਵਿਚ)* | **ਧਰਤੀ** |
|---|---|---|
| ਉਸ | ਅੰਦਰ | ਧਰਤੀ |

| **ਥਾਪਿ** *(ਥਾਪ)* | **ਰਖੀ** | **ਧਰਮ ਸਾਲ ॥** *(ਧਰਮਸ਼ਾਲ)* |
|---|---|---|
| ਥਾਪ ਕੇ | ਰੱਖਿਆ | ਧਰਮਸ਼ਾਲਾ, ਧਰਮ ਕਮਾਣ ਦੀ ਥਾਂ |

*...ਇਨ੍ਹਾਂ ਸਭਨਾਂ ਵਿਚ ਧਰਮ ਕਮਾਉਣ ਲਈ, ਧਰਤੀ ਨੂੰ ਸਥਾਪਤ ਕਰਕੇ ਟਿਕਾਇਆ ਹੋਇਆ ਹੈ।*

| **ਤਿਸੁ** *(ਤਿਸ)* | **ਵਿਚਿ,** *(ਵਿਚ)* | **ਜੀਅ** | **ਜੁਗਤਿ,** *(ਜੁਗਤ)* | **ਕੇ** | **ਰੰਗ ॥** |
|---|---|---|---|---|---|
| ਉਸ | ਵਿਚ | ਜੀਵ | ਜੁਗਤ, ਤਰੀਕਾ | ਦੇ | ਰੰਗਾਂ ਢੰਗਾਂ ਦੇ |

*...ਉਸ (ਧਰਮਸ਼ਾਲ) ਵਿਚ ਕਈ ਰੰਗਾਂ ਢੰਗਾਂ ਦੇ ਜੀਵਾਂ (ਦੀ ਸਾਜਨਾ ਕਰਕੇ ਉਨ੍ਹਾਂ ਦੇ ਰਹਿਣ ਸਹਿਣ ਦੀ) ਜੁਗਤੀ (ਵੀ ਬਣਾ ਦਿੱਤੀ ਹੈ।)*

| **ਤਿਨ** | **ਕੇ** | **ਨਾਮ,** | **ਅਨੇਕ** | **ਅਨੰਤ ॥** |
|---|---|---|---|---|
| ਉਨ੍ਹਾਂ | ਦੇ | ਨਾਂ | ਅਨੇਕਾਂ | ਬੇਅੰਤ |

*...ਉਨ੍ਹਾਂ (ਸਾਜੇ ਹੋਏ) ਜੀਵਾਂ ਦੇ ਅਣਗਿਣਤ ਅਤੇ ਅਨੰਤ ਨਾਮ ਹਨ।...*

| **ਕਰਮੀ** | **ਕਰਮੀ ,** | **ਹੋਇ** | **ਵੀਚਾਰੁ ॥** *(ਵੀਚਾਰ)* |
|---|---|---|---|
| ਕਰਮਾਂ ਅਨੁਸਾਰ | ਕਰਮਾਂ ਅਨੁਸਾਰ | ਹੁੰਦਾ ਹੈ | ਪਰਖ, ਵਿਚਾਰ ਵਟਾਂਦਰਾ |

*...(ਇਸ ਧਰਮਸ਼ਾਲ ਵਿਚ ਜੀਵਾਂ ਦੇ ਕੀਤੇ ਹੋਏ) ਕਰਮਾਂ ਅਨੁਸਾਰ ਹੀ (ਪਰਮਾਤਮ ਦੁਆਰ ਉੱਤੇ) ਉਨ੍ਹਾਂ ਦੀ ਪਰਖ ਜਾਂ ਉਨ੍ਹਾਂ ਬਾਰੇ ਵਿਚਾਰ ਵਟਾਂਦਰਾ ਹੁੰਦਾ ਹੈ।*

| | | | |
|---|---|---|---|
| **ਸਚਾ** | **ਆਪਿ,** *(ਆਪ)* | **ਸਚਾ** | **ਦਰਬਾਰੁ ॥** *(ਦਰਬਾਰ)* |
| ਸੱਚ, ਸਦਾ-ਸਥਿਰ | ਆਪ | ਸੱਚਾ, ਅਟੱਲ | ਦਰਬਾਰ, ਕਚਿਹਰੀ |

***...(ਕਰਤਾ-ਪੁਰਖ ਜੀ) ਆਪ ਸਦਾ ਸੱਚ ਹਨ, ਭਾਵ ਸਦਾ ਅਟੱਲ ਹਨ ਅਤੇ ਉਨ੍ਹਾਂ ਦਾ ਦਰਬਾਰ ਵੀ ਸਦਾ ਅਟੱਲ ਹੈ।***

| | | | |
|---|---|---|---|
| **ਤਿਥੈ** | **ਸੋਹਨਿ,** *(ਸੋਹਨ)* | **ਪੰਚ** | **ਪਰਵਾਣੁ ॥** *(ਪਰਵਾਣ)* |
| ਉੱਥੇ | ਸੋਂਹਦੇ, ਸ਼ੋਭਨੀਕ ਹੁੰਦੇ | ਪੰਚ ਜਨ, ਪੁੱਗੇ ਹੋਏ | ਪਰਵਾਨਿਤ, ਪਰਵਾਨ ਹੋਏ ਹੋਏ |

***...ਉਥੇ (ਪਰਮਤਾਮ-ਦਰ ਤੇ) ਪਰਵਾਨਿਤ ਪੰਚ-ਜਨ, ਭਾਵ ਗੁਰਮੁਖ, ਬ੍ਰਹੱਮ ਗਿਆਨੀ ਸੁਸ਼ੋਭਿਤ ਹੁੰਦੇ ਹਨ।...***

| | | | |
|---|---|---|---|
| **ਨਦਰੀ** | **ਕਰਮਿ,** *(ਕਰਮ)* | **ਪਵੈ** | **ਨੀਸਾਣੁ ॥** *(ਨੀਸ਼ਾਣ)* |
| ਨਦਰ ਕਰਨ ਵਾਲੇ | ਬਖਸ਼ਿਸ਼ ਦੁਆਰਾ | ਪੈਂਦਾ ਹੈ, ਲਗਦਾ ਹੈ | (ਪਰਮਾਤਮ ਮਿਹਰ ਦਾ) ਚਿਨ੍ਹ |

***...(ਉਨ੍ਹਾਂ ਪੰਚ-ਜਨਾਂ ਦੇ ਮਸਤਕ ਤੇ) ਨਦਰ ਕਰਨ ਵਾਲੇ, ਵਾਹਿਗੁਰੂ ਦੀ ਬਖਸ਼ਿਸ਼ ਦੁਆਰਾ (ਪਰਮਾਤਮ-ਮਿਹਰ) ਦਾ ਚਿਨ੍ਹ ਲਗਦਾ ਹੈ।...***

| | | | |
|---|---|---|---|
| **ਕਚ** | **ਪਕਾਈ,** | **ਓਥੈ** | **ਪਾਇ ॥** |
| ਕਚਿਆਈ | ਪਕਿਆਈ | ਉਥੇ (ਪਰਮਾਤਮ ਦਰ ਦੇ) | ਪਾਈ ਜਾਂਦੀ ਹੈ। |

***...(ਕਰਮਾਂ ਦਾ ਸਰੂਪ ਇਥੇ ਮਲੂਮ ਨਹੀਂ ਹੁੰਦਾ, ਕੂੜਿਆਂ ਦੀ) ਕਚਿਆਈ ਅਤੇ (ਭਗਤ ਜਨਾਂ ਦੀ) ਪਕਿਆਈ ਦਾ ਨਿਰਣਾ ਪ੍ਰਭੂ ਦਰ ਤੇ ਜਾਕੇ ਹੁੰਦਾ ਹੈ।...***

| | | | |
|---|---|---|---|
| **ਨਾਨਕ,** | **ਗਇਆ** *(ਗਇਆਂ)* | **ਜਾਪੈ** | **ਜਾਇ ॥੩੪॥** |
| ਹੇ ਨਾਨਕ! | ਗਿਆਂ ਹੀ | ਜਾਣਿਆ | ਜਾਇਗਾ, ਲਗੇਗਾ |

***...ਹੇ ਨਾਨਕ! (ਪ੍ਰਭੂ-ਦਰ ਤੇ) ਪੁੱਜ ਕੇ ਹੀ ਜਾਣਿਆਂ ਜਾਏਗਾ, ਪਰਖਿਆ ਜਾਏਗਾ ਕਿ (ਕੌਣ ਖੋਟਾ ਅਤੇ ਕੌਣ ਖਰਾ ਹੈ।)***

| | | | | |
|---|---|---|---|---|
| **ਧਰਮ** | **ਖੰਡ** | **ਕਾ,** | **ਏਹੋ** | **ਧਰਮੁ ॥** *(ਧਰਮ)* |
| ਸਤਿ-ਸਾਧਨਾ | ਭਾਗ, ਪੜਾ, ਮੰਜ਼ਿਲ | ਦਾ | ਇਹੀ | ਨਿਯਮ, ਵਿਧੀ-ਵਿਧਾਨ |

***ਧਰਮ ਦੀ ਕਮਾਈ, ਭਾਵ ਸਤਿ-ਸਾਧਨਾ ਕਰਨ ਵਾਲੇ ਖੰਡ (ਜਿਸਨੂੰ ਉਪਰਲੀ ਪਉੜੀ ਵਿਚ ਧਰਮਸ਼ਾਲ ਕਹਿ ਕੇ ਉਸਦਾ ਵਿਸਥਾਰ ਕੀਤਾ ਹੈ) ਦਾ ਇਹੋ ਹੀ ਵਿਧੀ-ਵਿਧਾਨ, ਭਾਵ ਮਰਿਯਾਦਾ ਹੈ।...***

| | | | |
|---|---|---|---|
| **ਗਿਆਨ** | **ਖੰਡ** | **ਕਾ,** | **ਆਖਹੁ** |
| ਜਾਣਕਾਰੀ, ਬੋਧ | ਭਾਗ, ਪੜਾ, ਮੰਜ਼ਿਲ | ਦਾ | ਆਖਦਾ ਹਾਂ |

**ਕਰਮੁ** ॥ *(ਕਰਮ)*
ਕੰਮ, ਵਰਤਾਰਾ, ਲੱਛਣ

***...(ਹੁਣ ਮੈਂ ਪਰਮਾਤਮ) ਗਿਆਨ ਦੀ ਮੰਜ਼ਿਲ ਦੇ ਵਰਤਾਰੇ ਬਾਰੇ ਦਸਦਾ ਹਾਂ।...***

| | | | | | |
|---|---|---|---|---|---|
| **ਕੇਤੇ,** | **ਪਵਣ** | **ਪਾਣੀ** | **ਵੈਸੰਤਰ,** | **ਕੇਤੇ** | **ਕਾਨ** *(ਕਾਨ੍ਹ)* |
| ਕਿਤਨੇ | ਪਉਣ,ਹਵਾ | ਜਲ (ਸਰੋਤ) | ਅਗਨੀ | ਕਿਤਨੇ ਹੀ | ਕਾਨ੍ਹ, |

**ਮਹੇਸ** ॥ *(ਮਹੇਸ਼)*
ਕ੍ਰਿਸ਼ਨ ਸ਼ਿਵ

***...ਕਿਤਨੇ ਹੀ ਪ੍ਰਕਾਰ ਦੀਆਂ ਪਉਣ, ਪਾਣੀ ਅਤੇ ਅਗਨੀਆਂ ਹਨ। ਅਣਗਿਣਤ ਹੀ ਕ੍ਰਿਸ਼ਨ ਅਤੇ ਸ਼ਿਵ ਹਨ।...***

| | | | |
|---|---|---|---|
| **ਕੇਤੇ** | **ਬਰਮੇ,** | **ਘਾੜਤਿ** | **ਘੜੀਅਹਿ,** *(ਘੜੀਅਹਿੰ)* |
| ਕਿਤਨੇ ਹੀ | ਬ੍ਰਹਮੇ | ਘਾੜਤਾਂ, ਸ਼ਕਲਾਂ | ਘੜੇ ਜਾ ਰਹੇ ਹਨ, ਬਣਾਏ ਜਾ ਰਹੇ ਹਨ |

| | | | |
|---|---|---|---|
| **ਰੂਪ** | **ਰੰਗ** | **ਕੇ** | **ਵੇਸ** ॥ |
| ਸੁੰਦਰਤਾ | ਰੰਗ | ਦੇ | ਸਰੂਪ, ਸ਼ਕਲ |

***...ਅਣਗਿਣਤ ਹੀ ਬ੍ਰਹਮੇ ਹਨ, ਜਿਨ੍ਹਾਂ ਦੀਆਂ ਘਾੜਤਾਂ ਘੜੀਆਂ ਜਾ ਰਹੀਆਂ ਹਨ। ਜੋ ਵੰਨ ਸੁਵੰਨੇ ਰੂਪਾਂ, ਰੰਗਾਂ ਅਤੇ ਸਰੂਪਾਂ ਵਾਲੇ ਹਨ।...***

| | | | |
|---|---|---|---|
| **ਕੇਤੀਆ** *(ਕੇਤੀਆਂ)* | **ਕਰਮ ਭੂਮੀ ,** | **ਮੇਰ** | **ਕੇਤੇ,** |
| ਕਿਤਨੀਆਂ | ਸ਼ੁਭ ਕਰਮ ਕਰਨ ਵਾਲੀਆਂ ਧਰਤੀਆਂ | ਸੁਮੇਰ ਪਰਬਤ, ਪਹਾੜ | ਕਿਤਨੇ ਹੀ |

| | | |
|---|---|---|
| **ਕੇਤੇ** | **ਧੂ** | **ਉਪਦੇਸ** ॥ *(ਉਪਦੇਸ਼)* |
| ਕਿਤਨੇ ਹੀ | ਧਰੂ ਭਗਤ | ਸਿਖਿਆ |

***...ਅਣਗਿਣਤ ਹੀ ਕਰਮ-ਭੂਮੀਆਂ ਹਨ, ਅਨੇਕਾਂ ਹੀ ਸੁਮੇਰ ਪਰਬਤ ਹਨ, ਅਤੇ ਅਣਗਿਣਤ ਹੀ ਧਰੂ (ਵਰਗੇ ਬ੍ਰਹਮ-ਗਿਆਨੀ) ਹਨ ਅਤੇ ਅਣਗਿਣਤ ਹੀ (ਉਨ੍ਹਾਂ ਭਗਤ ਜਨਾਂ ਦੀਆਂ) ਸਿਖਿਆਵਾਂ ਹਨ।...***

| | | | | |
|---|---|---|---|---|
| **ਕੇਤੇ** | **ਇੰਦ,** | **ਚੰਦ** | **ਸੂਰ** | **ਕੇਤੇ,** |
| ਕਿਤਨੇ ਹੀ | ਇੰਦਰ | ਚੰਦਰਮਾ | ਸੂਰਜ | ਕਿਤਨੇ ਹੀ |

| | | |
|---|---|---|
| **ਕੇਤੇ** | **ਮੰਡਲ** | **ਦੇਸ** ॥ *(ਦੇਸ਼)* |
| ਕਿਤਨੇ | ਮੰਡਲ, ਇਕ ਭੂਗੋਲਿਕ ਇਕਾਈ | ਦੇਸ਼, ਲੋਕ, ਖੰਡ |

***...ਅਣਗਿਣਤ ਹੀ ਮੀਂਹ ਦੇ ਇੰਦਰ ਦੇਵਤੇ, ਚੰਦਰਮਾ ਅਤੇ ਸੂਰਜ ਹਨ। ਕਿਤਨੇ ਹੀ ਮੰਡਲ ਅਤੇ ਹੋਰ ਦੇਸ਼ ਹਨ।...***

| | | | |
|---|---|---|---|
| **ਕੇਤੇ** | **ਸਿਧ** | **ਬੁਧ ,** | **ਨਾਥ** |
| ਕਿਤਨੇ ਹੀ | ਸਿੱਧੀਆਂ ਪ੍ਰਾਪਤ ਸਿੱਧ | ਮਹਾਤਮਾ ਬੁੱਧ | ਜੋਗ ਧਰਮ ਦੇ ਆਚਾਰੀਆ |
| **ਕੇਤੇ,** | **ਕੇਤੇ** | **ਦੇਵੀ** *(ਦੇਵੀਂ)* | **ਵੇਸ** ॥ |
| ਕਿਤਨੇ ਹੀ | ਕਿਤਨੇ ਹੀ | ਦੇਵੀਆਂ ਦੇ | ਸਰੂਪ, ਮੂਰਤਾਂ |

***...ਅਣਗਿਣਤ ਹੀ ਸਿੱਧ, ਮਹਾਤਮਾ ਬੁੱਧ, ਜੋਗ ਧਰਮ ਦੇ ਨਾਥ ਹਨ। ਦੇਵੀਆਂ ਦੇ ਅਣਗਿਣਤ ਹੀ ਸਰੂਪ ਹਨ।...***

| | | | | |
|---|---|---|---|---|
| **ਕੇਤੇ** | **ਦੇਵ** | **ਦਾਨਵ ,** | **ਮੁਨਿ** *(ਮੁਨ)* | **ਕੇਤੇ,** |
| ਕਿਤਨੇ ਹੀ | ਦੇਵਤੇ | ਦੈਂਤ, ਰਾਖਸ਼ | ਰਿਸ਼ੀ ਮੁਨੀ | ਕਿਤਨੇ ਹੀ |
| **ਕੇਤੇ** | **ਰਤਨ** | **ਸਮੁੰਦ** ॥ | | |
| ਕਿਤਨੇ ਹੀ | ਚੌਦਾਂ ਰਤਨ | ਸਾਗਰ, ਸਮੁੰਦਰ | | |

***...ਅਣਗਿਣਤ ਹੀ ਦੇਵਤੇ, ਰਾਖਸ਼ ਅਤੇ ਰਿਸ਼ੀ-ਮੁਨੀ ਹਨ। ਅਣਗਿਣਤ ਹੀ ਸਾਗਰ ਹਨ ਅਤੇ ਉਨ੍ਹਾਂ ਵਿਚ ਪਏ ਹੋਏ, ਅਣਗਿਣਤ ਹੀ ਰਤਨ (ਭਾਵ ਕੀਮਤੀ ਵਸਤੂਆਂ) ਹਨ।...***

| | | |
|---|---|---|
| **ਕੇਤੀਆ** *(ਕੇਤੀਆਂ)* | **ਖਾਣੀ** | **ਕੇਤੀਆ** *(ਕੇਤੀਆਂ)* |
| ਕਿਤਨੀਆਂ | ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) | ਕਿਤਨੀਆਂ |
| **ਬਾਣੀ,** | | |
| ਬਾਣੀਆਂ, ਬੋਲੀਆਂ, ਅਵਾਜ਼ਾਂ | | |

| | | |
|---|---|---|
| **ਕੇਤੇ** | **ਪਾਤ** | **ਨਰਿੰਦ** ॥ |
| ਕਿਤਨੇ ਹੀ | ਪਾਤਸ਼ਾਹ | ਰਾਜੇ |

***...ਅਣਗਿਣਤ ਹੀ ਖਾਣੀਆਂ ਹਨ, ਜੀਵਾਂ ਦੀਆਂ ਅਣਗਿਣਤ ਹੀ ਬੋਲੀਆਂ ਅਤੇ ਅਵਾਜ਼ਾਂ ਹਨ। ਬੇਅੰਤ ਹੀ ਰਾਜੇ ਅਤੇ ਪਾਤਸ਼ਾਹ ਹਨ।...***

| | | | |
|---|---|---|---|
| **ਕੇਤੀਆ**(*ਕੇਤੀਆਂ*) | **ਸੁਰਤੀ,** | **ਸੇਵਕ** | **ਕੇਤੇ,** |
| ਕਿਤਨੀਆਂ ਹੀ | ਧਿਆਨ,ਸਮਾਧੀ | ਸੇਵਾ ਕਰਨ ਵਾਲੇ | ਕਤਨੇ ਹੀ |
| **ਨਾਨਕ,** | **ਅੰਤੁ**(*ਅੰਤ*) | **ਨ**(*ਨਾਂ*) | **ਅੰਤੁ ॥੩੫॥**(*ਅੰਤ*) |
| ਹੇ ਨਾਨਕ ! | ਅਖੀਰ | ਨਹੀਂ | ਅਖੀਰ |

***...ਅਣਗਿਣਤ ਹੀ ਪ੍ਰਕਾਰ ਦੇ ਧਿਆਨ ਅਥਵਾ ਸਮਾਧੀਆਂ ਹਨ ਅਤੇ ਸੇਵਕ ਹਨ। ਹੇ ਨਾਨਕ! ਇਸ ਅਨੰਤ ਵਿਸਥਾਰ ਦਾ ਕੋਈ ਅੰਤ ਨਹੀਂ।***

| | | | |
|---|---|---|---|
| **ਗਿਆਨ ਖੰਡ** | **ਮਹਿ,**(*ਮਹਿਂ*) | **ਗਿਆਨੁ**(*ਗਿਆਨ*) | **ਪਰਚੰਡੁ ॥**(*ਪਰਚੰਡ*) |
| ਪਰਮਤਾਮ-ਬੋਧ ਦੀ ਤੀਬਰ ਮੰਜ਼ਿਲ | ਵਿਚ | (ਪਰਮਾਤਮ) ਬੋਧ | ਪ੍ਰਬਲ, ਤੇਜਵਾਨ, |

***(ਜਦੋਂ ਧਰਮ-ਸਾਧਕ) ਪਰਮਾਤਮ-ਬੋਧ (ਗਿਆਨ-ਖੰਡ) ਦੀ ਮੰਜ਼ਿਲ ਵਿਚ ਪਰਵੇਸ਼ ਕਰਦਾ ਹੈ, ਤਾਂ ਉਸਦਾ ਪਰਮਾਤਮ-ਗਿਆਨ ਬਹੁਤ ਪ੍ਰਚੰਡ ਅਥਵਾ ਤੇਜਸ੍ਵੀ ਹੋ ਜਾਂਦਾ ਹੈ, (ਅਤੇ ਸਾਧਨਾ ਦੇ ਪ੍ਰਕਾਸ਼ ਵਿਚ ਧਰਮ-ਸਾਧਕ ਨੂੰ ਉਪਰੋਕਤ ਸਾਰੇ ਵਿਸਥਾਰ ਦੀ ਸੋਝੀ ਹੋ ਜਾਂਦੀ ਹੈ।...***

| | | | | |
|---|---|---|---|---|
| **ਤਿਥੈ** | **ਨਾਦ** | **ਬਿਨੋਦ** | **ਕੋਡ** | **ਅਨੰਦੁ ॥**(*ਅਨੰਦ*) |
| ਉਥੇ | ਇਲਾਹੀ ਧੁਨੀਆਂ | (ਪਰਮਾਤਮ) | ਕੌਤਕ | ਕਰੋੜਾਂ ਹੀ ਖੁਸ਼ੀਆਂ |

***...(ਪਰਮਾਤਮ) ਗਿਆਨ ਦੇ ਖੰਡ ਵਿਚ ਅਣਗਿਣਤ ਹੀ ਇਲਾਹੀ ਧੁਨੀਆਂ, ਪਰਮਾਤਮ-ਕੌਤਕ ਅਤੇ ਕਰੋੜਾਂ ਹੀ ਖੁਸ਼ੀਆਂ (ਦਾ ਅਨੁਭਵ, ਧਰਮ-ਸਾਧਕ ਨੂੰ ਹੁੰਦਾ ਹੈ।)...***

| | | |
|---|---|---|
| **ਸਰਮ**(*ਸ਼ਰਮ*) | **ਖੰਡ** | **ਕੀ ,** |
| (ਰੂਹਾਨੀ) ਉੱਦਮ, ਧਰਮ ਸਾਧਨਾ | ਭਾਗ, ਪੜਾ, ਮੰਜ਼ਿਲ | ਦੀ |

| | |
|---|---|
| **ਬਾਣੀ** | **ਰੂਪੁ ॥**(*ਰੂਪ*) |
| ਬਣਾਵਟ, ਬਣਤਰ | ਰੂਹਾਨੀ ਸੁੰਦਰਤਾ, ਆਤਮਿਕ ਸੁਹਜ |

***...ਰੂਹਾਨੀ ਧਰਮ-ਸਾਧਨਾ ਦੀ ਮੰਜ਼ਿਲ ਤੇ (ਧਰਮ-ਸਾਧਕ ਦੀ ਜੀਵਨ ਜਾਚ ਦੀ) ਬਣਤਰ, ਸੁੰਦਰ ਅਥਵਾ ਆਤਮਿਕ-ਸੁਹਜ (ਵਾਲੀ ਹੋ ਜਾਂਦੀ ਹੈ।)***

| | | | | |
|---|---|---|---|---|
| **ਤਿਥੈ** | **ਘਾੜਤਿ**(*ਘਾੜਤ*) | **ਘੜੀਐ,** | **ਬਹੁਤੁ**(*ਬਹੁਤ*) | **ਅਨੂਪੁ ॥**(*ਅਨੂਪ*) |
| ਉਥੇ | ਬਨਾਵਟ, ਸ਼ਕਲ | ਘੜੀ ਜਾਂਦੀ ਹੈ | ਅਤਿਅੰਤ | ਅਨੂਪਮ, ਬੇਮਿਸਾਲ |

*...ਉਥੇ (ਸਰਮ ਖੰਡ ਵਿਚ) ਧਰਮ-ਸਾਧਕ ਦੀ (ਧਰਮ-ਸਾਧਨਾ ਰਾਹੀਂ) ਅਤਿਅੰਤ ਹੀ ਅਲੌਕਿਕ ਤੇ ਬੇਮਿਸਾਲ ਘਾੜਤ ਘੜੀ ਜਾਂਦੀ ਹੈ।...*

| | | | | | |
|---|---|---|---|---|---|
| **ਤਾ** | **ਕੀਆ** *(ਕੀਆਂ)* | **ਗਲਾ,** *(ਗਲਾਂ)* | **ਕਥੀਆ** *(ਕਥੀਆਂ)* | **ਨਾ** | **ਜਾਹਿ** ॥ *(ਜਾਹਿੰ)* |
| ਉਥੋਂ | ਦੀਆਂ | ਗਲਾਂ, ਵੇਰਵਾ | ਵਿਚਾਰੀਆਂ, ਕਹੀਆਂ | ਨਹੀਂ | ਜਾਂਦੀਆਂ |

*...ਉਥੋਂ ਦੀਆਂ (ਸਰਮ ਖੰਡ ਵਾਲੀ ਅਨੁਪਮ ਅਵਸਥਾ ਦੀ ਮਹਿਮਾ ਵਾਲੀਆਂ) ਗਲਾਂ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ।...*

| | | | | |
|---|---|---|---|---|
| **ਜੇ** | **ਕੋ** | **ਕਹੈ** | **ਪਿਛੈ** | **ਪਛੁਤਾਇ** ॥ *(ਪਛਤਾਏ)* |
| ਜੇਕਰ | ਕੋਈ | ਆਖਦਾ ਹੈ, ਕਰਦਾ ਹੈ | ਪਿਛੋਂ | ਪਛਤਾਉਂਦਾ ਹੈ। |

*...ਜੇਕਰ ਕੋਈ (ਸਰਮ ਖੰਡ ਦੀ ਇਸ ਅਤਿਅੰਤ ਅਲੌਕਿਕ ਅਵਸਥਾ ਦਾ ਬਿਆਨ) ਕਰਦਾ ਹੈ ਤਾਂ (ਪੂਰੀ ਤਰ੍ਹਾਂ ਬਿਆਨ ਨਾ ਕਰਨ ਕਰਕੇ) ਪਿਛੋਂ ਪਛਤਾਉਂਦਾ ਹੈ।...*

| | | | | |
|---|---|---|---|---|
| **ਤਿਥੈ** | **ਘੜੀਐ,** | **ਸੁਰਤਿ** *(ਸੁਰਤ)* | **ਮਤਿ** *(ਮਤ)* | **ਮਨਿ** *(ਮਨ)* |
| ਉਥੇ | ਘੜੀ ਜਾਂਦੀ ਹੈ | ਸੁਰਤੀ-ਬਿਰਤੀ | ਸਮਝ | ਮਨ,ਚਿੱਤ |

**ਬੁਧਿ** ॥ *(ਬੁੱਧ)*
ਬੁੱਧੀ

*...ਉਥੇ (ਸਰਮ ਖੰਡ ਦੀ ਅਵਸਥਾ ਵਿਚ ਧਰਮ-ਸਾਧਕ ਦੀ) ਸੁਰਤੀ ਬਿਰਤੀ, ਸਮਝ, ਚਿੱਤ ਅਤੇ ਬੁੱਧੀ ਨੂੰ (ਨਵੇਂ ਸਿਰਿਉਂ) ਘੜਿਆ ਜਾਂਦਾ ਹੈ।(ਭਾਵ ਧਰਮ ਸਾਧਕ ਦੀਆਂ ਇਨ੍ਹਾਂ ਗਿਆਨ-ਇੰਦਰੀਆਂ ਦਾ ਨਵ-ਨਿਰਮਾਣ ਹੋ ਜਾਂਦਾ ਹੈ। ਇਨ੍ਹਾਂ ਨੂੰ ਨਵੇਂ ਸਿਰਿਉਂ ਢਾਲਿਆਂ ਜਾਂਦਾ ਹੈ।)...*

| | | | | | |
|---|---|---|---|---|---|
| **ਤਿਥੈ** | **ਘੜੀਐ,** | **ਸੁਰਾ** *(ਸੁਰਾਂ)* | **ਸਿਧਾ** *(ਸਿਧਾਂ)* | **ਕੀ** | **ਸੁਧਿ** ॥੩੬॥ *(ਸੁੱਧ)* |
| ਉਥੇ | ਘੜੀ ਜਾਂਦੀ ਹੈ | ਦੇਵਤਿਆਂ | ਸਿੱਧਾਂ, ਸਿੱਧੀਵਾਨਾਂ | ਵਾਲੀ | ਅਕਲ |

*...ਉਥੇ (ਧਰਮ ਸਾਧਕ ਦੀ) ਸੁਧ ਭਾਵ ਸੁਝ ਬੂਝ, ਦੇਵਤਿਆਂ ਅਤੇ ਸਿਧੀਵਾਨ ਪੁਰਸ਼ਾਂ ਵਰਗੀ ਘੜੀ ਜਾਂਦੀ ਹੈ।(ਭਾਵ ਉਨ੍ਹਾਂ ਦੀ ਆਤਮਿਕ ਅਵਸਥਾ ਬਹੁਤ ਉਚੇਰੇ ਵਿਵੇਕਵਾਨ-ਪੁਰਸ਼ਾਂ ਵਰਗੀ ਹੋ ਜਾਂਦੀ ਹੈ।...*

| | | | | |
|---|---|---|---|---|
| **ਕਰਮ** | **ਖੰਡ** | **ਕੀ,** | **ਬਾਣੀ** | **ਜੋਰੁ** ॥ *(ਜ਼ੋਰ)* |
| ਬਖਸ਼ਿਸ਼, ਮਿਹਰ | ਭਾਗ, ਪੜਾ, ਮੰਜ਼ਿਲ | ਦੀ | ਬਣਾਵਟ | ਬਲ, ਅਧਿਆਤਕ ਸ਼ਕਤੀ |

*...(ਪਰਮਾਤਮ) ਬਖਸ਼ਿਸ਼ ਦੇ ਖੰਡ ਵਿਚਲੇ (ਧਰਮ-ਸਾਧਕ ਦੀ) ਬਣਾਵਟ ਅਥਵਾ ਸਰੂਪ, ਬਹੁਤ ਬਲ ਵਾਲਾ ਭਾਵ ਅਧਿਆਤਮਕ ਸ਼ਕਤੀ ਵਾਲਾ ਹੁੰਦਾ ਹੈ।...*

| | | | | |
|---|---|---|---|---|
| **ਤਿਥੈ,** | **ਹੋਰੁ** *(ਹੋਰ)* | **ਨ** *(ਨਾਂ)* | **ਕੋਈ** | **ਹੋਰੁ ॥** *(ਹੋਰ)* |
| ਉਥੇ | ਕੋਈ ਦੂਜਾ | ਨਹੀਂ | ਕੋਈ | ਦੂਸਰਾ |

*...ਉਥੇ (ਇਸ ਬਖਸ਼ਿਸ਼ ਦੀ ਅਵਸਥਾ ਵਿਚ ਧਰਮ-ਸਾਧਕ ਦੇ ਹਿਰਦੇ ਅੰਦਰ ਪਰਮਾਤਮਾ ਤੋਂ ਸਿਵਾਇ) ਹੋਰ ਕੋਈ ਦੂਸਰਾ ਨਹੀਂ ਹੁੰਦਾ।...*

| | | | |
|---|---|---|---|
| **ਤਿਥੈ** | **ਜੋਧ** | **ਮਹਾਬਲ** *(ਮਹਾਂਬਲ)* | **ਸੂਰ ॥** |
| ਉਥੇ | ਜੋਧੇ | ਅਤਿਅੰਤ ਬਲੀ | ਸੂਰਬੀਰ |

*...ਉਥੇ (ਇਸ ਬਖਸ਼ਿਸ਼ ਵਾਲੀ ਮੰਜ਼ਿਲ ਤੇ ਅਧਿਆਤਮਕ-ਅਵਸਥਾ ਦੀਆਂ ਸਿਖਰਾਂ ਨੂੰ ਛੂਹਣ ਵਾਲੇ ਮਹਾਂ-ਸਾਧਕ) ਅਤਿਅੰਤ ਬਲੀ ਜੋਧੇ ਅਤੇ ਸੂਰਬੀਰ ਹੁੰਦੇ ਹਨ।...*

| | | | | |
|---|---|---|---|---|
| **ਤਿਨ** *(ਤਿਨ੍ਹ)* | **ਮਹਿ,** *(ਮਹਿਂ)* | **ਰਾਮੁ** *(ਰਾਮ)* | **ਰਹਿਆ** | **ਭਰਪੂਰ ॥** |
| ਤਿਨ੍ਹਾਂ | ਵਿਚ | ਰਮਿਆ ਹੋਇਆ, ਪ੍ਰਭੂ | ਵਸਿਆ | ਪੂਰਨ ਰੂਪ ਵਿਚ, ਪਰਿਪੂਰਨ |

*...ਤਿਨ੍ਹਾਂ (ਮਹਾਂ ਧਰਮ-ਸਾਧਕਾਂ ਦੇ ਹਿਰਦਿਆਂ) ਵਿਚ ਪਰਮਾਤਮਾ ਪੂਰਨ ਰੂਪ ਵਿਚ ਵਸਿਆ ਹੁੰਦਾ ਹੈ।...*

| | | |
|---|---|---|
| **ਤਿਥੈ,** | **ਸੀਤੋ** | **ਸੀਤਾ,** |
| ਉਥੇ | ਪਰੋਇਆ | ਸੀਤਾ ਹੋਇਆ, ਜੁੜਿਆ ਹੋਇਆ, ਲੀਨ |
| **ਮਹਿਮਾ** | **ਮਾਹਿ ॥** *(ਮਾਹਿਂ)* | |
| ਉਸਤਤ, ਸਿਫ਼ਤ ਸਲਾਹ | ਵਿਚ | |

*...ਉਥੇ (ਵਾਹਿਗੁਰੂ ਦੀ ਬਖਸ਼ਿਸ਼ ਵਾਲੇ ਧਰਮ-ਸਾਧਕ) ਪਰਮਾਤਮਾ ਦੀ ਸਿਫ਼ਤ ਸਲਾਹ ਅੰਦਰ ਪੂਰਨ ਰੂਪ ਵਿਚ, ਪਰੋਤੇ ਹੋਏ ਭਾਵ ਅਭੇਦ ਹੁੰਦੇ ਹਨ।...*

| | | | | | |
|---|---|---|---|---|---|
| **ਤਾ** *(ਤਾਂ)* | **ਕੇ** | **ਰੂਪ,** | **ਨ** *(ਨਾਂ)* | **ਕਥਨੇ** | **ਜਾਹਿ ॥** *(ਜਾਹਿਂ)* |
| ਉਨ੍ਹਾਂ | ਦੇ | (ਤੇਜਸ੍ਵੀ) ਸਰੂਪ | ਨਹੀਂ | ਕਥੇ, ਆਖੇ | ਜਾ ਸਕਦੇ |

*...ਉਨ੍ਹਾਂ (ਅਧਿਆਤਮਿਕ ਬਖਸ਼ਿਸ਼ਾਂ ਵਾਲੇ ਮਹਾਂ-ਸਾਧਕਾਂ ਦੇ) ਤੇਜਸ੍ਵੀ ਸਰੂਪ ਨੂੰ ਕਥਿਆ ਨਹੀਂ ਜਾ ਸਕਦਾ।*

| | | | | | |
|---|---|---|---|---|---|
| **ਨਾ** | **ਓਹਿ**(*ਓਹ*) | **ਮਰਹਿ,**(*ਮਰਹਿਂ*) | **ਨ**(*ਨਾਂ*) | **ਠਾਗੇ** | **ਜਾਹਿ ॥**(*ਜਾਹਿਂ*) |
| ਨਹੀਂ | ਉਹ | ਮਰਦੇ | ਨਾ ਹੀ | ਠੱਗੇ | ਜਾਂਦੇ |

| | | | | |
|---|---|---|---|---|
| **ਜਿਨ ਕੈ,** | **ਰਾਮੁ**(*ਰਾਮ*) | **ਵਸੈ** | **ਮਨ** | **ਮਾਹਿ ॥**(*ਮਾਹਿਂ*) |
| ਜਿਨ੍ਹਾਂ ਦੇ | ਰਮਿਆ ਹੋਇਆ,ਪਰਮਾਤਮਾ | ਵਸਦਾ ਹੈ | ਚਿੱਤ | ਵਿਚ |

***...(ਪਰਮਾਤਮ ਬਖਸ਼ਿਸ਼ ਵਾਲੇ ਮਹਾਂ-ਸਾਧਕ) ਜਿਨ੍ਹਾਂ ਦੇ ਚਿੱਤ ਵਿਚ ਪਰਮਾਤਮਾ ਵਸਦਾ ਹੈ, ਨਾਂ ਹੀ ਉਹ (ਆਤਮਿਕ ਮੌਤ) ਮਰਦੇ ਹਨ ਅਤੇ ਨਾ ਹੀ (ਮਾਇਆ ਹੱਥੋਂ) ਠੱਗੇ ਭਾਵ ਛਲੇ ਜਾਂਦੇ ਹਨ।...***

| | | | | |
|---|---|---|---|---|
| **ਤਿਥੈ** | **ਭਗਤ** | **ਵਸਹਿ**(*ਵਸਹਿਂ*) | **ਕੇ** | **ਲੋਅ ॥** |
| ਉਥੇ | ਭਗਤ ਜਨ(ਮਹਾਂ ਸਾਧਕ) | ਵਸਦੇ ਹਨ | ਕਿੰਨੇ ਹੀ | ਭਵਣ, ਲੋਕ |

***...(ਅਕਾਲ ਪੁਰਖ ਦੀ ਇਸ ਮਿਹਰ ਵਾਲੀ ਅਵਸਥਾ ਵਿਚ) ਅਣਗਿਣਤ ਹੀ ਭਵਣਾਂ ਦੇ (ਮਹਾਂ-ਸਾਧਕ) ਭਗਤ-ਜਨ ਵਸਦੇ ਹਨ।...***

| | | |
|---|---|---|
| **ਕਰਹਿ**(*ਕਰਹਿਂ*) | **ਅਨੰਦੁ,**(*ਅਨੰਦ*) | **ਸਚਾ** |
| ਕਰਦੇ ਹਨ | ਅਧਿਆਤਮਕ ਖੁਸ਼ੀਆਂ, ਖੇੜੇ | ਸੱਤ ਸਰੂਪ ਪਰਮਾਤਮਾ |

| | |
|---|---|
| **ਮਨਿ**(*ਮਨ*) | **ਸੋਇ ॥** |
| ਚਿੱਤ ਵਿਚ | ਸੋਈ, ਉਹ |

***...(ਅਜਿਹੇ ਭਗਤ-ਜਨ) ਸਦਾ ਅਧਿਆਤਮਕ ਖਿੜਾਓ (ਨਦਰੀ ਨਦਰਿ ਨਿਹਾਲ) ਵਾਲੀ ਅਵਸਥਾ ਵਿਚ ਰਹਿੰਦੇ ਹਨ (ਕਿਉਂਕਿ) ਉਨ੍ਹਾਂ ਦੇ ਚਿੱਤ ਵਿਚ ਸਦਾ ਸੱਤ-ਸਰੂਪ ਪਰਮਾਤਮਾ (ਨਿਵਾਸ) ਕਰਦਾ ਹੈ।...***

| | | | |
|---|---|---|---|
| **ਸਚ**(*ਸੱਚ*) | **ਖੰਡਿ,**(*ਖੰਡ*) | **ਵਸੈ** | **ਨਿਰੰਕਾਰੁ ॥**(*ਨਿਰੰਕਾਰ*) |
| ਸੱਤ, (ਮਹਾਂ ਵਿਗਾਸ) | ਭਾਗ, ਪੜਾ, ਮੰਜ਼ਿਲ | ਵਸਦਾ ਹੈ | ਅਕਾਰ ਰਹਿਤ ਪ੍ਰਭੂ |

***...(ਸਚਿਆਰ ਹੋਣ ਦੀ ਯਾਤਰਾ ਦੇ ਮਹਾਂ-ਵਿਗਾਸ ਵਾਲੀ ਇਸ ਅੰਤਿਮ) ਸੱਤ-ਅਵਸਥਾ ਵਿਚ (ਮਹਾਂ-ਸਾਧਕ ਦੇ ਸਾਧਨਾ ਦੇ ਪ੍ਰਕਾਸ਼ ਨਾਲ ਸ਼ੁੱਧ ਹੋਏ ਹਿਰਦੇ ਅੰਦਰ ਉਹ) ਨਿਰੰਕਾਰ ਆਪ ਆਪਣਾ ਵਾਸਾ ਕਰ ਲੈਂਦਾ ਹੈ,...***

| | | | | |
|---|---|---|---|---|
| **ਕਰਿ**(*ਕਰ*) | **ਕਰਿ**(*ਕਰ*) | **ਵੇਖੈ,** | **ਨਦਰਿ**(*ਨਦਰ*) | **ਨਿਹਾਲ ॥** |
| ਬਣਾਕੇ | ਵੇਖਦਾ ਹੈ, | ਸੰਭਾਲ | ਨਜ਼ਰ ਨਾਲ | ਪ੍ਰਸੰਨ, ਅਨੰਦਿਤ |

*...(ਜਿਹੜਾ ਨਿਰੰਕਾਰ ਸ੍ਰਿਸ਼ਟੀ ਨੂੰ) ਰਚਕੇ ਆਪਣੀ ਨਿਹਾਲ ਕਰਨ ਵਾਲੀ ਨਜ਼ਰ ਰਾਹੀਂ ਸਾਂਭ-ਸੰਭਾਲ ਕਰ ਰਿਹਾ ਹੈ...*

| | | | |
|---|---|---|---|
| **ਤਿਥੈ** | **ਖੰਡ** | **ਮੰਡਲ** | **ਵਰਭੰਡ ॥** |
| ਉਥੇ | ਭਵਣ | ਭੂਗੋਲਿਕ ਇਕਾਈ | ਬ੍ਰਹਿਮੰਡ |

*...(ਉਸ ਦੀ ਮਿਹਰ ਰਾਹੀਂ) ਉਥੇ (ਭਾਵ ਧਰਮ-ਸਾਧਕ ਨੂੰ ਸਚਿਆਰ ਹੋਣ ਦੀ ਉਸ ਅਵਸਥਾ ਵਿਚ) ਸਮੂਹ ਖੰਡ, ਮੰਡਲ ਅਤੇ (ਕਰਤਾ-ਪੁਰਖ ਦੀ) ਬ੍ਰਹਿਮੰਡੀ ਰਚਨਾ ਦੀ (ਅਨੰਤਤਾ ਦਾ ਅਨੁਭਵ, ਅੰਤਰ-ਗਿਆਨ ਹੋ ਜਾਂਦਾ ਹੈ।)...*

| | | | | | | |
|---|---|---|---|---|---|---|
| **ਜੇ** | **ਕੋ** | **ਕਥੈ,** | **ਤ***(ਤਾਂ)* | **ਅੰਤ** | **ਨ***(ਨਾਂ)* | **ਅੰਤ ॥** |
| ਜੇਕਰ | ਕੋਈ | ਕਥਦਾ ਹੈ | ਤਾਂ | ਅਖੀਰ | ਨਹੀਂ | ਅਖੀਰ |

*...ਜੇਕਰ ਕੋਈ (ਸਚਿਆਰ ਪੁਰਸ਼, ਅਭੇਦਤਾ ਦੀ ਅਵਸਥਾ ਵਿਚ ਉਸ ਅਨੰਤ ਪ੍ਰਭੂ ਦੀ ਅਨੰਤਤਾ) ਦਾ ਵਰਨਣ ਕਰਨਾ ਚਾਹੇ ਤਾਂ ਉਸ ਕੋਲੋਂ ਕੋਈ ਅੰਤ ਨਹੀਂ ਹੋ ਸਕੇਗਾ।...*

| | | | |
|---|---|---|---|
| **ਤਿਥੈ** | **ਲੋਅ** | **ਲੋਅ** | **ਆਕਾਰ ॥** |
| ਉਥੇ | ਭਵਣ | ਭਵਣ | ਸ਼ਕਲਾਂ, ਉਨ੍ਹਾਂ ਵਿਚ ਬਣੀਆਂ ਹੋਈਆਂ ਵਸਤੂਆਂ |

*...(ਸਚਿਆਰ ਪੁਰਸ਼ ਨੂੰ) ਉਸ ਅਵਸਥਾ ਵਿਚ ਵੱਖੋ ਵੱਖਰੇ ਭਵਨਾਂ ਵਿਚ ਬਣੀਆਂ ਹੋਈਆਂ ਵਸਤੂਆਂ ਦੇ ਸੱਚ ਦਾ ਅਹਿਸਾਸ ਹੋ ਜਾਂਦਾ ਹੈ।)...*

| | | | | | |
|---|---|---|---|---|---|
| **ਜਿਵ***(ਜਿੰਵ)* | **ਜਿਵ***(ਜਿੰਵ)* | **ਹੁਕਮੁ,***(ਹੁਕਮ)* | **ਤਿਵੈ***(ਤਿਵੈਂ)* | **ਤਿਵ***(ਤਿੰਵ)* | **ਕਾਰ ॥** |
| ਜਿਵੇਂ | ਜਿਵੇਂ | ਹੁਕਮ, ਰਜ਼ਾ | ਤਿਵੇਂ | ਤਿਵੇਂ | ਪ੍ਰਬੰਧ,ਕਾਰਵਾਈ |

*...(ਮਹਾਂ-ਸਾਧਕ ਨੂੰ ਇਸ ਅਵਸਥਾ ਵਿਚ ਇਹ ਵੀ ਅਨੁਭਵ ਹੋ ਜਾਂਦਾ ਹੈ ਕਿ ਪਰਮਾਤਮਾ ਆਪਣੇ) ਹੁਕਮ ਅਨੁਸਾਰ ਜਿਵੇਂ ਜਿਵੇਂ ਵੀ (ਇਸ ਬ੍ਰਹਿਮੰਡ ਦਾ ਕਾਰ-ਵਿਹਾਰ ਚਲਾ ਰਿਹੈ) ਤਿਵੇਂ ਤਿਵੇਂ ਹੀ (ਈਸ਼ਵਰੀ-ਵਿਧਾਨ ਰਾਹੀਂ) ਇਹ ਸਾਰਾ ਨਿਜ਼ਾਮ ਚਲ ਰਿਹਾ ਹੈ।...*

| | | |
|---|---|---|
| **ਵੇਖੈ** | **ਵਿਗਸੈ ,** | **ਕਰਿ***(ਕਰ)* |
| ਵੇਖਦਾ ਹੈ, ਨਿਹਾਰਦਾ ਹੈ | ਵਿਗਸਦਾ ਹੈ, ਅਨੰਦਿਤ ਹੁੰਦਾ ਹੈ | ਕਰਕੇ |

**ਵੀਚਾਰ***(ਵੀਚਾਰ)*
ਵਿਚਾਰ ਕਰਕੇ

*...(ਇਸ ਅਵਸਥਾ ਵਿਚ ਜਾਕੇ ਸਚਿਆਰ-ਪੁਰਸ਼ਾਂ ਨੂੰ ਇਹ ਵੀ ਅੰਤਰ ਗਿਆਨ ਹੋ ਜਾਂਦਾ ਹੈ ਕਿ ਪਰਮ ਪਿਤਾ ਪਰਮਾਤਮਾ, ਸਭ ਸ੍ਰਿਸ਼ਟੀ ਨੂੰ) ਵਿਚਾਰ ਪੂਰਵਕ ਵੇਖਦਾ ਹੋਇਆ ਭਾਵ ਸੰਭਾਲ ਕਰਦਾ ਹੋਇਆ ਅਨੰਦਿਤ ਹੁੰਦਾ ਹੈ।...*

**ਨਾਨਕ,** ਹੇ ਨਾਨਕ!

**ਕਥਨਾ** ਕਥਨ ਕਰਨਾ

**ਕਰੜਾ** ਔਖਾ

**ਸਾਰੁ ॥੩੭॥** *(ਸਾਰ)* ਲੋਹੇ

*...ਹੇ ਨਾਨਕ। (ਇਸ ਸੱਚ-ਖੰਡੀ ਅਵਸਥਾ) ਦਾ ਬਿਆਨ ਕਰਨਾ ਲੋਹੇ ਵਰਗਾ ਕਠਨ ਹੈ, ਭਾਵ ਅਤਿ ਬਿਖਮ ਕਾਰਜ ਹੈ।*

**ਜਤੁ** *(ਜਤ)* ਸਰੀਰਕ ਇੰਦ੍ਰਿਆਂ ਸੰਜਮ ਵਿਚ ਲਿਆਣ ਦਾ ਗੁਣ

**ਪਾਹਾਰਾ,** ਸੁਨਿਆਰ ਦੀ ਭੱਠੀ, ਜਿਥੇ ਸੁਨਿਆਰਾ ਬਹਿ ਕੇ ਕੰਮ ਕਰਦਾ ਹੈ

**ਧੀਰਜੁ** *(ਧੀਰਜ)* ਸਬਰ, ਸਹਿਜ

**ਸੁਨਿਆਰੁ ॥** *(ਸੁਨਿਆਰ)* ਸੁਨਿਆਰਾ

*(ਜੇ ਧਰਮ-ਸਾਧਕ ਦੀ) ਜਤ ਰੂਪੀ ਭੱਠੀ ਹੋਵੇ, ਸਬਰ ਅਤੇ ਸਹਿਜ ਸੁਨਿਆਰਾ ਹੋਵੇ...*

**ਅਹਰਣਿ** *(ਅਹਿਰਣ)*
ਅਹਿਰਣ, ਲੋਹੇ ਦਾ ਪਿੰਡ ਜਿਸ ਉਤੇ ਸੁਨਿਆਰ ਠੰਡਾ ਜਾਂ ਤੱਤਾ ਸੋਨਾ ਰੱਖਕੇ ਹਥੌੜੇ ਨਾਲ ਉਸ ਨੂੰ ਕੁੱਟਦਾ ਹੈ।

**ਮਤਿ,** *(ਮਤ)* ਬੁੱਧੀ, ਅਕਲ

**ਵੇਦੁ** *(ਵੇਦ)* ਗਿਆਨ

**ਹਥੀਆਰੁ ॥** *(ਹਥੀਆਰ)* ਹਥੌੜਾ

*...ਬੁੱਧੀ ਅਹਿਰਣ ਹੋਵੇ ਅਤੇ ਗਿਆਨ ਦਾ ਹਥੌੜਾ (ਚਲੇ)...*

**ਭਉ** ਪਰਮਾਤਮਾ ਦਾ ਨਿਰਮਲ ਭੈ

**ਖਲਾ,** ਧੌਂਕਣੀ, ਫੂਕ ਮਾਰਕੇ ਅੱਗ ਜਗਾਉਣ ਵਾਲਾ ਔਜ਼ਾਰ

**ਅਗਨਿ** *(ਅਗਨ)* ਅਗਨੀ

**ਤਪ** ਸਾਧਨਾ, ਤਪੱਸਿਆ

**ਤਾਉ ॥** *(ਤਾਓ)* ਤਪ ਕਰਨ ਦੀ ਕ੍ਰਿਆ

*...ਪਰਮਾਤਮਾ ਦੇ ਨਿਰਮਲ ਭੈ ਦੀ ਧੌਂਕਣੀ ਹੋਵੇ, ਅਤੇ ਤਪ-ਸਾਧਨਾ ਕਰਨ ਦੀ ਕ੍ਰਿਆ ਅਗਨੀ ਹੋਵੇ।...*

| | | | |
|---|---|---|---|
| **ਭਾਂਡਾ** | **ਭਾਉ** *(ਭਾਓ)* | **ਅੰਮ੍ਰਿਤੁ** *(ਅੰਮ੍ਰਿਤ)* | **ਤਿਤੁ** *(ਤਿਤ)* |
| ਬਰਤਨ, ਕੁਠਾਲੀ | ਪ੍ਰੇਮ, ਪਿਆਰ | ਸੁਧਾ, (ਹਰਿ-ਨਾਮ ਰੂਪੀ ਅੰਮ੍ਰਿਤ) | ਉਸ ਵਿਚ |

**ਢਾਲਿ** ॥ *(ਢਾਲ)*
ਪਿਘਲਾ ਕੇ

***...(ਪਰਮਾਤਮ) ਪਿਆਰ ਰੂਪੀ ਕੁਠਾਲੀ ਵਿਚ, (ਹਰਿ-ਨਾਮ ਰੂਪੀ) ਅੰਮ੍ਰਿਤ ਢਾਲ ਕੇ...***

| | | | |
|---|---|---|---|
| **ਘੜੀਐ** | **ਸਬਦੁ,** *(ਸ਼ਬਦ)* | **ਸਚੀ** | **ਟਕਸਾਲ** ॥ |
| ਘੜੀਦਾ ਹੈ | ਗੁਰ-ਸ਼ਬਦ | ਸੱਚ ਦੀ | ਸਿੱਕੇ/ਟਕੇ ਬਣਾਉਣ ਦਾ ਘਰ |

***...(ਇਹੋ ਜਿਹੀ) ਸੱਚੀ ਟਕਸਾਲ ਵਿਚ ਗੁਰ-ਸ਼ਬਦ ਰੂਪੀ (ਸਿੱਕਾ) ਘੜੀਦਾ ਹੈ।...***

| | | | | | |
|---|---|---|---|---|---|
| **ਜਿਨ** | **ਕਉ,** | **ਨਦਰਿ** *(ਨਦਰ)* | **ਕਰਮੁ,** *(ਕਰਮ)* | **ਤਿਨ** | **ਕਾਰ** ॥ |
| ਜਿਨ੍ਹਾਂ | ਨੂੰ | ਨਜ਼ਰ | ਬਖਸ਼ਿਸ਼ | ਤਿਨ੍ਹਾਂ ਨੂੰ | ਕਰਮ |

***...ਇਹ (ਸੱਚੀ ਟਕਸਾਲ ਵਿਚ, ਗੁਰ-ਸ਼ਬਦ ਨੂੰ ਘੜਨ ਦੀ) ਕਾਰ, ਉਨ੍ਹਾਂ (ਧਰਮ-ਸਾਧਕਾਂ ਦੀ ਹੁੰਦੀ ਹੈ) ਜਿਨ੍ਹਾਂ ਉੱਤੇ (ਪਰਮਾਤਮ) ਬਖਸ਼ਿਸ਼ ਦੀ ਕ੍ਰਿਪਾ-ਦ੍ਰਿਸ਼ਟੀ ਹੋਵੇ।...***

| | | | |
|---|---|---|---|
| **ਨਾਨਕ,** | **ਨਦਰੀ** | **ਨਦਰਿ** *(ਨਦਰ)* | **ਨਿਹਾਲ** ॥੩੮॥ |
| ਹੇ ਨਾਨਕ! | ਮਿਹਰ ਦੀ ਨਜ਼ਰ ਵਾਲਾ ਪ੍ਰਭੂ | ਨਜ਼ਰ, ਦ੍ਰਿਸ਼ਟੀ | ਅਨੰਦਿਤ, ਪ੍ਰਸੰਨ |

***...ਹੇ ਨਾਨਕ! ਮਿਹਰ ਦੀ ਨਜ਼ਰ ਕਰਨ ਵਾਲੇ, ਪ੍ਰਭੂ ਦੀ ਕ੍ਰਿਪਾ-ਦ੍ਰਿਸ਼ਟੀ ਦੁਆਰਾ (ਸਚਿਆਰ-ਪੁਰਸ਼) ਨਿਹਾਲ ਨਿਹਾਲ ਹੋ ਜਾਂਦੇ ਹਨ।***

**ਸਲੋਕੁ ॥(ਸਲੋਕ)**

| | | | |
|---|---|---|---|
| **ਪਵਣੁ** *(ਪਵਣ)* | **ਗੁਰੂ,** | **ਪਾਣੀ** | **ਪਿਤਾ,** |
| ਪਉਣ | ਜੀਵਨ ਆਧਾਰ | ਜਲ | ਬਾਪ |

| | | |
|---|---|---|
| **ਮਾਤਾ** | **ਧਰਤਿ** *(ਧਰਤ)* | **ਮਹਤੁ** ॥ *(ਮਹੱਤ)* |
| ਮਾਂ | ਧਰਤੀ, ਭੂਮੀ | ਵੱਡੀ, ਮਹਾਨ |

***...(ਜੀਵਾਂ ਲਈ) ਪਉਣ ਗੁਰੂ ਸਮਾਨ (ਜੀਵਨ-ਆਧਾਰ) ਹੈ, ਜਲ ਪਿਤਾ ਸਮਾਨ ਹੈ, ਅਤੇ ਧਰਤੀ ਸਭਨਾਂ ਦੀ (ਪਾਲਣਹਾਰ) ਵੱਡੀ ਮਾਂ ਹੈ।...***

| | | | | |
|---|---|---|---|---|
| **ਦਿਵਸੁ** *(ਦਿਵਸ)* | **ਰਾਤਿ** *(ਰਾਤ)* | **ਦੁਇ,** | **ਦਾਈ** | **ਦਾਇਆ** |
| ਦਿਨ | ਰਾਤ | ਦੋਵੇਂ | ਖਿਡਾਵੀ | ਖਿਡਾਵਾ |

| | | |
|---|---|---|
| **ਖੇਲੈ** | **ਸਗਲ** | **ਜਗਤੁ** ॥ *(ਜਗਤ)* |
| ਖੇਡ ਰਿਹੈ | ਸਾਰਾ | ਸੰਸਾਰ |

*...ਦਿਨ ਅਤੇ ਰਾਤ ਦੋਵੇਂ ਖਿਡਾਵੀ ਅਤੇ ਖਿਡਾਵਾ ਹਨ (ਜਿਨ੍ਹਾਂ ਦੇ ਹੱਥਾਂ ਵਿਚ) ਸਗਲ ਸੰਸਾਰ ਖੇਡ ਰਿਹਾ ਹੈ। (ਭਾਵ ਇਸ ਸੰਸਾਰ ਲੀਲ੍ਹਾ ਵਿਚ ਹਰ ਕੋਈ ਪਰਚਿਆ ਹੋਇਆ ਹੈ, ਅਤੇ ਆਪੋ ਆਪਣੀ ਪਾਤਰਤਾ ਨਿਭਾ ਰਿਹਾ ਹੈ।)...*

**ਚੰਗਿਆਈਆ** *(ਚੰਗਿਆਈਆਂ)* — ਚੰਗੇ ਕਰਮ
**ਬੁਰਿਆਈਆ,** *(ਬੁਰਿਆਈਆਂ)* — ਬੁਰੇ ਕਰਮ

**ਵਾਚੈ** — ਵਾਚਦਾ ਹੈ
**ਧਰਮੁ,** *(ਧਰਮ)* — ਧਰਮ ਰਾਜ
**ਹਦੂਰਿ ॥** *(ਹਦੂਰ)* — ਹਜ਼ੂਰੀ ਵਿਚ

*...(ਜੀਵਾਂ ਦੇ) ਚੰਗੇ ਅਤੇ ਮਾੜੇ ਕਰਮਾਂ ਨੂੰ ਧਰਮ-ਰਾਜ (ਅਕਾਲ ਪੁਰਖ) ਦੀ ਹਜ਼ੂਰੀ ਵਿਚ ਵਾਚਦਾ ਹੈ, ਭਾਵ ਪਰਖ਼ਦਾ ਹੈ।*

**ਕਰਮੀ** — ਕਰਮਾਂ ਅਨੁਸਾਰ
**ਆਪੋ** — ਆਪਣੇ
**ਆਪਣੀ** — ਆਪ ਦੀ
**ਕੇ** — ਕਈ
**ਨੇੜੈ** — ਨਜ਼ਦੀਕ
**ਕੇ** — ਕਈ

**ਦੂਰਿ ॥** *(ਦੂਰ)* — ਦੂਰ, ਦੂਰੀ ਤੇ, ਵਿੱਥ

*...ਆਪੋ ਆਪਣੇ ਕਰਮਾਂ ਅਨੁਸਾਰ ਕਈ (ਜੀਵ, ਕਰਤਾ-ਪੁਰਖ ਦੇ) ਨਜ਼ਦੀਕ ਹਨ ਅਤੇ ਕਈ ਦੂਰ ਹਨ।...*

**ਜਿਨੀ** *(ਜਿਨ੍ਹੀਂ)* — ਜਿਨ੍ਹਾਂ ਨੇ
**ਨਾਮੁ** *(ਨਾਮ)* — ਹਰਿ-ਨਾਮ
**ਧਿਆਇਆ,** — ਸਿਮਰਿਆ

**ਗਏ** — ਰਵਾਨਾ ਹੋਏ, ਚਲੇ ਗਏ
**ਮਸਕਤਿ** *(ਮਸ਼ੱਕਤ)* — ਮਿਹਨਤ, ਸੇਵਾ ਸਾਧਨਾ
**ਘਾਲਿ ॥** *(ਘਾਲ)* — ਘਾਲਣਾ, ਕਮਾਈ

*...ਜਿਨ੍ਹਾਂ (ਧਰਮ-ਸਾਧਕਾਂ ਨੇ) ਹਰਿ-ਨਾਮ ਸਿਮਰਨ ਕੀਤਾ, ਅਤੇ ਸੇਵਾ-ਸਾਧਨਾ ਦੀ ਘਾਲ ਕਮਾਈ ਕਰਕੇ (ਇਸ ਸੰਸਾਰ ਤੋਂ) ਗਏ...*

**ਨਾਨਕ,** — ਹੇ ਨਾਨਕ!
**ਤੇ** — ਉਨ੍ਹਾਂ ਦੇ
**ਮੁਖ** — ਮੂੰਹ
**ਉਜਲੇ,** — ਉਜੂਲ,

**ਕੇਤੀ** — ਕਿਤਨੇ ਹੀ
**ਛੁਟੀ** — ਛੁੱਟ ਗਏ, ਮੁਕਤ ਹੋ ਗਏ
**ਨਾਲਿ ॥੧॥** *(ਨਾਲ)* — ਸਾਥ, ਸੰਗਤ ਵਿਚ

*...ਹੇ ਨਾਨਕ! ਉਨ੍ਹਾਂ (ਸਚਿਆਰ-ਪੁਰਸ਼ਾਂ ਦੇ) ਮੁੱਖ (ਸਦਾ, ਪ੍ਰਭੂ ਦਰ ਤੇ) ਉਜੂਲ ਹੁੰਦੇ ਹਨ। (ਅਜਿਹੇ ਸੱਤ-ਪੁਰਸ਼ਾਂ ਨਾਲ ਹੋਰ ਵੀ) ਕਿਤਨੇ ਹੀ (ਜੀਵ) ਉਨ੍ਹਾਂ ਦੀ ਸੰਗਤ ਵਿਚ (ਸੰਸਾਰ ਦੇ ਮਾਇਆਵੀ ਬੰਧਨਾਂ ਤੋਂ) ਮੁਕਤ ਹੋ ਜਾਂਦੇ ਹਨ।*

# ਜਾਪੁ ਸਾਹਿਬ

**ੴ** *(ਇਕ ਓਅੰਕਾਰ)* **ਸਤਿ** *(ਸੱਤ)*
ਇਕ ਪਰਮ-ਆਤਮਾ (ਓਅੰਕਾਰ) ਨਿਰੰਤਰ ਸਰਬ ਵਿਆਪਕ ਹੈ। ਪਰਮਾਤਮ ਹੋਂਦ (ਸਦਾ ਸੱਚ) ਹੈ

**ਗੁਰ** **ਪ੍ਰਸਾਦਿ॥** *(ਪ੍ਰਸਾਦ)*
ਗਿਆਨਮਈ ਗੁਰੂ ਸਰੂਪ (ਓਅੰਕਾਰ) ਕਿਰਪਾ ਸਰੂਪ ਓਅੰਕਾਰ (ਗੁਰੂ ਰਾਹੀਂ) ਕਿਰਪਾ ਕਰਦਾ

***ਓਅੰਕਾਰ (ਪਰਮਾਤਮਾ) ਇਕ ਤੇ ਕੇਵਲ ਇਕ ਹੈ। ਓਅੰਕਾਰ ਦੇ ਸਰੂਪ ਦੀ ਹੋਂਦ (ਸਦੀਵ ਕਾਲ ਤੋਂ) ਹੈ। ਗੁਰੂ ਸਰੂਪ ਓਅੰਕਾਰ ਆਪਣੀ ਕ੍ਰਿਪਾ-ਕਟਾਖ਼ ਰਾਹੀਂ ਸਾਧਕ ਨੂੰ ਨਿਹਾਲ ਨਿਹਾਲ ਕਰ ਦਿੰਦੇ ਹਨ।***

**ਸ੍ਰੀ** *(ਸਿਰੀ)* **ਵਾਹਿਗੁਰੂ** **ਜੀ** **ਕੀ**
ਸਤਿਕਾਰ ਸੂਚਕ ਸ਼ਬਦ ਪ੍ਰਭੂ, ਕਰਤਾਰ ਸਤਿਕਾਰ ਬੋਧਿਕ ਸ਼ਬਦ ਦੀ

**ਫਤਹ** *(ਫ਼ਤ੍ਹੇ)***॥**
ਜਯ ਅਥਵਾ ਜਿੱਤ

**ਜਾਪੁ**

***ਜਪਣ ਯੋਗ (ਇਹ ਦਸਮੇਸ਼ ਜੀ ਦੀ ਰਚਿਤ ਬਾਣੀ ਦਾ ਸਿਰਲੇਖ ਹੈ)***

**ਸ੍ਰੀ** *(ਸਿਰੀ)* **ਮੁਖਵਾਕ** **ਪਾਤਿਸ਼ਾਹੀ** *(ਪਾਤਸ਼ਾਹੀ)* **੧੦** *(ਦਸਵੀਂ)***॥**
ਸਤਿਕਾਰ ਸੂਚਕ ਸ਼ਬਦ ਮੁੱਖਵਚਨ ਸੱਚੇ ਸਿੰਘਾਸਣ ਦੇ ਸੁਾਮੀ ਭਾਵ ਸਤਿਗੁਰੂ ਦਸਵੇਂ (ਸਤਿਗੁਰੂ)

***ਦਸਵੇਂ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਾਵਨ ਮੁਖਾਰਬਿੰਦ ਤੋਂ ਉਚਾਰਣ ਕੀਤੀ ਹੋਈ ਬਾਣੀ।***

## ਛਪੈ ਛੰਦ ॥

ਛੇ ਚਰਣਾਂ ਵਾਲਾ ਇੱਕ ਛੰਦ ਭਾਵ ਛੇ ਪੰਕਤੀਆਂ ਵਾਲਾ ਇੱਕ ਕਾਵਿ-ਰੂਪ

**ਤ੍ਵ** **ਪ੍ਰਸਾਦਿ** *(ਪ੍ਰਸਾਦ)***॥**
ਤੇਰੀ ਕਿਰਪਾ ਦੁਆਰਾ

***(ਹੇ ਅਕਾਲ ਪੁਰਖ!) ਤੇਰੀ ਕਿਰਪਾ ਦੁਆਰਾ (ਵਖਿਆਨ ਕਰਦਾ ਹਾਂ)***

| | | | |
|---|---|---|---|
| **ਚੱਕ੍ਰ** | **ਚਿਹਨ** | **ਅਰੁ** *(ਅਰ)* | **ਬਰਨ,** |
| ਨਿਸ਼ਾਨ, ਹੱਥਾਂ ਪੈਰਾਂ ਦੀਆਂ | ਰੂਪ, ਹੁਲੀਆ | ਅਤੇ | ਰੰਗ |

***ਉਂਗਲਾਂ ਅਤੇ ਤਲੀਆਂ ਆਦਿ ਉਪਰਲੀਆਂ ਗੋਲ ਲਕੀਰਾਂ***

| | | | | |
|---|---|---|---|---|
| **ਜਾਤਿ***(ਜਾਤ)* | **ਅਰੁ** | **ਪਾਤਿ***(ਪਾਤ)* | **ਨਹਿਨ** | **ਜਿਹ ॥** |
| ਕੁਲ, ਵੰਸ਼ | ਅਤੇ | ਗੋਤ, ਜਾਤ ਦੀ ਸ਼ਾਖਾ | ਨਹੀਂ | ਜਿਸ ਦਾ |

***...(ਜਿਸ ਅਕਾਲ ਪੁਰਖ ਦਾ) ਕੋਈ ਰੂਪ ਰੰਗ ਨਿਸ਼ਾਨ ਅਤੇ ਮੁਹਾਂਦਰਾ ਨਹੀਂ ਹੈ, ਅਤੇ ਨਾਹੀਂ ਜਿਸ ਦਾ ਕੋਈ ਵੰਸ਼ ਅਤੇ ਗੋਤ੍ਰ ਆਦਿਕ ਹੈ...***

| | | | | |
|---|---|---|---|---|
| **ਰੂਪ** | **ਰੰਗ** | **ਅਰੁ** | **ਰੇਖ** | **ਭੇਖ,** |
| ਸਰੂਪ, ਸੁੰਦਰਤਾ | ਵਰਣ | ਅਤੇ | ਚਿਹਨ, (ਮਸਤਕ ਦੀਆਂ) ਰੇਖਾਵਾਂ | ਪਹਿਰਾਵਾ, ਲਿਬਾਸ |

| | | | | |
|---|---|---|---|---|
| **ਕੋਊ** | **ਕਹਿ** | **ਨ** | **ਸਕਤਿ** | **ਕਿਹ ॥** |
| ਕੋਈ ਵੀ | ਦਸ | ਨਹੀਂ | ਸਕਦਾ | ਕਿਹੋ ਜਿਹਾ |

***...(ਅਤੇ ਜਿਸ ਦਾ) ਸਰੂਪ, ਰੰਗ, ਚਿਹਨ-ਚਕ੍ਰ (ਉਸ ਦਾ) ਪਹਿਰਾਵਾ (ਵੀ) ਕੋਈ ਦੱਸ ਨਹੀਂ ਸਕਦਾ ਕਿ (ਉਹ) ਕਿਹੋ ਜਿਹਾ ਹੈ...***

| | | |
|---|---|---|
| **ਅਚਲ***(ਅਚੱਲ)* | **ਮੂਰਤਿ***(ਮੂਰਤ)* | **ਅਨਭਉ** |
| ਨਿਹਚਲ, ਜੋ ਚਲਾਇਮਾਨ ਨਾ ਹੋਵੇ | ਹਸਤੀ | ਸੁਤੇ ਹੀ, ਸ੍ਵੈ ਤੋਂ, ਆਪਣੇ ਆਪ ਤੋਂ, |

| | | |
|---|---|---|
| **ਪ੍ਰਕਾਸ,***(ਪ੍ਰਕਾਸ਼)* | **ਅਮਿਤੋਜਿ***(ਅਮਿੱਤੋਜ)* | **ਕਹਿੱਜੈ ॥** |
| ਪ੍ਰਕਾਸ਼ਮਾਨ | ਅਮਿੱਤ ਓਜ ਵਾਲਾ, ਜਿਸ ਦੇ ਬਲ ਦੀ ਕੋਈ ਹੱਦ ਨਹੀਂ | ਕਿਹਾ ਜਾਂਦਾ |

***...(ਜੋ) ਨਿਹਚਲ ਹੋਂਦ-ਹਸਤੀ ਵਾਲਾ ਹੈ, ਸ੍ਵੈ-ਪ੍ਰਕਾਸ਼ਿਤ ਹੈ, ਅਸੀਮ ਓਜ(ਤਾਕਤ) ਵਾਲਾ ਕਿਹਾ ਜਾਂਦਾ ਹੈ...***

| | | |
|---|---|---|
| **ਕੋਟਿ***(ਕੋਟ)* | **ਇੰਦ੍ਰ** | **ਇੰਦ੍ਰਾਣਿ,***(ਇੰਦ੍ਰਾਣ)* |
| ਕ੍ਰੋੜਾਂ | ਇੰਦ੍ਰ ਦੇਵਤਾ | ਇੰਦ੍ਰਾਂ ਦਾ |

| | | |
|---|---|---|
| **ਸਾਹੁ***(ਸ਼ਾਹ)* | **ਸਾਹਾਣਿ***(ਸ਼ਾਹਾਣ)* | **ਗਣਿੱਜੈ ॥** |
| ਪਾਤਸ਼ਾਹ | ਪਾਤਸ਼ਾਹਾਂ ਦਾ | ਗਿਣਿਆ ਜਾਂਦਾ, ਮੰਨਿਆ ਜਾਂਦਾ |

***...(ਜੋ) ਕ੍ਰੋੜਾਂ ਹੀ ਇੰਦ੍ਰਾਂ ਦਾ ਇੰਦਰ ਅਤੇ (ਕ੍ਰੋੜਾਂ ਹੀ) ਪਾਤਸ਼ਾਹਾਂ ਦਾ ਪਾਤਸ਼ਾਹ ਗਿਣਿਆਂ ਜਾਂਦਾ ਹੈ...***

| | | |
|---|---|---|
| **ਤ੍ਰਿਭਵਣ** | **ਮਹੀਪ,** | **ਸੁਰ,** |
| ਤਿੰਨ ਭਵਨ(ਤਿੰਨ ਲੋਕ ਆਕਾਸ਼, ਪਾਤਾਲ ਅਤੇ ਧਰਤੀ) | ਰਾਜੇ | ਦੇਵਤੇ |

| | |
|---|---|
| **ਨਰ,** | **ਅਸੁਰ,** |
| ਮਨੁੱਖ | ਦੈਂਤ, ਰਾਖਸ਼ਸ਼ |

| | | | | |
|---|---|---|---|---|
| **ਨੇਤ** | **ਨੇਤ** | **ਬਨ** | **ਤ੍ਰਿਣ** | **ਕਹਤ ॥** |
| ਨ-ਇਤਿ | ਨ-ਇਤਿ | ਬਨਾਸਪਤੀ | ਤੀਲ੍ਹਾ-ਤੀਲ੍ਹਾ | ਕਹਿੰਦੇ ਹਨ |

***...(ਜਿਸ ਨੂੰ) ਤਿੰਨਾਂ ਹੀ ਲੋਕਾਂ ਅਥਵਾ ਸਾਰੇ ਬ੍ਰਹਿਮੰਡ ਦੇ ਰਾਜੇ, ਦੇਵਤੇ, ਮਨੁੱਖ, ਰਾਖਸ਼ਸ਼ ਅਤੇ (ਸਾਰੀ) ਬਨਾਸਪਤੀ ਦਾ ਤੀਲ੍ਹਾ ਤੀਲ੍ਹਾ ਇਤਨਾ ਨਹੀਂ ਇਤਨਾ ਨਹੀਂ ਭਾਵ ਬੇਅੰਤ ਬੇਅੰਤ ਕਹਿੰਦੇ ਹਨ...***

| | | | | |
|---|---|---|---|---|
| **ਤਵ** | **ਸਰਬ** | **ਨਾਮ** | **ਕਥੈ** | **ਕਵਨ,** |
| ਤੇਰਾ | ਸਾਰੇ | ਨਾਂ | ਬਿਆਨ, ਕਹਿ | ਕੌਣ |

| | | | |
|---|---|---|---|
| **ਕਰਮ** | **ਨਾਮ** | **ਬਰਨਤ** | **ਸੁਮਤਿ**(*ਸੁ-ਮੱਤ*) **॥੧॥** |
| ਕੰਮ | ਨਾਂ | ਬਿਆਨ ਕਰਦਾ | ਚੰਗੀ ਮੱਤ, ਸ੍ਰੇਸ਼ਟ ਬੁੱਧ |

***...(ਹੇ ਅਜਿਹੀਆਂ ਬੇਅੰਤ ਸਿਫ਼ਤਾਂ ਵਾਲੇ ਕਰਤਾ ਪੁਰਖ ਜੀ!) ਤੇਰੇ ਸਾਰੇ (ਗੁਣਾਂ ਦਾ ਵਖਿਆਨ ਕਰਨ ਵਾਲੇ) ਨਾਮ ਨੂੰ ਕੌਣ ਦੱਸ ਸਕਦਾ ਹੈ? ਭਾਵ ਕੋਈ ਨਹੀਂ ਦੱਸ ਸਕਦਾ। (ਇਸ ਬ੍ਰਹਿਮੰਡ ਵਿਚ ਕੀਤੇ ਹੋਏ ਤੇਰੇ) ਕਾਰਜਾਂ ਕਰਕੇ ਪਏ ਹੋਏ ਨਾਮ ਵੀ ਕੋਈ (ਤੇਰੀ ਬਖਸ਼ੀ ਹੋਈ) ਸ੍ਰੇਸ਼ਟ ਬੁੱਧੀ ਦੁਆਰਾ ਹੀ ਬਿਆਨ ਕਰ ਸਕਦਾ ਹੈ।***

**ਭੁਜੰਗ ਪ੍ਰਯਾਤੁ**(*ਪ੍ਰਿਆਤ*) **ਛੰਦ ॥**

ਸਰਪ ਦੀ ਚਾਲ ਜੈਸਾ ਚਾਰ ਚਰਣ ਵਾਲਾ ਇੱਕ ਕਾਵਿ-ਰੂਪ

| | | | |
|---|---|---|---|
| **ਨਮਸਤ੍ਵੰ**(*ਨਮਸਤੁਅੰ*) | **ਅਕਾਲੇ ॥** | **ਨਮਸਤ੍ਵੰ**(*ਨਮਸਤੁਅੰ*) | **ਕ੍ਰਿਪਾਲੇ ॥** |
| ਤੈਨੂੰ ਨਮਸਕਾਰ | ਸਮੇਂ ਦੀ ਪਕੜ ਤੋਂ ਉਪਰ | ਤੈਨੂੰ ਨਮਸਕਾਰ | ਕਿਰਪਾ ਦੇ ਘਰ, ਮਿਹਰਵਾਨ |

***ਹੇ ਕਾਲ-ਰਹਿਤ (ਪਰਮਾਤਮਾ)! ਤੈਨੂੰ ਨਮਸਕਾਰ ਹੈ। ਹੇ! ਕਿਰਪਾ ਦੇ ਘਰ (ਵਾਹਿਗੁਰੂ) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਅਰੂਪੇ ॥** | **ਨਮਸਤੰ** | **ਅਨੂਪੇ ॥੨॥** |
| ਤੈਨੂੰ ਨਮਸਕਾਰ | ਰੂਪ-ਰਹਿਤ, ਨਿਰਾਕਾਰ | ਤੈਨੂੰ ਨਮਸਕਾਰ | ਉਪਮਾ-ਰਹਿਤ, ਅਦਭੁਤ, ਅਦੁੱਤੀ |

*ਹੇ ਰੂਪ-ਰਹਿਤ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਉਪਮਾ-ਰਹਿਤ ਅਥਵਾ ਅਦਭੁਤ (ਅਕਾਲ ਪੁਰਖ)। ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਭੇਖੇ ॥** | **ਨਮਸਤੰ** | **ਅਲੇਖੇ ॥** |
| ਤੈਨੂੰ ਨਮਸਕਾਰ | ਭੇਖ-ਰਹਿਤ | ਤੈਨੂੰ ਨਮਸਕਾਰ | ਲੇਖ-ਰਹਿਤ |

*ਹੇ (ਕਿਸੇ ਵਿਸ਼ੇਸ਼) ਭੇਖ ਅਥਵਾ ਪਹਿਰਾਵੇ ਤੋਂ ਰਹਿਤ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਲੇਖ-ਰਹਿਤ (ਵਾਹਿਗੁਰੂ!) ਤੈਨੂੰ ਨਮਸਕਾਰ ਹੈ। ਭਾਵ ਜਿਸ ਦੇ ਮੱਥੇ ਤੇ ਕਿਸੇ ਹੋਰ ਵਲੋਂ ਲਿਖਿਆ ਕੋਈ ਲੇਖ ਨਹੀਂ ਅਥਵਾ ਜੋ ਕਰਮਾਂ ਦੇ ਬੰਧਨਾਂ ਤੋਂ ਮੁਕਤ ਹੈ ਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਕਾਏ ॥** | **ਨਮਸਤੰ** | **ਅਜਾਏ ॥੩॥** |
| ਤੈਨੂੰ ਨਮਸਕਾਰ | ਸਰੀਰ-ਰਹਿਤ | ਤੈਨੂੰ ਨਮਸਕਾਰ | ਜਨਮ-ਰਹਿਤ, ਜੋ ਪੈਦਾ ਨਹੀਂ ਹੁੰਦਾ |

*ਹੇ ਸਰੀਰ-ਰਹਿਤ ਭਾਵ ਦੇਹ ਤੋਂ ਮੁਕਤ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਜੰਮਣ ਤੋਂ ਰਹਿਤ ਭਾਵ ਅਜਨਮ (ਪ੍ਰਭੂ!) ਅਥਵਾ ਜੋ ਦੂਸਰਿਆਂ ਜੀਵਾਂ ਵਾਂਗ ਇਸਤ੍ਰੀ ਤੋਂ ਪੈਦਾ ਨਹੀਂ ਹੁੰਦਾ, ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਗੰਜੇ ॥** | **ਨਮਸਤੰ** | **ਅਭੰਜੇ ॥** |
| ਤੈਨੂੰ ਨਮਸਕਾਰ | ਅਬਿਨਾਸ਼ੀ, ਜਿਸ ਦਾ ਨਾਸ਼ ਨਾ ਹੋ ਸਕੇ | ਤੈਨੂੰ ਨਮਸਕਾਰ | ਅਟੁੱਟ, ਅਖੰਡ |

*ਹੇ ਅਬਿਨਾਸ਼ੀ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਅਟੁੱਟ ਭਾਵ ਨਾ ਭੱਜਣ ਵਾਲੇ (ਪ੍ਰਭੂ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਨਾਮੇ ॥** | **ਨਮਸਤੰ** | **ਅਠਾਮੇ ॥੪॥** |
| ਤੈਨੂੰ ਨਮਸਕਾਰ | ਨਾਮ-ਰਹਿਤ | ਤੈਨੂੰ ਨਮਸਕਾਰ | ਸਥਾਨ-ਰਹਿਤ |

*ਹੇ (ਕਿਸੇ ਖ਼ਾਸ ਅਥਵਾ ਵਿਸ਼ੇਸ਼) ਨਾਮ ਤੋਂ ਰਹਿਤ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਸਥਾਨ-ਰਹਿਤ (ਵਾਹਿਗੁਰੂ!) ਭਾਵ ਜਿਸ ਦੀ ਕੋਈ ਖ਼ਾਸ ਥਾਂ ਨਹੀਂ, ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਕਰਮੰ ॥** | **ਨਮਸਤੰ** | **ਅਧਰਮੰ ॥** |
| ਤੈਨੂੰ ਨਮਸਕਾਰ | ਕਰਮਾਂ ਤੋਂ ਮੁਕਤ | ਤੈਨੂੰ ਨਮਸਕਾਰ | ਤੱਤਾਂ ਦੇ ਧਰਮ (ਗੁਣਾਂ) ਤੋਂ ਰਹਿਤ |

***ਹੇ ਕਰਮਾਂ ਦੇ ਬੰਧਨਾਂ ਤੋਂ ਮੁਕਤ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਤੱਤਾਂ ਦੇ ਧਰਮ ਭਾਵ ਗੁਣਾਂ (ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿਕ) ਤੋਂ ਰਹਿਤ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਅਨਾਮੰ ॥** | **ਨਮਸਤੰ** | **ਅਧਾਮੰ ॥੫॥** |
| ਤੈਨੂੰ ਨਮਸਕਾਰ | ਨਾਮ-ਰਹਿਤ | ਤੈਨੂੰ ਨਮਸਕਾਰ | ਧਾਮ (ਘਰ) ਰਹਿਤ |

***ਹੇ ਕਿਸੇ ਵਿਸ਼ੇਸ਼ ਨਾਮ ਤੋਂ ਰਹਿਤ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਕਿਸੇ ਖ਼ਾਸ ਤਰ੍ਹਾਂ ਦੇ ਘਰ ਤੋਂ ਰਹਿਤ (ਵਾਹਿਗੁਰੂ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਅਜੀਤੇ ॥** | **ਨਮਸਤੰ** | **ਅਭੀਤੇ ॥** |
| ਤੈਨੂੰ ਨਮਸਕਾਰ | ਅਜਿੱਤ, ਅਪਰਾਜਿਤ | ਤੈਨੂੰ ਨਮਸਕਾਰ | ਭੀਤ(ਡਰ)-ਰਹਿਤ, ਨਿਰਭਉ |

***ਹੇ ਨਾ ਜਿੱਤੇ ਜਾਣ ਵਾਲੇ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ। ਹੇ ਭੈ-ਰਹਿਤ (ਵਾਹਿਗੁਰੂ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਅਬਾਹੇ ॥** | **ਨਮਸਤੰ** | **ਅਢਾਹੇ ॥੬॥** |
| ਤੈਨੂੰ ਨਮਸਕਾਰ | ਅਚੱਲ, ਅਹਿੱਲ | ਤੈਨੂੰ ਨਮਸਕਾਰ | ਅਡਿੱਗ, ਜੋ ਢਾਹਿਆ ਨਾ ਜਾ ਸਕੇ |

***(ਹੇ ਨਾ ਹਿਲਾਏ ਜਾ ਸਕਣ ਵਾਲੇ ਭਾਵ ਅਹਿੱਲ ਪਰਮਾਤਮਾ! ਤੈਨੂੰ ਨਮਸਕਾਰ ਹੈ। ਹੇ ਨਾ ਢਾਹੇ ਅਥਵਾ ਡੇਗੇ ਜਾ ਸਕਣ ਵਾਲੇ (ਪ੍ਰਭੂ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਅਨੀਲੇ ॥** | **ਨਮਸਤੰ** | **ਅਨਾਦੇ ॥** |
| ਤੈਨੂੰ ਨਮਸਕਾਰ | ਰੂਪ ਰੰਗ ਰਹਿਤ, ਬੇਦਾਗ, ਉੱਜਲ | ਤੈਨੂੰ ਨਮਸਕਾਰ | ਅਨ-ਆਦਿ, ਆਦਿ-ਰਹਿਤ, ਜਿਸ ਦਾ ਕੋਈ ਮੁੱਢ ਨਹੀਂ |

***ਹੇ ਬੇਦਾਗ ਅਥਵਾ ਉੱਜਲ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਆਦਿ-ਰਹਿਤ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਅਛੇਦੇ ॥** | **ਨਮਸਤੰ** | **ਅਗਾਧੇ ॥੭॥** |
| ਤੈਨੂੰ ਨਮਸਕਾਰ | ਅਖੰਡ, ਜੋ ਛੇਦਿਆ ਭਾਵ ਵੰਡਿਆ ਨਾ ਜਾ ਸਕੇ | ਤੈਨੂੰ ਨਮਸਕਾਰ | ਅਥਾਹ, ਜਿਸਦੀ ਥਾਹ ਨਾ ਪਾਈ ਜਾ ਸਕੇ |

*ਹੇ ਅਖੰਡ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਅਥਾਹ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਗੰਜੇ ॥** | **ਨਮਸਤੰ** | **ਅਭੰਜੇ ॥** |
| ਤੈਨੂੰ ਨਮਸਕਾਰ | ਅਵਿਨਾਸ਼ੀ, ਜਿਸ ਦਾ ਨਾਸ਼ ਨਾ ਹੋ ਸਕੇ | ਤੈਨੂੰ ਨਮਸਕਾਰ | ਅਟੁੱਟ, ਜੋ ਭੰਨਿਆ ਨਾ ਜਾ ਸਕੇ |

*ਹੇ ਅਵਿਨਾਸ਼ੀ (ਪ੍ਰਭੂ!) ਤੈਨੂੰ ਨਮਕਾਰ ਹੈ। ਹੇ ਅਟੁੱਟ (ਵਾਹਿਗੁਰੂ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਉਦਾਰੇ ॥** | **ਨਮਸਤੰ** | **ਅਪਾਰੇ ॥੮॥** |
| ਤੈਨੂੰ ਨਮਸਕਾਰ | ਖੁਲ੍ਹ-ਦਿਲੇ, ਉਦਾਰ-ਚਿੱਤ | ਤੈਨੂੰ ਨਮਸਕਾਰ | ਜਿਸ ਦਾ ਪਾਰ ਨਹੀਂ, ਬੇਅੰਤ ਸਖ਼ੀ ਸੁਭਾ ਵਾਲੇ |

*ਹੇ ਉਦਾਰ-ਚਿੱਤ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਬੇਅੰਤ (ਵਾਹਿਗੁਰੂ!) ਤੈਨੂੰ ਨਮਸਕਾਰ ਹੈ।*

| | | | | |
|---|---|---|---|---|
| **ਨਮਸਤੰ** | **ਸੁ** | **ਏਕੈ ॥** | **ਨਮਸਤੰ** | **ਅਨੇਕੈ ॥** |
| ਤੈਨੂੰ ਨਮਸਕਾਰ | ਉੱਤਮ, ਸ੍ਰੇਸ਼ਟ, ਅਦੁੱਤੀ | ਇੱਕੋ-ਇਕ | ਤੈਨੂੰ ਨਮਸਕਾਰ | ਨਾ-ਇੱਕ, ਇੱਕ ਤੋਂ ਵੱਧ, ਅਨੇਕਾਂ ਰੂਪਾਂ ਵਾਲਾ |

*ਹੇ ਅਦੁੱਤੀ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਅਨੇਕਾਂ ਰੂਪਾਂ ਵਾਲੇ (ਵਾਹਿਗੁਰੂ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਭੂਤੇ ॥** | **ਨਮਸਤੰ** | **ਅਜੂਪੇ ॥੯॥** |
| ਤੈਨੂੰ ਨਮਸਕਾਰ | (ਪੰਜਾਂ)ਤੱਤਾਂ ਤੋਂ ਰਹਿਤ | ਤੈਨੂੰ ਨਮਸਕਾਰ | ਅ-ਯੂਪ, ਬੰਧਨ ਰਹਿਤ |

*ਹੇ ਤੱਤਾਂ ਤੋਂ ਰਹਿਤ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ। ਹੇ ਬੰਧਨ-ਰਹਿਤ (ਪਰਮਾਤਮਾ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਨ੍ਰਿਕਰਮੇ***(ਨਰਿਕਰਮੇ)***॥** | **ਨਮਸਤੰ** | **ਨ੍ਰਿਭਰਮੇ***(ਨਰਿਭਰਮੇ)***॥** |
| ਤੈਨੂੰ ਨਮਸਕਾਰ | ਕਰਮ-ਬੰਧਨ ਤੋਂ ਰਹਿਤ | ਤੈਨੂੰ ਨਮਸਕਾਰ | ਭਰਮ-ਰਹਿਤ |

*ਹੇ ਕਰਮਾਂ ਦੇ ਬੰਧਨਾਂ ਤੋਂ ਮੁਕਤ (ਵਾਹਿਗੁਰੂ!) ਤੈਨੂੰ ਨਮਸਕਾਰ ਹੈ। ਹੇ ਭਰਮਾਂ ਤੋਂ ਰਹਿਤ (ਪਰਮਾਤਮਾ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਨ੍ਰਿਦੇਸੇ***(ਨਰਿਦੇਸ਼ੇ)***॥** | **ਨਮਸਤੰ** | **ਨ੍ਰਿਭੇਸੇ***(ਨਰਿਭੇਸੇ)***॥੧੦॥** |
| ਤੈਨੂੰ ਨਮਸਕਾਰ | ਦੇਸ਼(ਸੀਮਾਂ) ਤੋਂ ਮੁਕਤ | ਤੈਨੂੰ ਨਮਸਕਾਰ | ਭੇਖ਼-ਰਹਿਤ, ਕਿਸੇ ਵਿਸ਼ੇਸ਼ ਲਿਬਾਸ ਤੋਂ ਬਿਨਾਂ |

*ਹੇ ਦੇਸ਼ਾਂ ਦੀਆਂ ਸੀਮਾਵਾਂ ਤੋਂ ਮੁਕਤ (ਪ੍ਰਭੂ) ! ਤੈਨੂੰ ਨਮਸਕਾਰ ਹੈ। ਹੇ ਭੇਖਾਂ ਦੇ ਬੰਧਨਾਂ ਤੋਂ ਮੁਕਤ (ਵਾਹਿਗੁਰੂ) ! ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਨ੍ਰਿਨਾਮੇ** *(ਨਰਿਨਾਮੇ)*॥ | **ਨਮਸਤੰ** | **ਨ੍ਰਿਕਾਮੇ** *(ਨਰਿਕਾਮੇ)*॥ |
| ਤੈਨੂੰ ਨਮਸਕਾਰ | (ਕਿਸੇ ਖ਼ਾਸ) ਨਾਮ ਤੋਂ ਰਹਿਤ | ਤੈਨੂੰ ਨਮਸਕਾਰ | ਕਾਮਨਾ-ਰਹਿਤ |

*ਹੇ (ਕਿਸੇ ਵਿਸ਼ੇਸ਼) ਨਾਮ ਤੋਂ ਰਹਿਤ (ਅਕਾਲ ਪੁਰਖ !) ਤੈਨੂੰ ਨਮਸਕਾਰ ਹੈ। ਹੇ ਕਾਮਨਾ-ਰਹਿਤ (ਪ੍ਰਭੂ !) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਨ੍ਰਿਧਾਤੇ** *(ਨਰਿਧਾਤੇ)*॥ | **ਨਮਸਤੰ** | **ਨ੍ਰਿਘਾਤੇ** *(ਨਰਿਘਾਤੇ)*॥੧੧॥ |
| ਤੈਨੂੰ ਨਮਸਕਾਰ | ਧਾਤ ਰਹਿਤ, ਤੱਤਾਂ ਤੋਂ ਰਹਿਤ | ਤੈਨੂੰ ਨਮਸਕਾਰ | ਘਾਤ(ਵੱਧ) ਕੀਤੇ ਜਾਣ ਤੋਂ ਮੁਕਤ ਅਵਿਨਾਸ਼ੀ |

*ਹੇ ਪੰਜਾਂ ਤੱਤਾਂ (ਪ੍ਰਿਥਵੀ, ਜਲ, ਪਵਨ, ਅਗਨਿ ਅਤੇ ਅਕਾਸ਼ ਆਦਿਕਦੀ ਬਣਤਰ) ਤੋਂ ਰਹਿਤ (ਅਕਾਲ ਪੁਰਖ !) ਤੈਨੂੰ ਨਮਸਕਾਰ ਹੈ। ਹੇ ਵੱਧ ਕੀਤੇ ਜਾਣ ਤੋਂ ਮੁਕਤ ਭਾਵ ਅਵਿਨਾਸ਼ੀ (ਪਰਮਾਤਮਾ !) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਨ੍ਰਿਧੂਤੇ** *(ਨਰਿਧੂਤੇ)*॥ | **ਨਮਸਤੰ** | **ਅਭੂਤੇ** ॥ |
| ਤੈਨੂੰ ਨਮਸਕਾਰ | ਅਚੱਲ, ਅਡੋਲ | ਤੈਨੂੰ ਨਮਸਕਾਰ | (ਪੰਜਾਂ) ਤੱਤਾਂ ਤੋਂ ਰਹਿਤ |

*ਹੇ ! ਅਚੱਲ, ਅਡੋਲ (ਵਾਹਿਗੁਰੂ !) ਤੈਨੂੰ ਨਮਸਕਾਰ ਹੈ। ਹੇ (ਪੰਜਾਂ) ਤੱਤਾਂ ((ਪ੍ਰਿਥਵੀ, ਜਲ, ਪਵਨ, ਅਗਨਿ ਅਤੇ ਅਕਾਸ਼ ਆਦਿਕਦੀ ਬਣਤਰ) ਤੋਂ ਰਹਿਤ (ਪਰਮਾਤਮਾ) ! ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਲੋਕੇ** ॥ | **ਨਮਸਤੰ** | **ਅਸੋਕੇ** *(ਅਸ਼ੋਕੇ)*॥੧੨॥ |
| ਤੈਨੂੰ ਨਮਸਕਾਰ | ਅਦ੍ਰਿਸ਼ਟ, ਨਾ ਦਿਸਣ ਵਾਲਾ | ਤੈਨੂੰ ਨਮਸਕਾਰ | ਸ਼ੋਕ ਭਾਵ ਸੋਗ ਰਹਿਤ |

*ਹੇ ਅਦ੍ਰਿਸ਼ਟ ਭਾਵ ਨਾ ਵੇਖੇ ਜਾ ਸਕਣ ਵਾਲੇ (ਪ੍ਰਭੂ !) ਤੈਨੂੰ ਨਮਸਕਾਰ ਹੈ। ਹੇ ਸੋਗ-ਰਹਿਤ (ਪਰਮਾਤਮਾ !) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਨ੍ਰਿਤਾਪੇ** *(ਨਰਿਤਾਪੇ)*॥ | **ਨਮਸਤੰ** | **ਅਥਾਪੇ** ॥ |
| ਤੈਨੂੰ ਨਮਸਕਾਰ | ਤਾਪ-ਰਹਿਤ, ਦੁੱਖਾਂ ਤੋਂ ਮੁਕਤ | ਤੈਨੂੰ ਨਮਸਕਾਰ | ਜੋ ਥਾਪਿਆ ਨਾ ਜਾ ਸਕੇ |

*ਹੇ (ਹਰ ਤਰ੍ਹਾਂ ਦੇ) ਦੁੱਖਾਂ ਤੋਂ ਮੁਕਤ (ਵਾਹਿਗੁਰੂ !) ਤੈਨੂੰ ਨਮਸਕਾਰ ਹੈ। ਹੇ ਸਥਾਪਿਤ (ਭਾਵ ਮੂਰਤੀ ਆਦਿ ਵਾਂਗ ਕਿਤੇ ਨਾ ਟਿਕਾਏ) ਨਾ ਜਾ ਸਕਣ ਵਾਲੇ (ਪਰਮਾਤਮਾ !) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਤ੍ਰਿਮਾਨੇ**(*ਤਰਿਮਾਨੇ*)॥ | **ਨਮਸਤੰ** | **ਨਿਧਾਨੇ ॥੧੩॥** |
| ਤੈਨੂੰ ਨਮਸਕਾਰ | ਤਿੰਨਾਂ ਲੋਕਾਂ ਅਤੇ ਤਿੰਨਾਂ ਕਾਲਾਂ | ਤੈਨੂੰ ਨਮਸਕਾਰ | (ਗੁਣਾਂ ਦੇ) ਖਜ਼ਾਨੇ, ਭੰਡਾਰ ਵਿਚ ਮਾਨਨੀਯ, ਪੂਜਣਯੋਗ |

***ਹੇ ਤਿੰਨਾਂ ਲੋਕਾਂ (ਅਕਾਸ਼, ਧਰਤ ਅਤੇ ਪਾਤਾਲ) ਅਤੇ ਤਿੰਨਾਂ ਹੀ ਕਾਲਾਂ (ਭੂਤ, ਭਵਿੱਖ ਅਤੇ ਵਰਤਮਾਨ) ਵਿਚ ਮਾਨਨੀਯ ਅਥਵਾ ਪੂਜਣਯੋਗ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ (ਗੁਣਾਂ ਦੇ) ਖਜ਼ਾਨੇ (ਪ੍ਰਭੂ!) ਤੇਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਅਗਾਹੇ ॥** | **ਨਮਸਤੰ** | **ਅਬਾਹੇ ॥** |
| ਤੈਨੂੰ ਨਮਸਕਾਰ | ਅਥਾਹ, ਅਗਾਧ | ਤੈਨੂੰ ਨਮਸਕਾਰ | ਅਚੱਲ, ਨਾ ਹਿਲਾਏ ਜਾ ਸਕਣ ਵਾਲੇ |

***ਹੇ ਅਥਾਹ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ। ਹੇ ਅਚੱਲ (ਪਰਮਾਤਮਾ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਤ੍ਰਿਬਰਗੇ**(*ਤਰਿਬਰਗੇ*)॥ | **ਨਮਸਤੰ** | **ਅਸਰਗੇ ॥੧੪॥** |
| ਤੈਨੂੰ ਨਮਸਕਾਰ | ਤਿੰਨਾਂ(ਸਤੋ, ਰਜੋ, ਤਮੋ) ਦਾ ਇਕੱਠ | ਤੈਨੂੰ ਨਮਸਕਾਰ | ਉਤਪਤੀ ਰਹਿਤ, ਜਨਮ-ਰਹਿਤ |

***ਹੇ ਤਿੰਨਾਂ (ਗੁਣਾਂ ਭਾਵ ਸਤੋ, ਰਜੋ ਅਤੇ ਤਮੋ) ਵਿਚ ਵਿਚਰਨ ਵਾਲੇ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਜਨਮ ਤੋਂ ਮੁਕਤ (ਵਾਹਿਗੁਰੂ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਪ੍ਰਭੋਗੇ ॥** | **ਨਮਸਤੰ** | **ਸੁਜੋਗੇ ॥** |
| ਤੈਨੂੰ ਨਮਸਕਾਰ | ਚੰਗੀ ਤਰ੍ਹਾਂ ਭੋਗਣ ਵਾਲੇ | ਤੈਨੂੰ ਨਮਸਕਾਰ | ਉੱਤਮ ਯੋਗ, ਭਾਵ ਚੰਗੀ ਤਰ੍ਹਾਂ ਮਿਲੇ ਹੋਏ |

***ਹੇ (ਸਭ ਪਦਾਰਥਾਂ ਆਦਿਕ ਨੂੰ) ਚੰਗੀ ਤਰ੍ਹਾਂ ਭੋਗਣ ਵਾਲੇ (ਵਾਹਿਗੁਰੂ!) ਤੈਨੂੰ ਨਮਸਕਾਰ ਹੈ। ਹੈ (ਸਭ ਕੁਝ ਵਿਚ) ਚੰਗੀ ਤਰ੍ਹਾਂ ਮਿਲੇ ਹੋਏ! (ਪਰਮਾਤਮਾ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਅਰੰਗੇ ॥** | **ਨਮਸਤੰ** | **ਅਭੰਗੇ ॥੧੫॥** |
| ਤੈਨੂੰ ਨਮਸਕਾਰ | ਰੰਗਾਂ ਤੋਂ ਮੁਕਤ | ਤੈਨੂੰ ਨਮਸਕਾਰ | ਭੰਗ ਨਾ ਹੋਣ ਵਾਲਾ; ਅਖੰਡ |

***ਹੇ ਰੰਗਾਂ ਆਦਿ ਤੋਂ ਮੁਕਤ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ (ਕਦੀ ਵੀ) ਭੰਗ ਨਾ ਹੋਣ ਵਾਲੇ ਭਾਵ ਅਟੁੱਟ (ਪਰਮਾਤਮਾ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਅਗੰਮੇ ॥** | **ਨਮਸਤਸਤੁ(ਨਮੱਸ-ਤਸਤ)** | **ਰੰਮੇ ॥** |
| ਤੈਨੂੰ ਨਮਸਕਾਰ | ਅਪਹੁੰਚ, ਪਹੁੰਚ ਤੋਂ ਪਰ੍ਹੇ | ਨਮਸਕਾਰ ਹੈ | ਸੁੰਦਰ, ਸੁਹਣੇ, ਮਨੋਹਰ |

*ਹੇ (ਮਨ ਅਤੇ ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਅਕਾਲ ਪੁਰਖ!) ਤੈਨੂੰ ਨਮਸਕਾਰ ਹੈ। ਹੇ ਸੁਹਣੇ (ਪਰਮਾਤਮਾ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਜਲਾਸਰੇ ॥** | **ਨਮਸਤੰ** | **ਨਿਰਾਸਰੇ ॥੧੬॥** |
| ਤੈਨੂੰ ਨਮਸਕਾਰ | ਜਲ ਦੇ ਆਸਰੇ, ਸਮੁੰਦਰ | ਤੈਨੂੰ ਨਮਸਕਾਰ | ਬਿਨਾਂ ਆਸਰੇ ਤੋਂ, ਜੋ ਕਿਸੇ ਆਸਰੇ ਦਾ ਮੁਥਾਜ ਨਹੀਂ |

*ਹੇ! ਸਮੁੰਦਰ ਰੂਪ (ਪਰਮਾਤਮਾ) ਤੈਨੂੰ ਨਮਸਕਾਰ ਹੈ। ਹੇ ਕਿਸੇ ਆਸਰੇ ਤੋਂ ਬੇਮੁਹਤਾਜ (ਪ੍ਰਭੂ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਜਾਤੇ ॥** | **ਨਮਸਤੰ** | **ਅਪਾਤੇ ॥** |
| ਤੈਨੂੰ ਨਮਸਕਾਰ | ਜਾਤ-ਰਹਿਤ | ਤੈਨੂੰ ਨਮਸਕਾਰ | ਗੋਤ(ਕੁਲ, ਖ਼ਾਨਦਾਨ) ਰਹਿਤ |

*ਹੇ ਜਾਤ-ਰਹਿਤ ਭਾਵ ਕਿਸੇ ਕੁਲ ਜਾਂ ਖ਼ਾਨਦਾਨ ਤੋਂ ਮੁਕਤ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ। ਹੇ ਕਿਸੇ ਗੋਤ ਆਦਿਕ ਤੋਂ ਰਹਿਤ (ਪਰਮਾਤਮਾ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਮਜਬੇ ॥** | **ਨਮਸਤਸਤੁ***(ਨਮੱਸ-ਤਸਤ)* | **ਅਜਬੇ ॥੧੭॥** |
| ਤੈਨੂੰ ਨਮਸਕਾਰ | ਮਜ਼ਬ-ਰਹਿਤ | ਨਮਸਕਾਰ ਹੈ | ਅਸਚਰਜ, ਅਦਭੁਤ, ਅਣੋਖ਼ਾ |

*ਹੇ ਮਜ਼ਬ-ਰਹਿਤ ਭਾਵ ਕਿਸੇ ਮੱਤ-ਮਤਾਂਤਰ ਤੋਂ ਮੁਕਤ (ਈਸ਼ਵਰ!) ਤੈਨੂੰ ਨਮਸਕਾਰ ਹੈ। ਹੇ ਅਸਚਰਜ-ਸਰੂਪ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਅਦੇਸੰ** | **ਅਦੇਸੇ ॥** | **ਨਮਸਤੰ** | **ਅਭੇਸੇ ॥** |
| ਪ੍ਰਣਾਮ, ਨਮਸਕਾਰ | ਦੇਸ਼-ਰਹਿਤ | ਤੈਨੂੰ ਨਮਸਕਾਰ | ਭੇਖ਼/ਲਿਬਾਸ ਰਹਿਤ |

*ਹੇ ਕਿਸੇ ਵਿਸ਼ੇਸ਼ ਦੇਸ਼ ਤੋਂ ਮੁਕਤ (ਪਰਮਾਤਮਾ!) ਤੈਨੂੰ ਨਮਸਕਰ ਹੈ। ਹੇ ਕਿਸੇ ਵਿਸ਼ੇਸ਼ ਭੇਖ਼ ਜਾਂ ਲਿਬਾਸ ਤੋਂ ਰਹਿਤ (ਪ੍ਰਭੂ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਨ੍ਰਿਧਾਮੇ***(ਨਰਿਧਾਮੇ)*॥ | **ਨਮਸਤੰ** | **ਨ੍ਰਿਬਾਮੇ***(ਨਰਿਬਾਮੇ)*॥੧੮॥ |
| ਤੈਨੂੰ ਨਮਸਕਾਰ | ਧਾਮ/ਘਰ ਰਹਿਤ | ਤੈਨੂੰ ਨਮਸਕਾਰ | (ਬਾਮ) ਇਸਤ੍ਰੀ ਤੋਂ ਰਹਿਤ |

*ਹੇ ਕਿਸੇ ਵਿਸ਼ੇਸ਼ ਘਰ ਅਥਵਾ ਟਿਕਾਣੇ ਤੋਂ ਰਹਿਤ (ਵਾਹਿਗੁਰੂ!) ਤੈਨੂੰ ਨਮਸਕਾਰ ਹੈ। ਹੇ ਇਸਤ੍ਰੀ ਅਥਵਾ ਕਾਮਨੀ ਤੋਂ ਜਨਮ-ਰਹਿਤ (ਈਸ਼ਵਰ!) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਕਾਲੇ ॥** | **ਨਮੋ** | **ਸਰਬ** | **ਦਿਆਲੇ ॥** |
| ਨਮਸਕਾਰ | ਸਾਰਿਆਂ | ਲੈਅ/ਵਿਨਾਸ਼ ਕਰਨ ਵਾਲੇ | ਨਮਸਕਾਰ | ਸਾਰਿਆਂ | ਦਇਆ ਕਰਨ ਵਾਲੇ |

*ਹੇ ਸਭਨਾਂ ਨੂੰ ਵਿਨਾਸ਼ ਕਰਨ ਵਾਲੇ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਤੇ ਕਿਰਪਾ ਕਰਨ ਵਾਲੇ (ਪਰਮਾਤਮਾ!) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਰੂਪੇ ॥** | **ਨਮੋ** | **ਸਰਬ** | **ਭੂਪੇ ॥੧੯॥** |
| ਨਮਸਕਾਰ | ਸਾਰਿਆਂ | ਅਕਾਰ | ਨਮਸਕਾਰ | ਸਾਰਿਆਂ | ਰਾਜੇ |

*ਹੇ ਸਭਨਾਂ ਦੇ ਰੂਪ ਭਾਵ ਸਭਨਾਂ ਵਿਚ ਰੂਪਮਾਨ (ਵਾਹਿਗੁਰੂ!) ਤੈਨੂੰ ਨਮਸਕਾਰ ਹੈ। ਹੇ ਸਭਨਾਂ ਦੇ ਰਾਜੇ! ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਖਾਪੇ ॥** | **ਨਮੋ** | **ਸਰਬ** | **ਥਾਪੇ ॥** |
| ਨਮਸਕਾਰ | ਸਾਰਿਆਂ | ਖਯ/ਵਿਨਾਸ਼ ਕਰਨ ਵਾਲੇ | ਨਮਸਕਾਰ | ਸਾਰਿਆਂ | ਥਾਪਣ ਵਾਲੇ |

*ਹੇ ਸਭਨਾਂ ਨੂੰ ਖਯ ਭਾਵ ਵਿਨਾਸ਼ ਕਰਨ ਵਾਲੇ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਨੂੰ ਥਾਪਣ ਭਾਵ ਬਨਾਉਣ ਵਾਲੇ (ਈਸ਼ਵਰ!) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਕਾਲੇ ॥** | **ਨਮੋ** | **ਸਰਬ** | **ਪਾਲੇ ॥੨੦॥** |
| ਨਮਸਕਾਰ | ਸਾਰਿਆਂ | ਲੈਅ/ਵਿਨਾਸ਼ ਕਰਨ ਵਾਲੇ | ਨਮਸਕਾਰ | ਸਾਰਿਆਂ | ਪਾਲਣਾ ਕਰਨ ਵਾਲੇ |

*ਹੇ ਸਾਰਿਆਂ ਨੂੰ ਵਿਨਾਸ਼ ਕਰਨ ਵਾਲੇ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਦੀ ਪ੍ਰਤਿਪਾਲਣਾ ਕਰਨ ਵਾਲੇ (ਵਾਹਿਗੁਰੂ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤਸਤੁ** *(ਨਮੱਸ-ਤਸਤ)* | **ਦੇਵੈ ॥** | **ਨਮਸਤੰ** | **ਅਭੇਵੈ ॥** |
| ਤੈਨੂੰ ਨਮਸਕਾਰ | ਪ੍ਰਕਾਸ਼-ਰੂਪ | ਤੈਨੂੰ ਨਮਸਕਾਰ | ਭੇਦ-ਰਹਿਤ, ਜਿਸਦਾ ਭੇਦ ਨਾ ਪਾ ਸਕੀਏ |

*ਹੇ ਪ੍ਰਕਾਸ਼-ਸਰੂਪ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਭੇਦ ਨਾ ਪਾਏ ਜਾ ਸਕਣ ਵਾਲੇ (ਈਸ਼ਵਰ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਅਜਨਮੇ ॥** | **ਨਮਸਤੰ** | **ਸੁਬਨਮੇ ॥੨੧॥** |
| ਤੈਨੂੰ ਨਮਸਕਾਰ | ਜਨਮ-ਰਹਿਤ | ਤੈਨੂੰ ਨਮਸਕਾਰ | ਸੁਵਨ, ਪੁੱਤਰ ਅਥਵਾ ਸੰਤਾਨ |

*ਹੇ ਜਨਮ ਲੈਣ ਤੋਂ ਮੁਕਤ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਸਪੁੱਤਰ ਸਰੂਪ ਭਾਵ ਸੰਤਾਨ ਰੂਪ (ਪ੍ਰਭੂ!) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਗਉਨੇ ॥** | **ਨਮੋ** | **ਸਰਬ** | **ਭਉਨੇ ॥** |
| ਨਮਸਕਾਰ | ਸਭਨਾਂ | ਸਭ ਜਗ੍ਹਾ ਗਵਨ/ ਪਹੁੰਚ ਕਰਨ ਵਾਲੇ | ਨਮਸਕਾਰ | ਸਭਨਾਂ | ਭਵਨ, ਘਰ, ਨਿਵਾਸ |

*ਹੇ ਸਭਨੀਂ ਥਾਈਂ ਪਹੁੰਚ ਕਰਨ ਵਾਲੇ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਸਭਨਾਂ ਦੇ ਨਿਵਾਸ ਦੇ ਅਸਥਾਨ (ਵਾਹਿਗੁਰੂ!) ਭਾਵ ਜਿਸ ਵਿਚ ਸਭ ਰਹਿ ਰਹੇ ਹਨ, ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਰੰਗੇ ॥** | **ਨਮੋ** | **ਸਰਬ** | **ਭੰਗੇ ॥੨੨॥** |
| ਨਮਸਕਾਰ | ਸਾਰਿਆਂ | ਰੰਗਾਂ | ਨਮਸਕਾਰ | ਸਾਰਿਆਂ | ਭੰਗ/ਵਿਨਾਸ਼ ਕਰਨ ਵਾਲੇ |

*ਹੇ ਸਾਰਿਆਂ ਰੰਗਾਂ ਵਿਚ ਰੂਪਮਾਨ (ਈਸ਼ਵਰ!) ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਦਾ ਵਿਨਾਸ਼ ਕਰਨ ਵਾਲੇ (ਪ੍ਰਭੂ!) ਤੈਨੂੰ ਨਮਸਕਾਰ ਹੈ।*

| | | | | |
|---|---|---|---|---|
| **ਨਮੋ** | **ਕਾਲ** | **ਕਾਲੇ ॥** | **ਨਮਸਤਸਤੁ** *(ਨਮੱਸ-ਤਸਤ)* | **ਦਿਆਲੇ ॥** |
| ਨਮਸਕਾਰ | ਮੌਤ | ਦੀ ਮੌਤ | ਨਮਸਕਾਰ ਹੈ | ਦਇਆਵਾਨ |

*ਹੇ ਕਾਲ ਦੇ ਵੀ ਕਾਲ ਭਾਵ ਮਹਾਂਕਾਲ ਤੈਨੂੰ ਨਮਸਕਾਰ! ਹੈ। ਹੇ ਦਇਆਵਾਨ ਭਾਵ ਕਿਰਪਾ ਦੇ ਘਰ ਤੈਨੂੰ ਨਮਸਕਾਰ! ਹੈ।*

| | | | |
|---|---|---|---|
| **ਨਮਸਤੰ** | **ਅਬਰਨੇ ॥** | **ਨਮਸਤੰ** | **ਅਮਰਨੇ ॥੨੩॥** |
| ਨਮਸਕਾਰ | ਰੰਗ-ਰਹਿਤ | ਨਮਸਕਾਰ | ਮਰਨ-ਰਹਿਤ |

*ਹੇ ਰੰਗ (ਰੂਪ) ਤੋਂ ਰਹਿਤ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਮਰਨ ਤੋਂ ਮੁਕਤ (ਪਰਮਾਤਮਾ!) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਨਮਸਤੰ** | **ਜਰਾਰੰ ॥** | **ਨਮਸਤੰ** | **ਕ੍ਰਿਤਾਰੰ** *(ਕਰਿਤਾਰੰ)* **॥** |
| ਨਮਸਕਾਰ | ਬਹਾਦਰ, ਮਹਾਂਬਲੀ | ਨਮਸਕਾਰ | ਕ੍ਰਿਤਨਕਾਰ, ਕੱਟਣ ਵਾਲਾ |

*ਹੇ ਮਹਾਂਬਲੀ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ। ਹੇ (ਕਰਮਾਂ ਦੇ ਬੰਧਨਾਂ ਨੂੰ) ਕੱਟਣਹਾਰ (ਪ੍ਰਭੂ!) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਧੰਧੇ ॥** | **ਨਮੋ** | **ਸਤ**(*ਸੱਤ*) | **ਅਬੰਧੇ ॥੨੪॥** |
| ਨਮਸਕਾਰ | ਸਾਰੇ | ਕਾਰ-ਵਿਹਾਰ | ਨਮਸਕਾਰ | ਹੋਂਦ/ਹਸਤੀ | ਬੰਧਨਾਂ ਤੋਂ ਮੁਕਤ |

***ਹੇ ਸਾਰੇ (ਜਗਤ ਦੇ) ਕਾਰ-ਵਿਹਾਰ (ਚਲਾਉਣ ਵਾਲੇ ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਹੋਂਦ-ਹਸਤੀ ਵਾਲੇ ਅਤੇ (ਸਭ) ਬੰਧਨਾਂ ਤੋਂ ਮੁਕਤ (ਪਰਮਾਤਮਾ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਨ੍ਰਿਸਾਕੇ**(*ਨਰਿਸਾਕੇ*) ॥ | **ਨਮਸਤੰ** | **ਨ੍ਰਿਬਾਕੇ**(*ਨਰਿਬਾਕੇ*) ॥ |
| ਤੈਨੂੰ ਨਮਸਕਾਰ | ਸਾਕ-ਸੰਬੰਧੀਆਂ ਤੋਂ ਮੁਕਤ | ਤੈਨੂੰ ਨਮਸਕਾਰ | ਡਰ/ਭੈ-ਤੋਂ ਰਹਿਤ |

***ਹੇ ਸਕੇ-ਸੰਬੰਧੀਆਂ ਤੋਂ ਮੁਕਤ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਭੈ-ਰਹਿਤ (ਪ੍ਰਭੂ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਰਹੀਮੇ ॥** | **ਨਮਸਤੰ** | **ਕਰੀਮੇ ॥੨੫॥** |
| ਤੈਨੂੰ ਨਮਸਕਾਰ | ਰਹਿਮਕਰਨ ਵਾਲੇ | ਤੈਨੂੰ ਨਮਸਕਾਰ | ਬਖਸ਼ਿਸ਼ ਕਰਨ ਵਾਲੇ |

***ਹੇ ਰਹਿਮ ਅਥਵਾ ਤਰਸ ਕਰਨ ਵਾਲੇ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਬਖਸ਼ਿਸ਼ ਕਰਨ ਵਾਲੇ (ਵਾਹਿਗੁਰੂ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤੰ** | **ਅਨੰਤੇ ॥** | **ਨਮਸਤੰ** | **ਮਹੰਤੇ ॥** |
| ਤੈਨੂੰ ਨਮਸਕਾਰ | ਅੰਤ-ਰਹਿਤ, ਬੇਅੰਤ | ਤੈਨੂੰ ਨਮਸਕਾਰ | ਵੱਡੇ, ਬਜ਼ੁਰਗ |

***ਹੇ ਬੇਅੰਤ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ। ਹੇ (ਸਭ ਤੋਂ) ਵੱਡੇ (ਈਸ਼ਵਰ!) ਤੈਨੂੰ ਨਮਸਕਾਰ ਹੈ।***

| | | | |
|---|---|---|---|
| **ਨਮਸਤਸਤੁ**(*ਨਮੱਸ-ਤਸਤ*) | **ਰਾਗੇ ॥** | **ਨਮਸਤੰ** | **ਸੁਹਾਗੇ ॥੨੬॥** |
| ਨਮਸਕਾਰ ਹੈ | ਪਿਆਰ ਸਰੂਪ, ਪ੍ਰੇਮ-ਮਈ | ਤੈਨੂੰ ਨਮਸਕਾਰ | ਸੁਹਾਗ-ਭਾਗ |

***ਹੇ ਪਿਆਰ-ਸਰੂਪ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ (ਬ੍ਰਹਿਮੰਡ ਦੇ) ਸੁਹਾਗ-ਭਾਗ! ਭਾਵ ਸੁਆਮੀ ਤੈਨੂੰ ਨਮਸਕਾਰ ਹੈ।***

| | | | | | |
|---|---|---|---|---|---|
| **ਨਮੋ** | **ਸਰਬ** | **ਸੋਖੰ ॥** | **ਨਮੋ** | **ਸਰਬ** | **ਪੋਖੰ ॥** |
| ਨਮਸਕਾਰ | ਸਾਰਿਆਂ | ਸੁਕਾਉਣ ਵਾਲੇ | ਨਮਸਕਾਰ | ਸਾਰਿਆਂ | ਪਾਲਣ ਵਾਲੇ |

***ਹੇ ਸਾਰਿਆਂ ਨੂੰ ਸੁਕਾਉਣ ਭਾਵ ਵਿਨਾਸ਼ ਕਰਨ ਵਾਲੇ (ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਦੀ ਪਰਵਰਿਸ਼ ਕਰਨ ਵਾਲੇ (ਵਾਹਿਗੁਰੂ!) ਤੈਨੂੰ ਨਮਸਕਾਰ ਹੈ।***

| | | | | | |
|---|---|---|---|---|---|
| **ਨਮੋ** | **ਸਰਬ** | **ਕਰਤਾ ॥** | **ਨਮੋ** | **ਸਰਬ** | **ਹਰਤਾ ॥੨੭॥** |
| ਨਮਸਕਾਰ | ਸਾਰਿਆਂ | ਸਿਰਜਣਹਾਰ | ਨਮਸਕਾਰ | ਸਾਰਿਆਂ | ਹਰਨ/ਮਿਟਣ ਵਾਲਾ |

*ਹੇ ਸਾਰਿਆਂ ਦੇ ਸਿਰਜਣਹਾਰ (ਪ੍ਰਭੂ !) ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਦੇ ਮੇਟਣਹਾਰ (ਪਰਮਾਤਮਾ !) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਜੋਗ** | **ਜੋਗੇ ॥** | **ਨਮੋ** | **ਭੋਗ** | **ਭੋਗੇ ॥** |
| ਨਮਸਕਾਰ | ਯੋਗ ਅਭਿਆਸੀ | ਜੋਗੀਰਾਜ | ਨਮਸਕਾਰ | ਭੋਗੀ | ਭੋਗਣ ਵਾਲਾ |

*ਹੇ ਜੋਗੀਆਂ ਵਿਚ ਪਰਮ-ਜੋਗੀ ਭਾਵ ਜੋਗੀਰਾਜ (ਪਰਮਾਤਮਾ !) ਤੈਨੂੰ ਨਮਸਕਾਰ ਹੈ। ਹੇ ਭੋਗੀਆਂ ਵਿਚ ਪਰਮ-ਭੋਗੀ (ਵਾਹਿਗੁਰੂ !) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਦਿਆਲੇ ॥** | **ਨਮੋ** | **ਸਰਬ** | **ਪਾਲੇ ॥੨੮॥** |
| ਨਮਸਕਾਰ | ਸਾਰਿਆਂ | ਦਇਆਵਾਨ | ਨਮਸਕਾਰ | ਸਾਰਿਆਂ | ਪਾਲਣ ਵਾਲੇ |

*ਹੇ ਸਾਰਿਆਂ ਉੱਪਰ ਮਿਹਰ ਕਰਨ ਵਾਲੇ (ਅਕਾਲ ਪੁਰਖ !) ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਦੀ ਪ੍ਰਤਿਪਾਲਣਾ ਕਰਨ ਵਾਲੇ (ਪ੍ਰਭੂ !) ਤੈਨੂੰ ਨਮਸਕਾਰ ਹੈ।*

| | | | |
|---|---|---|---|
| **ਚਾਚਰੀ** | **ਛੰਦ ॥** | **ਤ੍ਵ** | **ਪ੍ਰਸਾਦਿ ॥** |
| ਚਾਰ ਚਰਣਾਂ ਵਾਲਾ | ਕਾਵਿ-ਰੂਪ | ਤੇਰੀ | ਕਿਰਪਾ ਦੁਆਰਾ |

| | | | |
|---|---|---|---|
| **ਅਰੂਪ** | **ਹੈਂ ॥** | **ਅਨੂਪ** | **ਹੈਂ ॥** |
| ਰੂਪ-ਰਹਿਤ | ਹੋਣ ਦੀ ਕ੍ਰਿਆ | ਅਨੂਪਮ, ਅਦੁੱਤੀ | ਹੋਣ ਦੀ ਕ੍ਰਿਆ |

*ਹੇ (ਵਾਹਿਗੁਰੂ ਤੂੰ ਕਿਸੇ ਤਰ੍ਹਾਂ ਦੇ ਵੀ !) ਰੂਪ ਤੋਂ ਰਹਿਤ ਹੈਂ। ਹੇ (ਪਰਮਾਤਮਾ ਤੂੰ !) ਅਨੂਪਮ ਭਾਵ ਅਦੁੱਤੀ ਹੈਂ।*

| | | | |
|---|---|---|---|
| **ਅਜੂ** | **ਹੈਂ ॥** | **ਅਭੂ** | **ਹੈਂ ॥੨੯॥** |
| ਅਜਨਮ, ਜਨਮ-ਰਹਿਤ | ਹੋਣ ਦੀ ਕ੍ਰਿਆ | ਤੱਤਾਂ ਤੋਂ ਰਹਿਤ | ਹੋਣ ਦੀ ਕ੍ਰਿਆ |

*ਹੇ (ਅਕਾਲ ਪੁਰਖ ! ਤੂੰ ਕਿਸੇ ਵੀ ਪ੍ਰਕਾਰ ਦੇ) ਜਨਮ (ਆਦਿ) ਤੋਂ ਰਹਿਤ ਹੈਂ। ਹੇ (ਪ੍ਰਭੂ ! ਤੂੰ ਪੰਜ ਭੂਤਕ) ਤੱਤਾਂ (ਆਦਿ ਤੋਂ ਵੀ) ਵੀ ਰਹਿਤ ਹੈਂ।*

| | | | |
|---|---|---|---|
| **ਅਲੇਖ** | **ਹੈਂ ॥** | **ਅਭੇਖ** | **ਹੈਂ ॥** |
| ਲੇਖੇ ਤੋਂ ਰਹਿਤ | ਹੋਣ ਦੀ ਕ੍ਰਿਆ | ਭੇਖ ਰਹਿਤ | ਹੋਣ ਦੀ ਕ੍ਰਿਆ |

*ਹੇ (ਪਰਮਾਤਮਾ ! ਤੂੰ ਸਭ ਪ੍ਰਕਾਰ ਦੇ ਕਰਮਾਂ ਆਦਿ ਦੇ) ਲੇਖਿਆਂ ਤੋਂ ਮੁਕਤ ਹੈਂ। ਹੇ (ਪ੍ਰਭੂ ! ਤੂੰ ਕਿਸੇ ਵਿਸ਼ੇਸ਼ ਤਰ੍ਹਾਂ ਦੇ) ਪਹਿਰਾਵੇ (ਆਦਿ ਤੋਂ ਵੀ) ਰਹਿਤ ਹੈਂ।*

| | | | |
|---|---|---|---|
| **ਅਨਾਮ** | **ਹੈਂ ॥** | **ਅਕਾਮ** | **ਹੈਂ ॥੩੦॥** |
| ਨਾਮ ਰਹਿਤ | ਹੋਣ ਦੀ ਕ੍ਰਿਆ | ਕਾਮਨਾ ਰਹਿਤ | ਹੋਣ ਦੀ ਕ੍ਰਿਆ |

*ਹੇ (ਵਾਹਿਗੁਰੂ ! ਤੂੰ ਕਿਸੇ ਵੀ ਵਿਸ਼ੇਸ਼) ਨਾਮ (ਆਦਿਕ ਤੋਂ) ਮੁਕਤ ਹੈਂ। ਹੇ (ਪ੍ਰਭੂ ! ਤੂੰ ਕਿਸੇ ਵੀ ਤਰ੍ਹਾਂ ਦੀ) ਕਾਮਨਾ ਭਾਵ ਇੱਛਾ ਤੋਂ ਵੀ ਰਹਿਤ ਹੈਂ।*

| | | | |
|---|---|---|---|
| **ਅਧੇ** | **ਹੈਂ ॥** | **ਅਭੇ** | **ਹੈਂ ॥** |
| ਨਿਰ ਆਸਰਾ | ਹੋਣ ਦੀ ਕ੍ਰਿਆ | ਭੇਦ ਰਹਿਤ | ਹੋਣ ਦੀ ਕ੍ਰਿਆ |

*ਹੇ (ਅਕਾਲ ਪੁਰਖ ! ਤੂੰ ਕਿਸੇ ਤਰ੍ਹਾਂ ਦੇ) ਆਸਰੇ ਤੇ ਟਿਕਿਆ ਹੋਇਆ ਨਹੀਂ ਹੈਂ। ਹੇ (ਪ੍ਰਭੂ ਤੂੰ !) ਭੇਦ-ਰਹਿਤ ਹੈਂ, ਭਾਵ ਕੋਈ ਵੀ ਤੇਰਾ ਭੇਦ ਨਹੀਂ ਪਾ ਸਕਦਾ।*

| | | | |
|---|---|---|---|
| **ਅਜੀਤ** | **ਹੈਂ ॥** | **ਅਭੀਤ** | **ਹੈਂ ॥੩੧॥** |
| ਅਜਿੱਤ | ਹੋਣ ਦੀ ਕ੍ਰਿਆ | ਭਉ ਰਹਿਤ | ਹੋਣ ਦੀ ਕ੍ਰਿਆ |

*ਹੇ (ਵਾਹਿਗੁਰੂ ! ਤੂੰ) ਅਜਿੱਤ ਹੈਂ ਭਾਵ ਕੋਈ ਵੀ ਤੈਨੂੰ ਜਿੱਤ ਨਹੀਂ ਸਕਦਾ। ਹੇ (ਪ੍ਰਭੂ ! ਤੂੰ ਹਰ ਪ੍ਰਕਾਰ ਦੇ) ਡਰ/ਭਉ ਤੋਂ ਮੁਕਤ ਹੈਂ।*

| | | | |
|---|---|---|---|
| **ਤ੍ਰਿਮਾਨ**(*ਤਰਿਮਾਨ*) | **ਹੈਂ ॥** | **ਨਿਧਾਨ** | **ਹੈਂ ॥** |
| ਤਿੰਨਾਂ ਲੋਕਾਂ ਵਿਚ ਮਾਣ ਵਾਲਾ | ਹੋਣ ਦੀ ਕ੍ਰਿਆ | ਖ਼ਜ਼ਾਨਾ, ਭੰਡਾਰ | ਹੋਣ ਦੀ ਕ੍ਰਿਆ |

*ਹੇ (ਅਕਾਲ ਪੁਰਖ ! ਤੂੰ) ਤਿੰਨਾਂ ਹੀ ਲੋਕਾਂ (ਆਕਾਸ਼, ਪਾਤਾਲ ਅਤੇ ਮਾਤ ਲੋਕ) ਵਿਚ ਮਾਨਨੀਯ ਭਾਵ ਮਾਣ ਵਾਲਾ ਹੈਂ। ਹੇ (ਪ੍ਰਮਾਤਮਾ ! ਤੂੰ ਸਭ ਕੁਝ ਦਾ) ਖਜ਼ਾਨਾ ਹੈਂ।*

| | | | |
|---|---|---|---|
| **ਤ੍ਰਿਬਰਗ** | **ਹੈਂ ॥** | **ਅਸਰਗ** | **ਹੈਂ ॥੩੨॥** |
| ਤਿੰਨਾਂ ਦਾ ਸਮੁਦਾਯ/ਇਕੱਠ | ਹੋਣ ਦੀ ਕ੍ਰਿਆ | ਉਤਪਤੀ ਤੋਂ ਰਹਿਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੂੰ) ਤਿੰਨਾਂ ਵਰਗਾਂ (ਧਰਮ, ਅਰਥ ਅਤੇ ਕਾਮ ਦਾ ਰੂਪ) ਹੈਂ ਭਾਵ ਇਹ ਤਿੰਨੇ ਗੁਣ ਤੇਰੇ ਵਿਚ ਵਿਆਪਕ ਹਨ। (ਹੇ ਪ੍ਰਭੂ ! ਤੂੰ ਕਿਸੇ ਵੀ ਪ੍ਰਕਾਰ ਦੀ) ਸਿਰਜਣਾ ਤੋਂ ਰਹਿਤ ਹੈਂ ਭਾਵ ਤੈਨੂੰ ਪੈਦਾ ਨਹੀਂ ਕੀਤਾ ਜਾ ਸਕਦਾ।*

| | | | |
|---|---|---|---|
| **ਅਨੀਲ** | **ਹੈਂ ॥** | **ਅਨਾਦਿ** | **ਹੈਂ ॥** |
| ਰੂਪ-ਰੰਗ ਰਹਿਤ, ਬੇਦਾਗ, ਉੱਜਲ | ਹੋਣ ਦੀ ਕ੍ਰਿਆ | ਆਦਿ ਰਹਿਤ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ ਕਿਸੇ ਵੀ ਤਰ੍ਹਾਂ ਦੇ) ਰੂਪ-ਰੰਗ ਤੋਂ ਰਹਿਤ ਹੈਂ। (ਹੇ ਪਰਮਾਤਮਾ! ਤੂੰ) ਮੁੱਢ ਤੋਂ ਰਹਿਤ ਹੈਂ, ਭਾਵ ਤੇਰੀ ਕਿਸੇ ਵੀ ਪ੍ਰਕਾਰ ਦੀ ਕੋਈ ਸ਼ੁਰੂਆਤ ਨਹੀਂ ਹੈ।*

| | | | |
|---|---|---|---|
| **ਅਜੇ** | **ਹੈਂ ॥** | **ਅਜਾਦਿ** | **ਹੈਂ ॥੩੩॥** |
| ਅਜਿੱਤ | ਹੋਣ ਦੀ ਕ੍ਰਿਆ | ਅਜ+ਆਦਿ ਭਾਵ ਬ੍ਰਹਮਾ ਦਾ ਵੀ ਮੂਲ | ਹੋਣ ਦੀ ਕ੍ਰਿਆ |

*(ਹੇ ਪ੍ਰਮਾਤਮਾ! ਤੂੰ) ਅਜਿੱਤ ਹੈਂ ਭਾਵ ਕਿਸੇ ਤੋਂ ਵੀ ਜਿੱਤਿਆ ਨਹੀਂ ਜਾ ਸਕਦਾ। (ਹੇ ਪ੍ਰਭੂ! ਤੂੰ) ਆਜ ਭਾਵ ਬ੍ਰਹਮਾ ਜੋ ਸਭਨਾਂ ਦਾ ਮੂਲ ਹੈ, ਦਾ ਵੀ ਆਦਿ ਅਥਵਾ ਮੂਲ ਹੈਂ।*

| | | | |
|---|---|---|---|
| **ਅਜਨਮ** | **ਹੈਂ ॥** | **ਅਬਰਨ** | **ਹੈਂ ॥** |
| ਜਨਮ ਰਹਿਤ | ਹੋਣ ਦੀ ਕ੍ਰਿਆ | ਰੂਪ-ਰੰਗ ਰਹਿਤ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ) ਜਨਮ ਤੋਂ ਭਾਵ ਪੈਦਾ ਹੋਣ ਤੋਂ ਮੁਕਤ ਹੈਂ। (ਹੇ ਅਕਾਲ ਪੁਰਖ! ਤੂੰ ਹਰ ਤਰ੍ਹਾਂ ਦੇ) ਰੂਪ-ਰੰਗ ਤੋਂ ਵੀ ਨਿਆਰਾ ਹੈਂ।*

| | | | |
|---|---|---|---|
| **ਅਭੂਤ** | **ਹੈਂ ॥** | **ਅਭਰਨ** | **ਹੈਂ ॥੩੪॥** |
| ਤੱਤਾਂ ਤੋਂ ਰਹਿਤ | ਹੋਣ ਦੀ ਕ੍ਰਿਆ | ਪਰਵਰਿਸ਼ ਤੋਂ ਬੇਮੁਥਾਜ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ! ਤੂੰ ਪੰਜਾਂ) ਤੱਤਾਂ (ਆਦਿ ਦੀ ਬਣਤਰ) ਤੋਂ ਮੁਕਤ ਹੈਂ। (ਹੇ ਵਾਹਿਗੁਰੂ! ਤੂੰ) ਪਾਲਣ ਪੋਸਣ ਭਾਵ ਹਰ ਪ੍ਰਕਾਰ ਦੀ ਪਰਵਰਿਸ਼ ਆਦਿ ਦੀ ਮੁਥਾਜੀ ਤੋਂ ਵੀ ਮੁਕਤ ਹੈਂ।*

| | | | |
|---|---|---|---|
| **ਅਗੰਜ** | **ਹੈਂ ॥** | **ਅਭੰਜ** | **ਹੈਂ ॥** |
| ਅਵਿਨਾਸ਼ੀ | ਹੋਣ ਦੀ ਕ੍ਰਿਆ | ਅਟੁੱਟ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ) ਅਵਿਨਾਸ਼ੀ ਹੈਂ। (ਹੇ ਵਾਹਿਗੁਰੂ! ਤੂੰ ਕਿਸੇ ਵੀ ਪ੍ਰਕਾਰ ਦੀ) ਟੁੱਟ-ਭੱਜ ਤੋਂ ਮੁਕਤ ਹੈਂ।*

| | | | |
|---|---|---|---|
| **ਅਜੂਝ** | **ਹੈਂ ॥** | **ਅਝੰਝ** | **ਹੈਂ ॥੩੫॥** |
| ਜਿਸ ਨਾਲ ਯੁੱਧ ਨਾ ਕੀਤਾ ਜਾ ਸਕੇ | ਹੋਣ ਦੀ ਕ੍ਰਿਆ | ਝਗੜੇ, ਬਖੇੜੇ ਤੋਂ ਰਹਿਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਅਯੁੱਧ ਹੈਂ, ਭਾਵ ਤੇਰੇ ਨਾਲ ਕੋਈ ਯੁੱਧ ਨਹੀਂ ਕਰ ਸਕਦਾ। (ਹੇ ਪ੍ਰਭੂ! ਤੂੰ ਸੰਸਾਰਿਕ) ਝਗੜਿਆਂ-ਬਖੇੜਿਆਂ ਤੋਂ ਵੀ ਮੁਕਤ ਹੈਂ।*

| | | | |
|---|---|---|---|
| **ਅਮੀਕ** | **ਹੈਂ ॥** | **ਰਫ਼ੀਕ** | **ਹੈਂ ॥** |
| ਅਥਾਹ, ਗਹਿਰ-ਗੰਭੀਰ | ਹੋਣ ਦੀ ਕ੍ਰਿਆ | ਮਿੱਤਰ, ਦੋਸਤ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ਼! ਤੂੰ) ਅਥਾਹ ਹੈਂ ਭਾਵ ਜਿਸ ਦੀ ਗਹਿਰ-ਗੰਭੀਰਤਾ ਨੂੰ ਪਾਇਆ ਨਹੀਂ ਜਾ ਸਕਦਾ। (ਹੇ ਪ੍ਰਭੂ! ਤੂੰ ਸਭਨਾਂ ਦਾ) ਸੱਜਣ ਹੈਂ।*

| | | | |
|---|---|---|---|
| **ਅਧੰਧ** | **ਹੈਂ ॥** | **ਅਬੰਧ** | **ਹੈਂ ॥੩੬॥** |
| ਧੰਧਿਆਂ ਤੋਂ ਮੁਕਤ | ਹੋਣ ਦੀ ਕ੍ਰਿਆ | ਬੰਧਨਾਂ ਤੋਂ ਰਹਿਤ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ ਸਭ ਦੁਨਿਆਵੀ) ਧੰਧਿਆਂ ਤੋਂ ਮੁਕਤ ਹੈਂ। (ਹੇ ਪ੍ਰਮਾਤਮਾ! ਤੂੰ ਸਭ ਤਰ੍ਹਾਂ ਦੇ) ਬੰਧਨਾਂ ਤੋਂ ਵੀ ਮੁਕਤ ਹੈਂ।*

| | | | |
|---|---|---|---|
| **ਨ੍ਰਿਬੂਝ***(ਨਰਿਬੂਝ)* | **ਹੈਂ ॥** | **ਅਸੂਝ** | **ਹੈਂ ॥** |
| ਬੁੱਧੀ ਤੋਂ ਪਰੇ | ਹੋਣ ਦੀ ਕ੍ਰਿਆ | (ਦੁਨਿਆਵੀ) ਸੂਝ ਤੋਂ ਉਪਰ | ਹੋਣ ਦੀ ਕ੍ਰਿਆ |

*(ਹੇ ਈਸ਼ਵਰ! ਤੂੰ ਦੁਨਿਆਵੀ ਜੀਵਾਂ ਦੀ) ਬੁੱਝਣ ਸ਼ਕਤੀ ਤੋਂ ਪਰੇ ਹੈਂ। (ਹੇ ਪ੍ਰਮਾਤਮਾ! ਤੂੰ ਸੰਸਰਿਕ ਜੀਵਾਂ ਦੀ) ਸੂਝ-ਬੂਝ ਤੋਂ ਵੀ ਉਪਰ ਹੈਂ।*

| | | | |
|---|---|---|---|
| **ਅਕਾਲ** | **ਹੈਂ ॥** | **ਅਜਾਲ** | **ਹੈਂ ॥੩੭॥** |
| ਮੌਤ ਤੋਂ ਮੁਕਤ | ਹੋਣ ਦੀ ਕ੍ਰਿਆ | (ਮਾਇਆਵੀ) ਜਾਲ ਤੋਂ ਰਹਿਤ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ) ਮੌਤ (ਦੇ ਪ੍ਰਭਾਵ ਤੋਂ) ਮੁਕਤ ਹੈਂ, ਭਾਵ ਕਾਲ ਤੈਨੂੰ ਪੋਹ ਨਹੀਂ ਸਕਦਾ। (ਹੇ ਪ੍ਰਮਾਤਮਾ! ਤੂੰ ਸੰਸਾਰ ਦੇ ਮਾਇਆਵੀ) ਜਾਲ ਤੋਂ ਵੀ ਪ੍ਰਭਾਵਿਤ ਨਹੀਂ ਹੈਂ।*

| | | | |
|---|---|---|---|
| **ਅਲਾਹ** | **ਹੈਂ ॥** | **ਅਜਾਹ** | **ਹੈਂ ॥** |
| ਅਲੱਭ | ਹੋਣ ਦੀ ਕ੍ਰਿਆ | ਟਿਕਾਣਾ ਰਹਿਤ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ) ਅਲੱਭ ਹੈਂ, ਭਾਵ ਤੈਨੂੰ ਕਿਸੇ ਵਿਸ਼ੇਸ਼ ਥਾਂ ਤੋਂ ਨਹੀਂ ਭਾਲਿਆ ਜਾ ਸਕਦਾ। (ਹੇ ਪ੍ਰਮਾਤਮਾ! ਤੂੰ) ਜਗ੍ਹਾ ਰਹਿਤ ਹੈਂ, ਭਾਵ ਤੇਰਾ ਕੋਈ ਵਿਸ਼ੇਸ਼ ਥਾਂ-ਟਿਕਾਣਾ ਨਹੀਂ ਹੈ।*

| | | | |
|---|---|---|---|
| **ਅਨੰਤ** | **ਹੈਂ ॥** | **ਮਹੰਤ** | **ਹੈਂ ॥੩੮॥** |
| ਅੰਤ ਰਹਿਤ, ਬੇਅੰਤ | ਹੋਣ ਦੀ ਕ੍ਰਿਆ | ਵੱਡਾ, ਬਜ਼ੁਰਗ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ਼! ਤੂੰ) ਬੇਅੰਤ ਹੈਂ ਭਾਵ ਤੇਰਾ ਅੰਤ ਨਹੀਂ ਪਾਇਆ ਜਾ ਸਕਦਾ। (ਹੇ ਵਾਹਿਗੁਰੂ! ਤੂੰ ਸਭ ਤੋਂ) ਵੱਡਾ ਹੈਂ ਭਾਵ ਮਹਾਨ ਹੈਂ।*

| | | | |
|---|---|---|---|
| **ਅਲੀਕ** | **ਹੈਂ ॥** | **ਨ੍ਰਿਸ੍ਰੀਕ***(ਨਰਿਸ਼ਰੀਕ)* | **ਹੈਂ ॥** |
| ਲੀਕਭਾਵ ਸੀਮਾ ਰਹਿਤ | ਹੋਣ ਦੀ ਕ੍ਰਿਆ | ਜਿਸ ਦਾ ਕੋਈ ਸ਼ਰੀਕ ਨਹੀਂ | ਹੋਣ ਦੀ ਕ੍ਰਿਆ |

*(ਹੇ ਪ੍ਰਮਾਤਮਾ ! ਤੂੰ) ਸੀਮਾ ਰਹਿਤ ਹੈਂ ਭਾਵ ਤੇਰੇ ਹੱਦ ਬੰਨੇ ਦੀ ਕੋਈ ਲੀਕ ਨਹੀਂ ਖਿੱਚੀ ਜਾ ਸਕਦੀ। (ਹੇ ਪ੍ਰਭੂ ! ਤੂੰ) ਸ਼ਰੀਕ ਰਹਿਤ ਹੈਂ ਭਾਵ ਤੂੰ ਇਨ੍ਹਾਂ ਮਹਾਨ ਹੈਂ ਕਿ ਤੇਰਾ ਕੋਈ ਸ਼ਰੀਕ ਨਹੀਂ ਹੈ ਅਥਵਾ ਕੋਈ ਤੇਰੇ ਬਰਾਬਰ ਨਹੀਂ ਹੈ।*

| | | | |
|---|---|---|---|
| **ਨ੍ਰਿਲੰਭ**(*ਨਰਿਲੰਭ*) | **ਹੈਂ ॥** | **ਅਸੰਭ** | **ਹੈਂ ॥੩੯॥** |
| ਨਿਰਆਸਰਾ | ਹੋਣ ਦੀ ਕ੍ਰਿਆ | ਅਜਨਮ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ ! ਤੂੰ) ਨਿਰਆਸਰਾ ਹੈਂ ਭਾਵ ਤੈਨੂੰ ਕਿਸੇ ਬਾਹਰੀ ਆਸਰੇ ਦੀ ਜ਼ਰੂਰਤ ਨਹੀਂ ਹੈ। (ਹੇ ਪ੍ਰਭੂ ! ਤੂੰ) ਜਨਮ ਤੋਂ ਮੁਕਤ ਹੈਂ ਭਾਵ ਤੂੰ ਪੈਦਾ ਨਹੀਂ ਹੁੰਦਾ।*

| | | | |
|---|---|---|---|
| **ਅਗੰਮ** | **ਹੈਂ ॥** | **ਅਜੰਮ** | **ਹੈਂ ॥** |
| ਅਪਹੁੰਚ | ਹੋਣ ਦੀ ਕ੍ਰਿਆ | ਜੰਮਣ ਤੋਂ ਮੁਕਤ | ਹੋਣ ਦੀ ਕ੍ਰਿਆ |

*(ਹੇ ਪ੍ਰਮਾਤਮਾ ! ਤੂੰ ਦੁਨਿਆਵੀ ਜੀਵਾਂ ਦੀਆਂ ਮਨ-ਇੰਦ੍ਰੀਆਂ ਦੀ) ਪਹੁੰਚ ਤੋਂ ਪਰ੍ਹੇ ਹੈਂ। (ਹੇ ਪ੍ਰਭੂ ! ਤੂੰ) ਜੰਮਣ (ਪਰਕ੍ਰਿਆ ਤੋਂ) ਮੁਕਤ ਹੈਂ।*

| | | | |
|---|---|---|---|
| **ਅਭੂਤ** | **ਹੈਂ ॥** | **ਅਛੂਤ** | **ਹੈਂ ॥੪੦॥** |
| ਤੱਤਾਂ ਤੋਂ ਰਹਿਤ | ਹੋਣ ਦੀ ਕ੍ਰਿਆ | ਸਪਰਸ਼ ਤੋਂ ਪਰ੍ਹੇ | ਹੋਣ ਦੀ ਕ੍ਰਿਆ |

*(ਹੇ ਪ੍ਰਮਾਤਮਾ ! ਤੂੰ ਪੰਜਾਂ) ਤੱਤਾਂ (ਆਦਿ ਦੀ ਬਣਤਰ ਤੋਂ) ਰਹਿਤ ਹੈਂ। (ਹੇ ਪ੍ਰਭੂ ! ਤੂੰ ਇੰਦ੍ਰਿਆਵੀ) ਸਪਰਸ਼ ਤੋਂ ਪਰ੍ਹੇ ਹੈਂ ਭਾਵ ਸਰੀਰਕ ਇੰਦ੍ਰਿਆਂ ਆਦਿ ਨਾਲ ਤੈਨੂੰ ਛੂਹਿਆ ਨਹੀਂ ਜਾ ਸਕਦਾ।*

| | | | |
|---|---|---|---|
| **ਅਲੋਕ** | **ਹੈਂ ॥** | **ਅਸੋਕ**(*ਅਸ਼ੋਕ*) | **ਹੈਂ ॥** |
| ਅਦ੍ਰਿਸ਼ਟ | ਹੋਣ ਦੀ ਕ੍ਰਿਆ | ਸ਼ੋਕ/ਸੋਗ ਤੋਂ ਮੁਕਤ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ ! ਤੂੰ) ਅਦ੍ਰਿਸ਼ਟ ਹੈਂ ਭਾਵ ਸਰੀਰਕ ਅੱਖੀਆਂ ਨਾਲ ਤੈਨੂੰ ਦੇਖਿਆ ਨਹੀਂ ਜਾ ਸਕਦਾ। (ਹੇ ਵਾਹਿਗੁਰੂ ! ਤੂੰ ਸਭ ਤਰ੍ਹਾਂ ਦੇ) ਸੋਗ-ਚਿੰਤਾਵਾਂ ਤੋਂ ਉਪਰ ਹੈਂ।*

| | | | |
|---|---|---|---|
| **ਅਕਰਮ** | **ਹੈਂ ॥** | **ਅਭਰਮ** | **ਹੈਂ ॥੪੧॥** |
| ਕਰਮਾਂ ਤੋਂ ਮੁਕਤ | ਹੋਣ ਦੀ ਕ੍ਰਿਆ | ਭਰਮਾਂ ਤੋਂ ਰਹਿਤ | ਹੋਣ ਦੀ ਕ੍ਰਿਆ |

*(ਹੇ ਪ੍ਰਭੂ ! ਤੂੰ ਸਭ ਤਰ੍ਹਾਂ ਦੇ) ਕਰਮ-ਬੰਧਨਾਂ ਤੋਂ ਮੁਕਤ ਹੈਂ। (ਹੇ ਵਾਹਿਗੁਰੂ ! ਤੂੰ ਸਭ ਤਰ੍ਹਾਂ ਦੇ) ਭਰਮਾਂ ਤੋਂ ਵੀ ਰਹਿਤ ਹੈਂ।*

| | | | |
|---|---|---|---|
| **ਅਜੀਤ** | **ਹੈਂ ॥** | **ਅਭੀਤ** | **ਹੈਂ ॥** |
| ਅਜਿੱਤ | ਹੋਣ ਦੀ ਕ੍ਰਿਆ | ਭੈ-ਮੁਕਤ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ! ਤੂੰ) ਅਜਿੱਤ ਹੈਂ ਭਾਵ ਤੈਨੂੰ ਕਿਸੇ ਤਰ੍ਹਾਂ ਵੀ ਜਿੱਤਿਆ ਨਹੀਂ ਜਾ ਸਕਦਾ। (ਹੇ ਪ੍ਰਭੂ! ਤੂੰ ਸਭ ਤਰ੍ਹਾਂ ਦੇ) ਡਰ ਤੋਂ ਰਹਿਤ ਹੈਂ।*

| | | | |
|---|---|---|---|
| **ਅਬਾਹ** | **ਹੈਂ ॥** | **ਅਗਾਹ** | **ਹੈਂ ॥੪੨॥** |
| ਅਚੱਲ, ਅਹਿੱਲ | ਹੋਣ ਦੀ ਕ੍ਰਿਆ | ਅਥਾਹ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ) ਅਹਿੱਲ ਹੈਂ ਭਾਵ ਤੈਨੂੰ ਕਿਸੇ ਤਰ੍ਹਾਂ ਵੀ ਹਿਲਾਇਆ ਨਹੀਂ ਜਾ ਸਕਦਾ। (ਹੇ ਪ੍ਰਭੂ! ਤੂੰ) ਅਥਾਹ ਹੈਂ ਭਾਵ ਕਿਸੇ ਤਰ੍ਹਾਂ ਵੀ ਤੇਰੀ ਥਾਹ ਨਹੀਂ ਪਾਈ ਜਾ ਸਕਦੀ।*

| | | | |
|---|---|---|---|
| **ਅਮਾਨ** | **ਹੈਂ ॥** | **ਨਿਧਾਨ** | **ਹੈਂ ॥** |
| ਅਮਿਣਵਾਂ | ਹੋਣ ਦੀ ਕ੍ਰਿਆ | ਖਜ਼ਾਨਾ, ਭੰਡਾਰ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ) ਅਮਿਣਵਾਂ ਹੈਂ ਭਾਵ ਤੈਨੂੰ ਮਾਪਿਆ-ਮਿਣਿਆਂ ਨਹੀਂ ਜਾ ਸਕਦਾ। (ਹੇ ਕਰਤਾ ਪੁਰਖ! ਤੂੰ ਸਭ ਕੁਝ ਦਾ) ਖਜ਼ਾਨਾ ਹੈਂ।*

| | | | | |
|---|---|---|---|---|
| **ਅਨੇਕ** | **ਹੈਂ ॥** | **ਫਿਰ** | **ਏਕ** | **ਹੈਂ ॥੪੩॥** |
| ਨਾ-ਇੱਕ, ਜੋ ਇੱਕ ਨਹੀਂ | ਹੋਣ ਦੀ ਕ੍ਰਿਆ | ਮੁੜ | ਇੱਕ | ਹੋਣ ਦੀ ਕ੍ਰਿਆ |

*(ਹੇ ਪ੍ਰਮਾਤਮਾ! ਸਰਗੁਣ ਸਰੂਪ ਵਿਚ ਤੂੰ) ਅਨੇਕ ਹੈਂ। (ਪਰ ਹੇ ਵਾਹਿਗੁਰੂ! ਨਿਰਗੁਣ ਸਰੂਪ ਵਿਚ ਤੂੰ) ਫਿਰ ਇੱਕ (ਤੇ ਕੇਵਲ ਇੱਕ ਹੀ) ਹੈਂ।*

**ਭੁਜੰਗ** **ਪ੍ਰਯਾਤ**(*ਪਰਿਆਤ*) **ਛੰਦ ॥**

ਸਰਪ ਦੀ ਚਾਲ ਜੈਸਾ ਚਾਰ ਚਰਣ ਵਾਲਾ ਇੱਕ ਕਾਵਿ-ਰੂਪ

| | | | | |
|---|---|---|---|---|
| **ਨਮੋ** | **ਸਰਬ** | **ਮਾਨੇ ॥** | **ਸਮਸਤੀ** | **ਨਿਧਾਨੇ ॥** |
| ਨਮਸਕਾਰ | ਸਾਰਿਆਂ | ਮਾਨਨੀਕ | ਸਭ ਕੁਝ | ਖਜ਼ਾਨਾ, ਭੰਡਾਰ |

*ਹੇ ਸਭਨਾਂ ਦੇ ਮਾਨਨੀਯ! (ਭਾਵ ਜਿਸ ਨੂੰ ਸਭ ਮੰਨਦੇ ਹਨ, ਆਦਰ-ਸਤਿਕਾਰ ਕਰਦੇ ਹਨ, ਪੂਜਦੇ ਹਨ) ਅਤੇ ਸਭ ਕੁਝ ਦੇ ਖਜ਼ਾਨੇ ਵਾਹਿਗੁਰੂ ਤੈਨੂੰ ਨਮਸਕਾਰ ਹੈ।*

| | | | | |
|---|---|---|---|---|
| **ਨਮੋ** | **ਦੇਵ** | **ਦੇਵੇ ॥** | **ਅਭੇਖੀ** | **ਅਭੇਵੇ ॥੪੪॥** |
| ਨਮਸਕਾਰ | ਦੇਵਤਾ | ਦੇਵਤਿਆਂ | ਭੇਖ-ਰਹਿਤ | ਭੇਦ-ਰਹਿਤ |

*ਹੇ ਸਭ ਦੇਵਾਂ ਦੇ ਦੇਵ! (ਹਰ ਪ੍ਰਕਾਰ ਦੇ) ਭੇਖ ਤੋਂ ਰਹਿਤ ਅਤੇ ਭੇਦ-ਰਹਿਤ, ਭਾਵ ਜਿਸ ਦਾ ਕੋਈ ਭੇਤ ਨਾ ਪਾ ਸਕੇ (ਅਕਾਲ ਪੁਰਖ ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਕਾਲ** | **ਕਾਲੇ ॥** | **ਨਮੋ** | **ਸਰਬ** | **ਪਾਲੇ ॥** |
| ਨਮਸਕਾਰ | ਮੌਤ | ਮੌਤ ਦੀ | ਨਮਸਕਾਰ | ਸਾਰਿਆਂ | ਪਾਲਣਹਾਰ |

*ਹੇ ਕਾਲ ਦੇ ਵੀ ਮਹਾਂਕਾਲ ਭਾਵ ਮੌਤ ਦਾ ਵੀ ਨਾਸ਼ ਕਰਨ ਵਾਲੇ (ਪ੍ਰਭੂ ! ਤੈਨੂੰ) ਨਮਸਕਾਰ ਹੈ। ਹੇ ਸਾਰਿਆਂ ਦੀ ਪ੍ਰਤਿਪਾਲਣਾ ਕਰਨ ਵਾਲੇ (ਪ੍ਰਮਾਤਮਾ ! ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਗਉਣੇ ॥** | **ਨਮੋ** | **ਸਰਬ** | **ਭਉਣੇ ॥੪੫॥** |
| ਨਮਸਕਾਰ | ਸਾਰਿਆਂ | ਗਮਨ/ਵਿਚਰਨ ਵਾਲੇ | ਨਮਸਕਾਰ | ਸਾਰਿਆਂ | ਭਵਨਾਂ/ਤਬਕਾਂ |

*ਹੇ (ਸ੍ਰਿਸ਼ਟੀ ਦੇ) ਸਰਬ (ਜੀਵਾਂ ਵਿਚ) ਵਿਚਰਨ ਵਾਲੇ (ਪ੍ਰਮਾਤਮਾ ! ਤੈਨੂੰ) ਨਮਸਕਾਰ ਹੈ। ਹੇ ਸਭਨਾਂ ਭਵਨਾਂ ਅਥਵਾਂ ਮੰਡਲਾਂ ਵਿਚ ਵਿਦਮਾਨ (ਪ੍ਰਭੂ ! ਤੈਨੂੰ) ਨਮਸਕਾਰ ਹੈ।*

| | | | |
|---|---|---|---|
| **ਅਨੰਗੀ** | **ਅਨਾਥੇ ॥** | **ਨ੍ਰਿਸੰਗੀ** | **ਪ੍ਰਮਾਥੇ ॥** |
| ਅੰਗ-ਰਹਿਤ | ਨਾਥ/ਸੁਆਮੀ ਰਹਿਤ | ਸੰਗੀ/ਸਾਥੀ ਤੋਂ ਬਿਨਾਂ | ਮਥਣ/ਕੁਚਲਣ/ਨਾਸ਼ ਕਰਨ ਵਾਲੇ |

*(ਹੇ ਪੰਜ ਭੂਤਕੀ ਸਰੀਰ ਵਾਲੇ) ਅੰਗਾਂ ਤੋਂ ਰਹਿਤ, ਕਿਸੇ ਸੁਆਮੀ ਅਥਵਾ (ਹੁਕਮ ਚਲਾਉਣ ਵਾਲੇ) ਮਾਲਕ ਤੋਂ ਮੁਕਤ, ਕਿਸੇ ਸੰਗੀ ਸਾਥੀ (ਦੀ ਲੋੜ ਤੋਂ ਵੀ) ਮੁਕਤ (ਵਾਹਿਗੁਰੂ ! ਤੈਨੂੰ ਨਮਸਕਾਰ ਹੈ।)*

| | | | | | |
|---|---|---|---|---|---|
| **ਨਮੋ** | **ਭਾਨ** | **ਭਾਨੇ ॥** | **ਨਮੋ** | **ਮਾਨ** | **ਮਾਨੇ ॥੪੬॥** |
| ਨਮਸਕਾਰ | ਸੂਰਜ | ਸੂਰਜਾਂ ਦੇ | ਨਮਸਕਾਰ | ਮਾਨਨੀਯ | ਮਾਨਨੀਯਾਂ ਦੇ |

*ਹੇ ਸੂਰਜਾਂ ਦੇ ਮਹਾਂ ਸੂਰਜ (ਪ੍ਰਮਾਤਮਾ ! ਤੈਨੂੰ) ਨਮਸਕਾਰ ਹੈ। ਹੇ ਮਾਨਨੀਯਾਂ ਦੇ ਮਹਾਂ ਮਾਨਨੀਯ ! (ਸਨਮਾਨਯੋਗ ਅਥਵਾ ਪੂਜਣਯੋਗ, ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਚੰਦ੍ਰ** | **ਚੰਦ੍ਰੇ ॥** | **ਨਮੋ** | **ਭਾਨ** | **ਭਾਨੇ ॥** |
| ਨਮਸਕਾਰ | ਚੰਨ | ਚੰਨਾਂ ਦੇ | ਨਮਸਕਾਰ | ਸੂਰਜ | ਸੂਰਜਾਂ ਦੇ |

*ਹੇ ਚੰਦਾਂ ਦੇ ਮਹਾਂ ਚੰਦ (ਪ੍ਰਭੂ ! ਤੈਨੂੰ) ਨਮਸਕਾਰ ਹੈ। ਹੇ ਸੂਰਜਾਂ ਦੇ ਮਹਾਂਸੂਰਜ (ਪ੍ਰਮਾਤਮਾ ! ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਗੀਤ** | **ਗੀਤੇ ॥** | **ਨਮੋ** | **ਤਾਨ** | **ਤਾਨੇ ॥੪੭॥** |
| ਨਮਸਕਾਰ | ਗਾਉਣ ਯੋਗ ਛੰਦ | ਗੀਤਾਂ ਦੇ | ਨਮਸਕਾਰ | ਸੁਰਾਂ ਦਾ ਆਰੋਹੀ ਅਵਰੋਹਤੀ ਰੂਪ ਵਿਸਥਾਰ | ਤਾਨਾਂ ਦਾ |

*ਹੇ ਗੀਤਾਂ ਦੇ ਮਹਾਨ ਗੀਤ (ਵਾਹਿਗੁਰੂ! ਤੈਨੂੰ) ਨਮਸਕਾਰ ਹੈ। ਹੇ ਤਾਨਾਂ ਵਿਚ ਮਹਾਂ-ਤਾਨ (ਅਕਾਲ ਪੁਰਖ! ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਨ੍ਰਿੱਤ** *(ਨਰਿੱਤ)* | **ਨ੍ਰਿੱਤੇ** *(ਨਰਿੱਤੇ)* ॥ | **ਨਮੋ** | **ਨਾਦ** | **ਨਾਦੇ** ॥ |
| ਨਮਸਕਾਰ | ਨਾਚ | ਨਾਚਾਂ ਦੇ | ਨਮਸਕਾਰ | ਧੁਨੀ | ਨਾਦਾਂ ਦੇ |

*ਹੇ ਨਾਚਾਂ ਦੇ ਮਹਾਂ-ਨਾਚ (ਪ੍ਰਭੂ! ਤੈਨੂੰ) ਨਮਸਕਾਰ ਹੈ। ਹੇ ਨਾਦਾਂ ਦੇ ਮਹਾਂ-ਨਾਦ (ਪ੍ਰਮਾਤਮਾ! ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਪਾਨ** | **ਪਾਨੇ** ॥ | **ਨਮੋ** | **ਬਾਦ** | **ਬਾਦੇ** ॥੪੮॥ |
| ਨਮਸਕਾਰ | ਹੱਥ | ਹੱਥਾਂ ਦੇ | ਨਮਸਕਾਰ | ਵਾਜਾ | ਵਾਜਿਆਂ |

*ਹੇ ਹੱਥਾਂ ਵਿਚ (ਮਹਾਨ ਬਰਕਤਾਂ ਬਖਸ਼ਣ ਵਾਲੇ)-ਹੱਥ (ਵਾਹਿਗੁਰੂ! ਤੈਨੂੰ) ਨਮਸਕਾਰ ਹੈ। ਹੇ (ਬੇਅੰਤ ਪ੍ਰਕਾਰ ਦੇ ਵੱਜਣਹਾਰ) ਵਾਜਿਆਂ ਵਿਚ ਪਰਮ-ਵਾਜਾ ਭਾਵ ਸਭ ਸੰਗੀਤਕ ਸਾਜ਼ਾਂ ਵਿਚ ਮਹਾਨ-ਸੰਗੀਤਕ ਸਾਜ਼ (ਰੂਪ ਪ੍ਰਭੂ! ਤੈਨੂੰ) ਨਮਸਕਾਰ ਹੈ।*

| | | | |
|---|---|---|---|
| **ਅਨੰਗੀ** | **ਅਨਾਮੇ** ॥ | **ਸਮਸਤੀ** *(ਸ-ਮਸਤੀ)* | **ਸਰੂਪੇ** ॥ |
| ਅੰਗਾਂ ਤੋਂ ਰਹਿਤ | (ਕਿਸੇ ਖ਼ਾਸ) ਨਾਮ ਤੋਂ ਰਹਿਤ | ਸਰਬ, ਸਭ | ਸਰੂਪਾਂ ਵਿਚ |

*(ਹੇ ਪੰਜ ਭੂਤਕੀ ਸਰੀਰ ਵਾਲੇ) ਅੰਗਾਂ ਤੋਂ ਰਹਿਤ ਅਤੇ ਕਿਸੇ ਵਿਸ਼ੇਸ਼ ਨਾਮ ਤੋਂ ਮੁਕਤ (ਅਕਾਲ ਪੁਰਖ! ਤੈਨੂੰ ਨਮਸਕਾਰ ਹੈ) ਹੇ ਸਰਬ ਸਰੂਪਾਂ ਵਿਚ (ਵਿਦਮਾਨ) ਭਾਵ ਸਰਬ-ਰੂਪ (ਪ੍ਰਮਾਤਮਾ! ਤੈਨੂੰ ਨਮਸਕਾਰ) ਹੈ।*

| | | | |
|---|---|---|---|
| **ਪ੍ਰਭੰਗੀ** | **ਪ੍ਰਮਾਥੇ** ॥ | **ਸਮਸਤੀ** *(ਸ-ਮਸਤੀ)* | **ਬਿਭੂਤੇ** ॥੪੯॥ |
| ਚੰਗੀ ਤਰ੍ਹਾਂ ਭੰਗ ਕਰਨ ਵਾਲੇ | ਚੰਗੀ ਤਰ੍ਹਾਂ ਨਾਸ਼ ਕਰਨ ਵਾਲੇ | ਸਰਬ, ਸਭ | ਸੰਪਦਾ, ਦੌਲਤ |

*ਹੇ (ਸਭ ਕੁਝ ਨੂੰ) ਚੰਗੀ ਤਰ੍ਹਾਂ ਭੰਗ ਕਰਨ ਵਾਲੇ ਭਾਵ ਤੋੜਨ ਵਾਲੇ ਅਤੇ (ਸਭ ਕੁਝ ਦਾ) ਚੰਗੀ ਤਰ੍ਹਾਂ ਨਾਸ਼ ਕਰਨ ਵਾਲੇ (ਵਾਹਿਗੁਰੂ! ਤੈਨੂੰ ਨਮਸਕਾਰ ਹੈ।) ਹੇ ਸਰਬ ਧਨ-ਸੰਪਦਾ (ਦੇ ਮਾਲਕ! ਤੈਨੂੰ ਨਮਸਕਾਰ ਹੈ।)*

| | | | |
|---|---|---|---|
| **ਕਲੰਕੰ** | **ਬਿਨਾ** | **ਨੇਕਲੰਕੀ** | **ਸਰੂਪੇ** ॥ |
| ਦੋਸ਼, ਪਾਪ | ਬਗੈਰ, ਰਹਿਤ | ਨਿਸ਼ਕਲੰਕ | ਰੂਪ, ਵਜੂਦ |

*ਹੇ ਕਲੰਕ ਰਹਿਤ, ਨਿਸ਼ਕਲੰਕ ਸਰੂਪ ਭਾਵ ਪਵਿੱਤਰ ਹਸਤੀ ਵਾਲੇ (ਪਰਮਾਤਮਾ! ਤੈਨੂੰ ਨਮਸਕਾਰ ਹੈ)*

| | | | | |
|---|---|---|---|---|
| ਨਮੋ | ਰਾਜ | ਰਾਜੇਸ੍ਵਰੰ (ਰਾਜੇਸ਼੍ਵਰੰ) | ਪਰਮ | ਰੂਪੇ ॥੫੦॥ |
| ਨਮਸਕਾਰ | ਰਾਜਿਆਂ | ਰਾਜ+ਈਸ਼੍ਵਰੰ, ਮਹਾਰਾਜੇ | ਮਹਾਨ, ਅਤਿਅੰਤ | ਸਰੂਪ ਵਾਲੇ |

*ਹੇ ਰਾਜਿਆਂ ਦੇ ਮਹਾਰਾਜੇ ਅਤੇ ਅਤਿਅੰਤ (ਸੁੰਦਰ) ਸਰੂਪ ਵਾਲੇ (ਪ੍ਰਭੂ! ਤੈਨੂੰ ਨਮਸਕਾਰ ਹੈ।)*

| | | | | |
|---|---|---|---|---|
| *ਨਮੋ* | *ਜੋਗ* | *ਜੋਗੇਸ੍ਵਰੰ(ਜੋਗੇਸ਼੍ਵਰੰ)* | *ਪਰਮ* | *ਸਿੱਧੇ ॥* |
| ਨਮਸਕਾਰ | ਜੋਗੀਆਂ | ਜੋਗ+ਈਸ਼੍ਵਰੰ, ਜੋਗੀਰਾਜ, ਮਹਾਂਜੋਗੀ | ਮਹਾਨ | ਸਿੱਧੀਆਂ ਵਾਲੇ |

*ਹੇ ਜੋਗੀਆਂ ਦੇ ਮਹਾਂ-ਜੋਗੀ! ਅਥਵਾ ਜੋਗੀਰਾਜ, ਅਤੇ ਹੇ ਪਰਮ-ਸਿੱਧੀਆਂ (ਦੇ ਮਾਲਕ ਅਕਾਲ ਪੁਰਖ! ਤੈਨੂੰ) ਨਮਸਕਾਰ ਹੈ।*

| | | | | |
|---|---|---|---|---|
| ਨਮੋ | ਰਾਜ | ਰਾਜੇਸ੍ਵਰੰ | ਪਰਮ | ਬ੍ਰਿਧੇ(ਬਰਿਧੇ) ॥੫੧॥ |
| ਨਮਸਕਾਰ | ਰਾਜਿਆਂ | ਰਾਜ+ਈਸ਼੍ਵਰੰ, ਮਹਾਰਾਜੇ | ਮਹਾਂ | ਬਜ਼ੁਰਗੀ ਵਾਲੇ |

*ਹੇ ਰਾਜਿਆਂ ਦੇ ਮਹਾਰਾਜੇ ਅਤੇ ਮਹਾਂ-ਬਜ਼ੁਰਗੀ ਵਾਲੇ ਭਾਵ ਅਤਿਅੰਤ ਗੌਰਵਤਾ ਵਾਲੇ (ਵਾਹਿਗੁਰੂ! ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| ਨਮੋ | ਸਸਤ੍ਰ *(ਸ਼ਸਤ੍ਰ)* | ਪਾਣੇ ॥ | ਨਮੋ | ਅਸਤ੍ਰ | ਮਾਣੇ ॥ |
| ਨਮਸਕਾਰ | ਹਥਿਆਰ | ਹੱਥਾਂ ਵਿਚ | ਨਮਸਕਾਰ | ਵਗਾਹ ਕੇ ਚਲਾਣ ਵਾਲੇ ਹਥਿਆਰ | ਵਾਲੇ, ਵੰਤ |

*ਹੇ ਸ਼ਸਤ੍ਰਧਾਰੀ ਅਤੇ ਅਸਤ੍ਰਧਾਰੀ ਭਾਵ ਹੱਥਾਂ ਵਿਚ ਸ਼ਸਤ੍ਰ ਰੱਖਣ ਵਾਲੇ ਅਤੇ ਵਗਾਹ ਕੇ ਹਥਿਆਰ ਚਲਾਣ ਵਾਲੇ ਅਥਵਾ ਚਕ੍ਰ, ਤੀਰ ਅਤੇ ਗੋਲਾ ਆਦਿਕ ਚਲਾਣ ਵਾਲੇ (ਪਰਮਾਤਮਾ! ਤੈਨੂੰ ਨਮਸਕਾਰ ਹੈ।)*

| | | | | | |
|---|---|---|---|---|---|
| ਨਮੋ | ਪਰਮ | ਗਿਆਤਾ ॥ | ਨਮੋ | ਲੋਕ | ਮਾਤਾ ॥੫੨॥ |
| ਨਮਸਕਾਰ | ਮਹਾਂ | ਜਾਣਨਹਾਰ, ਜਾਣੀ-ਜਾਣ | ਨਮਸਕਾਰ | ਤ੍ਰਿਲੋਕ | ਮਾਂ, ਪਾਲਣਹਾਰ |

*ਹੇ ਪਰਮ-ਗਿਆਨਵਾਨ (ਪ੍ਰਭੂ! ਤੈਨੂੰ) ਨਮਸਕਾਰ ਹੈ। ਹੇ ਜਗਤ-ਮਾਤਾ ਭਾਵ ਮਾਂ ਵਾਂਗ ਤ੍ਰਿਲੋਕੀ ਦੇ ਪਾਲਣਹਾਰ (ਵਾਹਿਗੁਰੂ! ਤੈਨੂੰ) ਨਮਸਕਾਰ ਹੈ।*

| | | | |
|---|---|---|---|
| ਅਭੇਖੀ | ਅਭਰਮੀ | ਅਭੋਗੀ | ਅਭੁਗਤੇ ॥ |
| ਭੇਖ-ਰਹਿਤ | ਭਰਮ-ਰਹਿਤ | ਭੋਗ-ਰਹਿਤ | ਨਾ ਭੋਗੇ ਜਾਣ ਵਾਲੇ |

*ਹੇ ਭੇਖ-ਰਹਿਤ, ਭਰਮ-ਰਹਿਤ, ਭੋਗ-ਰਹਿਤ, ਅਤੇ ਨਾ ਭੋਗੇ ਜਾਣ ਵਾਲੇ (ਅਕਾਲ ਪੁਰਖ! ਤੈਨੂੰ ਨਮਸਕਾਰ ਹੈ।)*

| | | | | |
|---|---|---|---|---|
| **ਨਮੋ** | **ਜੋਗ** | **ਜੋਗੇਸ੍ਵਰੰ** | **ਪਰਮ** | **ਜੁਗਤੇ ॥੫੩॥** |
| ਨਮਸਕਾਰ | ਜੋਗੀਆਂ | ਜੋਗ+ਈਸ੍ਵਰੰ, ਜੋਗੀਰਾਜ, ਮਹਾਂਜੋਗੀ | ਉੱਤਮ, ਸ੍ਰੇਸ਼ਟ | ਜੁਗਤੀ ਵਾਲੇ, ਸੁਚੱਜੇ ਤਰੀਕੇ ਵਾਲੇ |

***ਹੇ ਜੋਗੀਆਂ ਦੇ ਜੋਗੀਰਾਜ ਅਤੇ ਅਤਿ-ਉੱਤਮ ਜੁਗਤ ਵਾਲੇ (ਈਸ਼ਵਰ। ਤੈਨੂੰ ਨਮਸਕਾਰ ਹੈ।)***

| | | | | |
|---|---|---|---|---|
| **ਨਮੋ** | **ਨਿੱਤ** | **ਨਾਰਾਇਣੇ** | **ਕ੍ਰੂਰ** | **ਕਰਮੇ ॥** |
| ਨਮਸਕਾਰ | ਸਦਾ ਰਹਿਣ ਵਾਲੇ | ਪਾਰਬ੍ਰਹਮ | ਨਿਰਦਈ,ਕਠੋਰ | ਕਰਮ ਕਰਨ ਵਾਲੇ |

***ਹੇ ਸਦੀਵ-ਕਾਲ ਰਹਿਣ ਵਾਲੇ ਪਰਮਾਤਮਾ। ਅਤੇ ਹੇ ਨਿਰਦਈ ਕਰਮ ਕਰਨ ਵਾਲੇ (ਵਾਹਿਗੁਰੂ।) ਤੈਨੂੰ ਨਮਸਕਾਰ ਹੈ।***

| | | | | |
|---|---|---|---|---|
| **ਨਮੋ** | **ਪ੍ਰੇਤ** | **ਅਪ੍ਰੇਤ** | **ਦੇਵੇ** | **ਸੁਧਰਮੇ ॥੫੪॥** |
| ਨਮਸਕਾਰ | ਭੂਤ, ਮਾੜੀ ਆਤਮਾ | ਦੇਵਤਾ, ਨਿਰਮਲ ਰੂਹ | ਪਾਰਬ੍ਰਹਮ | ਧਰਮ ਪਰਾਇਣ, ਉੱਤਮ ਧਰਮ ਧਾਰਨ ਵਾਲਾ |

***ਹੇ ਨਿਰਮਲ ਰੂਹਾਂ ਅਤੇ ਮਾੜੀਆਂ ਆਤਮਾਵਾਂ ਭਾਵ ਸਾਰੀ ਤਰ੍ਹਾਂ ਦੀਆਂ ਹੀ ਆਤਮਾਵਾਂ ਵਿਚ (ਵਿਚਰਨ ਵਾਲੇ) ਅਤੇ ਧਰਮ-ਪਰਾਇਣ ਪਾਰਬ੍ਰਹਮ। (ਤੈਨੂੰ) ਨਮਸਕਾਰ ਹੈ।***

| | | | | | |
|---|---|---|---|---|---|
| **ਨਮੋ** | **ਰੋਗ** | **ਹਰਤਾ ॥** | **ਨਮੋ** | **ਰਾਗ** | **ਰੂਪੇ ॥** |
| ਨਮਸਕਾਰ | ਬੀਮਾਰੀਆਂ | ਦੂਰ ਕਰਨ ਵਾਲੇ | ਨਮਸਕਾਰ | ਪ੍ਰੇਮ, ਪਿਆਰ | ਸਰੂਪ ਵਾਲੇ |

***ਹੇ ਰੋਗ-ਨਾਸ਼ਕ (ਵਾਹਿਗੁਰੂ। ਤੈਨੂੰ) ਨਮਸਕਾਰ ਹੈ। ਹੇ ਪਿਆਰ-ਸਰੂਪ (ਪ੍ਰਭੂ! ਤੈਨੂੰ) ਨਮਸਕਾਰ ਹੈ।***

| | | | | | |
|---|---|---|---|---|---|
| **ਨਮੋ** | **ਸਾਹ**(*ਸ਼ਾਹ*) | **ਸਾਹੰ**(*ਸ਼ਾਹੰ*) **॥** | **ਨਮੋ** | **ਭੂਪ** | **ਭੂਪੇ ॥੫੫॥** |
| ਨਮਸਕਾਰ | ਸ਼ਹਿਨਸ਼ਾਹ | ਸ਼ਹਿਨਸ਼ਾਹਾਂ ਦੇ | ਨਮਸਕਾਰ | ਬਾਦਸ਼ਾਹ | ਬਾਦਸ਼ਾਹਾਂ ਦੇ |

***ਹੇ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ (ਪਰਮਾਤਮਾ! ਤੈਨੂੰ) ਨਮਸਕਾਰ ਹੈ। ਹੇ ਬਾਦਸ਼ਾਹਾਂ ਦੇ ਬਾਦਸ਼ਾਹ (ਵਾਹਿਗੁਰੂ! ਤੈਨੂੰ) ਨਮਸਕਾਰ ਹੈ।***

| | | | | | |
|---|---|---|---|---|---|
| **ਨਮੋ** | **ਦਾਨ** | **ਦਾਨੇ ॥** | **ਨਮੋ** | **ਮਾਨ** | **ਮਾਨੇ ॥** |
| ਨਮਸਕਾਰ | ਦਾਨੀ | ਦਾਨੀਆਂ ਦਾ | ਨਮਸਕਾਰ | ਸਤਿਕਾਰ ਯੋਗ | ਮਾਨਨੀਯਾਂ ਵਿਚ |

***ਹੇ ਦਾਨ ਕਰਨ ਵਾਲਿਆਂ ਵਿਚ ਮਹਾਂ-ਦਾਨੀ (ਪ੍ਰਭੂ। ਤੈਨੂੰ) ਨਮਸਕਾਰ ਹੈ। ਹੇ ਸਤਿਕਾਰ-ਯੋਗ ਭਾਵ ਮਾਨਨੀਯਾਂ ਵਿਚ ਮਹਾਂ-ਸਤਿਕਾਰਯੋਗ (ਅਕਾਲ ਪੁਰਖ। ਤੈਨੂੰ) ਨਮਸਕਾਰ ਹੈ।***

| | | | | |
|---|---|---|---|---|
| **ਨਮੋ** | **ਰੋਗ** | **ਰੋਗੇ** | **ਨਮਸਤੰ***(ਨ-ਮਸਤੰ)* | **ਸਨਾਨੇ** ॥੫੬॥ |
| ਨਮਸਕਾਰ | ਬਿਮਾਰੀ | ਰੋਗ-ਸਰੂਪ | ਨਮਸਕਾਰ ਹੈ | ਇਸ਼ਨਾਨ-ਰੂਪ, ਭਾਵ ਨਿਰਮਲ ਰੂਪ |

***ਹੇ ਰੋਗਾਂ ਵਿਚ ਰੋਗ-ਸਰੂਪ (ਹੋਕੇ ਵਿਚਰਨ ਵਾਲੇ ਵਾਹਿਗੁਰੂ। ਤੈਨੂੰ) ਨਮਸਕਾਰ ਹੈ। ਹੇ ਇਸ਼ਨਾਨ-ਰੂਪ ਭਾਵ ਪਵਿੱਤਰਤਾ ਦੇ ਸਰੂਪ (ਅਕਾਲ। ਪੁਰਖ ਤੈਨੂੰ) ਨਮਸਕਾਰ ਹੈ।***

| | | | | | |
|---|---|---|---|---|---|
| **ਨਮੋ** | **ਮੰਤ੍ਰ** | **ਮੰਤ੍ਰੰ** ॥ | **ਨਮੋ** | **ਜੰਤ੍ਰ** | **ਜੰਤ੍ਰੰ** ॥ |
| ਨਮਸਕਾਰ | ਬਾਰ ਬਾਰ ਜਪਿਆ ਜਾਣ ਵਾਲਾ ਸ਼ਬਦ | ਮੰਤਰਾਂ ਦਾ ਅਨੁਸਾਰ ਟੂਣਾ, ਤਵੀਤ | ਨਮਸਕਾਰ | ਤੰਤ੍ਰਸ਼ਾਸਤ੍ਰ | ਜੰਤ੍ਰਾਂ ਵਿਚ |

***ਅਥਵਾ ਲਕੀਰਾਂ ਖਿੱਚ ਕੇ ਬਣਾਇਆ ਗੋਲ, ਚਕੋਣ, ਅਠਕੋਣ ਆਦਿਕ ਘੇਰਾ***

***ਹੇ ਮੰਤਰਾਂ ਵਿਚ ਮਹਾਂ-ਮੰਤ੍ਰ (ਵਾਹਿਗੁਰੂ। ਤੈਨੂੰ) ਨਮਸਕਾਰ ਹੈ। ਹੇ ਜੰਤ੍ਰਾਂ ਵਿਚ ਮਹਾਂ-ਜੰਤ੍ਰ (ਪ੍ਰਭੂ।) ਤੈਨੂੰ ਨਮਸਕਾਰ ਹੈ।***

| | | | | | |
|---|---|---|---|---|---|
| **ਨਮੋ** | **ਇਸਟ***(ਇਸ਼ਟ)* | **ਇਸਟੇ***(ਇਸ਼ਟੇ)* ॥ | **ਨਮੋ** | **ਤੰਤ੍ਰ** | **ਤੰਤ੍ਰੰ** ॥੫੭॥ |
| ਨਮਸਕਾਰ | ਪੂਜਣ-ਯੋਗ | ਪੂਜਣ-ਯੋਗਾਂ ਦੇ | ਨਮਸਕਾਰ | ਟੂਣਾ | ਟੂਣਿਆਂ ਦੇ |

***ਅਥਵਾ ਕਿਸੇ ਕੰਮ ਨੂੰ ਸਿੱਧ ਕਰਨ ਲਈ ਕਿਸੇ ਖ਼ਾਸ ਨਛੱਤ੍ਰ ਵਿਚ ਕੋਈ ਵਿਸ਼ੇਸ਼ ਕ੍ਰਿਆ ਕਰਨਾ***

***ਹੇ ਪੂਜਣ-ਯੋਗਾਂ ਦੇ ਮਹਾਂ-ਪੂਜਣਯੋਗ (ਕਰਤਾ ਪੁਰਖ। ਤੈਨੂੰ) ਨਮਸਕਾਰ ਹੈ। ਹੇ ਤੰਤ੍ਰਾਂ ਦੇ ਮਹਾਂ-ਤੰਤ੍ਰ (ਪ੍ਰਭੂ। ਤੈਨੂੰ) ਨਮਸਕਾਰ ਹੈ।***

| | | | |
|---|---|---|---|
| **ਸਦਾ** | **ਸੱਚਦਾਨੰਦ** | **ਸਰਬੰ** | **ਪ੍ਰਣਾਸੀ** ॥ |
| ਸਦੀਵ, ਹਮੇਸ਼ਾਂ | ਸੱਤ, ਚਿੱਤ, ਅਨੰਦ | ਸਾਰਿਆਂ ਨੂੰ | ਵਿਨਾਸ਼ ਕਰਨ ਵਾਲੇ |

***(ਹੇ ਵਾਹਿਗੁਰੂ। ਤੂੰ) ਸਦੀਵ (ਕਾਲ) ਸੱਤ-ਸਰੂਪ, ਚੇਤੰਨ ਭਾਵ ਗਿਆਨਵਾਨ ਅਥਵਾ ਸਭ ਕੁਝ ਦੇ ਜਾਨਣਹਾਰ, ਅਨੰਦ-ਸਰੂਪ ਅਤੇ ਸਾਰਿਆਂ ਨੂੰ ਵਿਨਾਸ਼ ਕਰਨ ਵਾਲਾ ਹੈਂ।***

| | | | |
|---|---|---|---|
| **ਅਨੂਪੇ** | **ਅਰੂਪੇ** | **ਸਮਸਤੁਲ***(ਸ-ਮਸਤੁਲ)* | **ਨਿਵਾਸੀ** ॥ |
| ਉਪਮਾ-ਰਹਿਤ | ਰੂਪ-ਰਹਿਤ | ਸਾਰਿਆਂ ਅੰਦਰ | ਨਿਵਾਸ ਕਰਨ ਵਾਲੇ |

***(ਹੇ ਪਰਮਾਤਮਾ। ਤੂੰ) ਉਪਮਾ-ਰਹਿਤ ਭਾਵ ਅਦੁੱਤੀ, (ਕਿਸੇ ਇਕ ਵਿਸ਼ੇਸ਼ ਤਰ੍ਹਾਂ ਦੇ) ਰੂਪ ਤੋਂ ਰਹਿਤ ਅਤੇ ਸਭਨਾਂ ਅੰਦਰ ਨਿਵਾਸ ਕਰਨ ਵਾਲਾ ਹੈਂ।***

| | | | | |
|---|---|---|---|---|
| **ਸਦਾ** | **ਸਿਧਦਾ** | **ਬੁਧਦਾ** | **ਬ੍ਰਿਧ** | **ਕਰਤਾ ॥** |
| ਹਮੇਸ਼ਾਂ, ਸਦੀਵ | ਸਿੱਧੀਆਂ ਦਾ | ਬੁੱਧੀ ਦਾ | ਵਾਧਾ | ਕਰਨ ਵਾਲਾ |

*(ਹੇ ਅਕਾਲ ਪੁਰਖ! ਤੂੰ) ਸਦੀਵ (ਕਾਲ) ਸਿੱਧੀਆਂ ਅਥਵਾ ਸਫਲਤਾਵਾਂ ਦਾ ਦਾਤਾ, ਬੁੱਧੀ ਭਾਵ ਅਕਲ ਦਾ ਦਾਤਾ, (ਸਭ ਪਦਾਰਥਾਂ ਵਿਚ) ਵਾਧਾ ਕਰਨ ਵਾਲਾ ਹੈਂ।*

| | | | | | |
|---|---|---|---|---|---|
| **ਅਧੋ** | **ਉਰਧ** | **ਅਰਧੰ** | **ਅਘੰ** | **ਓਘ** | **ਹਰਤਾ ॥੫੯॥** |
| ਹੇਠਾਂ,ਪਾਤਾਲ | ਉਪਰ,ਅਕਾਸ਼ | ਅੱਧ-ਵਿਚਕਾਰ ਧਰਤੀ | ਪਾਪ | ਸਮੂਹ | ਨਾਸ਼ ਕਰਨ ਵਾਲੇ |

*(ਹੇ ਪ੍ਰਭੂ! ਤੂੰ) ਹੇਠਾਂ, ਉਪਰ ਅਤੇ ਅੱਧ-ਵਿਚਕਾਰ ਭਾਵ ਅਕਾਸ਼, ਪਤਾਲ ਅਤੇ ਧਰਤੀ ਤੇ ਵਿਆਪਕ ਅਤੇ ਸਮੂਹ ਪਾਪਾਂ ਦਾ ਨਾਸ਼ ਕਰਨ ਵਾਲਾ ਹੈਂ।*

| | | | | |
|---|---|---|---|---|
| **ਪਰੰ** | **ਪਰਮ** | **ਪਰਮੇਸ੍ਵਰੰ** | **ਪ੍ਰੋਛ** | **ਪਾਲੰ ॥** |
| ਵੱਡੇ ਤੋਂ ਵੱਡਾ | ਉਤਕ੍ਰਿਸ਼ਟ, ਸਭ ਤੋਂ ਉੱਤਮ | ਪਾਰਬ੍ਰਹਮ | ਨਜ਼ਰੋਂ ਉਹਲੇ | ਪਾਲਦਾ |

*(ਹੇ ਅਕਾਲ ਪੁਰਖ! ਤੂੰ) ਪਰਮ-ਸ੍ਰੇਸ਼ਟ ਤੋਂ ਵੀ ਪਰਮ-ਸ੍ਰੇਸ਼ਟ ਈਸ਼ਵਰ ਹੈਂ ਅਤੇ ਗੁਪਤ ਰਹਿਕੇ (ਆਪਣੇ ਬਣਾਏ ਹੋਏ ਜੀਵਾਂ ਦੀ) ਪ੍ਰਤਿਪਾਲਣਾ ਕਰਦਾ ਹੈਂ।*

| | | | | |
|---|---|---|---|---|
| **ਸਦਾ** | **ਸਰਬਦਾ** | **ਸਿੱਧ** | **ਦਾਤਾ** | **ਦਿਆਲੰ ॥੬੦॥** |
| ਹਮੇਸ਼ਾਂ | ਸਦੀਵ-ਕਾਲ | ਸਿੱਧੀ, ਸਫਲਤਾ | ਦੇਣ ਵਾਲਾ | ਦਇਆਵਾਨ |

*(ਹੇ ਵਾਹਿਗੁਰੂ! ਤੂੰ) ਸਦੀਵ-ਕਾਲ, ਹਮੇਸ਼ਾਂ ਹੀ ਸਿੱਧੀਆਂ ਦਾ ਬਖਸ਼ਣਹਾਰ ਅਤੇ ਦਇਆਵਾਨ ਹੈਂ।*

| | | | |
|---|---|---|---|
| **ਅਛੇਦੀ** | **ਅਭੇਦੀ** | **ਅਨਾਮੰ** | **ਅਕਾਮੰ ॥** |
| ਨਾ-ਤੋੜਿਆ ਜਾ ਸਕਣ ਵਾਲਾ | ਨਾ-ਵਿਨ੍ਹਿਆ ਜਾ ਸਕਣ ਵਾਲਾ | ਨਾਮ-ਰਹਿਤ | ਕਾਮਨਾ/ਇੱਛਾ-ਰਹਿਤ |

*(ਹੇ ਪ੍ਰਭੂ! ਤੂੰ ਕਦੀ ਵੀ) ਨਾ ਤੋੜਿਆ ਜਾ ਸਕਣ ਵਾਲਾ ਅਤੇ (ਕਦੀ ਵੀ) ਨਾ ਵਿਨ੍ਹਿਆ ਜਾ ਸਕਣ ਵਾਲਾ ਹੈ। (ਹੇ ਵਾਹਿਗੁਰੂ! ਤੇਰਾ ਕੋਈ ਵੀ ਵਿਸ਼ੇਸ਼) ਨਾਮ ਨਹੀਂ ਹੈ ਅਤੇ (ਤੂੰ ਹਰ ਤਰ੍ਹਾਂ ਦੀਆਂ) ਇੱਛਾਵਾਂ ਤੋਂ ਰਹਿਤ ਹੈਂ।*

| | | | |
|---|---|---|---|
| **ਸਮਸਤੋ** | **ਪਰਾਜੀ** | **ਸਮਸਤਸਤੁ** *(ਸਮਸ-ਤਸਤ)* | **ਧਾਮੰ ॥੬੧॥** |
| ਸਾਰਿਆਂ ਨੂੰ | ਉਪਰਾਜੀ, ਪੈਦਾ ਕਰਨ ਵਾਲਾ | ਸਾਰਿਆਂ ਦਾ | ਘਰ, ਨਿਵਾਸ |

*(ਹੇ ਅਕਾਲ ਪੁਰਖ਼ ! ਤੂੰ) ਸਾਰਿਆਂ ਨੂੰ ਪੈਦਾ ਕਰਨ ਵਾਲਾ ਹੈਂ ਅਤੇ ਸਭਨਾਂ ਵਿਚ ਤੇਰਾ ਘਰ ਹੈ ਭਾਵ ਤੂੰ ਸਾਰਿਆਂ ਵਿਚ ਵਿਆਪਕ ਹੈਂ ਸਾਰਿਆਂ ਵਿਚ ਤੇਰਾ ਨਿਵਾਸ ਹੈ।*

| | |
|---|---|
| **ਤੇਰਾ** | **ਜੋਰੁ ॥** |
| ਤੁਹਾਡਾ | ਬਲ, ਤਾਣ |

*(ਹੇ ਅਕਾਲ ਪੁਰਖ਼ !) ਤੇਰੇ ਹੀ ਤਾਣ ਅਥਵਾ ਬਲ (ਨਾਲ ਉਚਾਰ ਰਿਹਾ ਹਾਂ)*

**ਚਾਚਰੀ ਛੰਦ ॥**
ਚਾਰ ਚਰਣਾਂ ਵਾਲਾ ਇਕ ਕਾਵਿ ਰੂਪ

| | | | |
|---|---|---|---|
| **ਜਲੇ** | **ਹੈਂ ॥** | **ਥਲੇ** | **ਹੈਂ ॥** |
| ਜਲ ਵਿਚ | ਹੋਣ ਦੀ ਕ੍ਰਿਆ | ਥਲ ਵਿਚ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ਼ ! ਤੂੰ) ਜਲ ਵਿਚ ਵੀ ਵਿਆਪਕ ਹੈਂ। (ਹੇ ਪ੍ਰਭੂ ! ਤੂੰ) ਸਥਲ ਭਾਵ ਖ਼ੁਸ਼ਕ ਜ਼ਮੀਨ ਉਤੇ ਵੀ ਹੈਂ*

| | | | |
|---|---|---|---|
| **ਅਭੀਤ** | **ਹੈਂ ॥** | **ਅਭੇ** | **ਹੈਂ ॥ ॥੬੨॥** |
| ਭੈ-ਮੁਕਤ | ਹੋਣ ਦੀ ਕ੍ਰਿਆ | ਭੇਦ-ਰਹਿਤ, ਜਿਸ ਦਾ ਕੋਈ ਭੇਦ ਨਾ ਪਾ ਸਕੇ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ ! ਤੂੰ ਸਭ ਤਰ੍ਹਾਂ ਦੇ) ਭੈ ਤੋਂ ਮੁਕਤ ਹੈਂ। (ਹੇ ਪ੍ਰਭੂ ! ਤੂੰ) ਭੇਦ-ਰਹਿਤ ਹੈਂ, ਭਾਵ ਤੇਰਾ ਕੋਈ ਵੀ ਭੇਦ ਨਹੀਂ ਪਾ ਸਕਦਾ।*

| | | | |
|---|---|---|---|
| **ਪ੍ਰਭੂ** | **ਹੈਂ ॥** | **ਅਜੂ** | **ਹੈਂ ॥** |
| ਮਾਲਕ, ਸੁਆਮੀ | ਹੋਣ ਦੀ ਕ੍ਰਿਆ | ਅਚੱਲ, ਗਮਨ ਰਹਿਤ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ ! ਤੂੰ ਸਭਨਾਂ ਦਾ) ਸੁਆਮੀ ਹੈਂ। (ਹੇ ਪ੍ਰਭੂ ! ਤੂੰ) ਅਚੱਲ ਹੈਂ ਭਾਵ ਅਹਿੱਲ ਹੈਂ ਤੈਨੂੰ ਹਿਲਾਇਆ ਨਹੀਂ ਜਾ ਸਕਦਾ।*

| | | | |
|---|---|---|---|
| **ਅਦੇਸ** (ਅਦੇਸ਼) | **ਹੈਂ ॥** | **ਅਭੇਸ** | **ਹੈਂ ॥੬੩॥** |
| ਦੇਸ਼-ਰਹਿਤ | ਹੋਣ ਦੀ ਕ੍ਰਿਆ | ਪਹਿਰਾਵੇ ਤੋਂ ਮੁਕਤ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ ! ਤੂੰ ਕਿਸੇ ਵਿਸ਼ੇਸ਼) ਦੇਸ਼ ਦਾ ਵਾਸੀ ਹੋਣ ਤੋਂ ਮੁਕਤ ਹੈਂ। (ਹੇ ਪ੍ਰਭੂ ! ਤੂੰ ਕਿਸੇ ਵਿਸ਼ੇਸ਼ ਤਰ੍ਹਾਂ ਦੇ) ਪਹਿਰਾਵੇ ਤੋਂ ਵੀ ਰਹਿਤ ਹੈਂ।*

**ਭੁਜੰਗ ਪ੍ਰਯਾਤੁ** *(ਪ੍ਰਿਆਤ)* **ਛੰਦ ॥**
ਸਰਪ ਦੀ ਚਾਲ ਜੈਸਾ ਚਾਰ ਚਰਣ ਵਾਲਾ ਇੱਕ ਕਾਵਿ-ਰੂਪ

**ਅਗਾਧੇ ਅਬਾਧੇ ॥ ਅਨੰਦੀ ਸਰੂਪੇ ॥**
ਅਥਾਹ ਅਵਿਨਾਸ਼ੀ ਅਨੰਦਿਤ ਰੂਪ ਵਾਲਾ

***ਹੇ ਅਥਾਹ ਅਤੇ ਅਵਿਨਾਸ਼ੀ (ਪਰਮੇਸ਼ਰ! ਤੈਨੂੰ ਨਮਸਕਾਰ ਹੈ।) ਹੇ ਅਨੰਦ-ਸਰੂਪ (ਪਰਮਾਤਮਾ! ਤੈਨੂੰ ਨਮਸਕਾਰ ਹੈ।)***

**ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥੬੪॥**
ਨਮਸਕਾਰ ਸਾਰਿਆਂ ਮਾਨਨੀਯ, ਸਤਿਕਾਰ ਯੋਗ ਸਾਰਿਆਂ ਖਜ਼ਾਨਾ, ਭੰਡਾਰ

***ਹੇ ਸਾਰਿਆਂ ਦੇ ਸਤਿਕਾਰਯੋਗ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਸਾਰਿਆਂ (ਪਦਾਰਥਾਂ ਦੇ) ਖਜ਼ਾਨੇ (ਵਾਹਿਗੁਰੂ!) ਤੈਨੂੰ ਨਮਸਕਾਰ ਹੈ।***

ਨਮਸਤ੍ਵੰ (ਨਮਸ-ਤ੍ਵੰ) ਨ੍ਰਿਨਾਥੇ(ਨਰਿਨਾਥੇ) ॥ ਨਮਸਤ੍ਵੰ ਪ੍ਰਮਾਥੇ ॥
ਤੈਨੂੰ ਨਮਸਕਾਰ ਸੁਆਮੀ-ਰਹਿਤ ਤੈਨੂੰ ਨਮਸਕਾਰ ਮੰਥਨ(ਨਸ਼ਟ) ਕਰਨ ਵਾਲਾ

***ਹੇ ਸੁਆਮੀ-ਰਹਿਤ (ਪ੍ਰਭੂ!) ਭਾਵ ਜਿਸ ਉੱਤੇ ਕੋਈ ਹੁਕਮ ਕਰਨ ਵਾਲਾ ਮਾਲਕ ਨਹੀਂ, ਤੈਨੂੰ ਨਮਸਕਾਰ ਹੈ।***

**ਨਮਸਤ੍ਵੰ** *(ਨਮਸ-ਤ੍ਵੰ)* **ਅਗੰਜੇ ॥ ਨਮਸਤ੍ਵੰ** *(ਨਮਸ-ਤ੍ਵੰ)* **ਅਭੰਜੇ ॥੬੫॥**
ਤੈਨੂੰ ਨਮਸਕਾਰ ਅਵਿਨਾਸ਼ੀ, ਨਾਸ਼-ਰਹਿਤ ਤੈਨੂੰ ਨਮਸਕਾਰ ਅਟੁੱਟ, ਅਖੰਡ

***ਹੇ ਅਵਿਨਾਸ਼ੀ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ! ਅਟੁੱਟ ਅਥਵਾ ਅਖੰਡ (ਪਰਮਾਤਮਾ) ਤੈਨੂੰ ਨਮਸਕਾਰ ਹੈ।***

**ਨਮਸਤ੍ਵੰ ਅਕਾਲੇ ॥ ਨਮਸਤ੍ਵੰ ਅਪਾਲੇ ॥**
ਤੈਨੂੰ ਨਮਸਕਾਰ ਕਾਲ-ਰਹਿਤ ਤੈਨੂੰ ਨਮਸਕਾਰ ਜਿਸ ਦਾ ਕੋਈ ਪਾਲਣ ਵਾਲਾ ਨਹੀਂ

***ਹੇ ਸਮੇਂ ਅਥਵਾ ਮੌਤ ਦੇ (ਪ੍ਰਭਾਵ ਤੋਂ) ਮੁਕਤ (ਵਾਹਿਗੁਰੂ!) ਤੈਨੂੰ ਨਮਸਕਾਰ ਹੈ। ਹੇ ਪਾਲਣ-ਪੋਸ਼ਣ (ਦੀ ਮੁਥਾਜੀ ਤੋਂ) ਮੁਕਤ (ਪ੍ਰਭੂ!) ਤੈਨੂੰ ਨਮਸਕਾਰ ਹੈ।***

**ਨਮੋ ਸਰਬ ਦੇਸੇ ॥** (ਦੇਸ਼ੇ) **ਨਮੋ ਸਰਬ ਭੇਸੇ ॥੬੬॥**
ਨਮਸਕਾਰ ਸਾਰਿਆਂ ਦੇਸ਼ਾਂ ਵਿਚ ਨਮਸਕਾਰ ਸਾਰਿਆਂ ਭੇਖਾਂ ਵਿਚ

*ਹੇ ਸਾਰਿਆਂ ਦੇਸ਼ਾਂ ਵਿਚ (ਵਿਆਪਕ ਪ੍ਰਭੂ !) ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਭੇਖਾਂ (ਵਿਚ ਵਿਦਮਾਨ ਵਾਹਿਗੁਰੂ !) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਰਾਜ** | **ਰਾਜੇ ॥** | **ਨਮੋ** | **ਸਾਜ** | **ਸਾਜੇ ॥** |
| ਨਮਸਕਾਰ | ਰਾਜਾ | ਰਾਜਿਆਂ ਦਾ | ਨਮਸਕਾਰ | ਸਾਜੀ ਹੋਈ ਸ੍ਰਿਸ਼ਟੀ | ਸਾਜਣਹਾਰ |

*ਹੇ ਰਾਜਿਆਂ ਦੇ ਮਹਾਰਾਜੇ (ਪਰਮਾਤਮਾ !) ਤੈਨੂੰ ਨਮਸਕਾਰ ਹੈ। ਹੇ ਸਭ ਸਾਜੀ ਹੋਈ ਸ੍ਰਿਸ਼ਟੀ ਦੇ ਸਾਜਣਹਾਰ (ਪ੍ਰਭੂ !) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸ਼ਾਹ** | **ਸ਼ਾਹੇ ॥** | **ਨਮੋ** | **ਮਾਹ** | **ਮਾਹੇ ॥੬੭॥** |
| ਨਮਸਕਾਰ | ਪਾਤਸ਼ਾਹ | ਪਾਤਸ਼ਾਹਾਂ ਦੇ | ਨਮਸਕਾਰ | ਚੰਦ | ਚੰਦਾਂ ਦੇ |

*ਹੇ ਪਾਤਸ਼ਾਹਾਂ ਦੇ ਪਾਤਸ਼ਾਹ (ਅਕਾਲ ਪੁਰਖ !) ਤੈਨੂੰ ਨਮਸਕਾਰ ਹੈ। ਹੇ ਚੰਦਾਂ ਦੇ ਮਹਾਂ-ਚੰਦ (ਭਾਵ ਚੰਨਾਂ ਨੂੰ ਵੀ ਸੀਤਲ-ਰੌਸ਼ਨੀਆਂ ਬਖਸ਼ਣ ਵਾਲੇ ਪਰਮਾਤਮਾ !) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਗੀਤ** | **ਗੀਤੇ ॥** | **ਨਮੋ** | **ਪ੍ਰੀਤ** | **ਪ੍ਰੀਤੇ ॥** |
| ਨਮਸਕਾਰ | ਮਹਾਂ-ਗੀਤ | ਗੀਤਾਂ ਦੇ | ਨਮਸਕਾਰ | ਪ੍ਰੀਤਵਾਨ | ਪ੍ਰੀਤਵਾਨਾਂ ਦੇ |

*ਹੇ ਗੀਤਾਂ ਦੇ ਮਹਾਂ-ਗੀਤ (ਪਰਮਾਤਮਾ !) ਤੈਨੂੰ ਨਮਸਕਾਰ ਹੈ। ਹੇ ਪ੍ਰੀਤਵਾਨਾਂ ਦੇ ਪਰਮ-ਪ੍ਰੀਤਵਾਨ (ਕਰਤਾ ਪੁਰਖ !) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਰੋਖ** | **ਰੋਖੇ ॥** | **ਨਮੋ** | **ਸੋਖ** | **ਸੋਖੇ ॥੬੮॥** |
| ਨਮਸਕਾਰ | ਗੁੱਸਾ,ਰੋਹ | ਗੁੱਸੇਵਾਨਾਂ ਵਿਚ | ਨਮਸਕਾਰ | ਸੋਕੇ | ਸੋਕਿਆਂ ਦੇ |

*ਹੇ ਗੁੱਸੇਵਾਨਾਂ ਵਿਚ ਮਹਾਂ-ਗੁੱਸੇਵਾਨ (ਪ੍ਰਭੂ !) ਤੈਨੂੰ ਨਮਸਕਾਰ ਹੈ। ਹੇ ਸੋਕਿਆਂ ਦੇ ਮਹਾਂ-ਸੋਕੇ (ਭਾਵ ਸਭਨਾਂ ਨੂੰ ਸੁਕਾਉਣ ਵਾਲੇ ਅਥਵਾ ਨਾਸ਼ ਕਰਨ ਵਾਲੇ ਪਰਮਾਤਮਾ !) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਰੋਗੇ ॥** | **ਨਮੋ** | **ਸਰਬ** | **ਭੋਗੇ ॥** |
| ਨਮਸਕਾਰ | ਸਾਰਿਆਂ | ਰੋਗ-ਰੂਪ | ਨਮਸਕਾਰ | ਸਾਰਿਆਂ | ਭੋਗਣ ਵਾਲੇ |

*ਹੇ ਸਾਰਿਆਂ (ਰੋਗਾਂ ਵਿਚ) ਰੋਗ-ਰੂਪ ਭਾਵ ਸਰਬ ਰੋਗ-ਸਰੂਪ (ਪ੍ਰਭੂ !) ਤੈਨੂੰ ਨਮਸਕਾਰ ਹੈ। ਹੇ ਸਾਰਿਆਂ (ਭੋਗਾਂ ਦੇ) ਭੋਗਣਹਾਰ (ਵਾਹਿਗੁਰੂ !) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਜੀਤੰ ॥** | **ਨਮੋ** | **ਸਰਬ** | **ਭੀਤੰ ॥੬੯॥** |
| ਨਮਸਕਾਰ | ਸਭਨਾਂ | ਜਿੱਤਣ ਵਾਲੇ | ਨਮਸਕਾਰ | ਸਾਰਿਆਂ | ਭੈ-ਰੂਪ |

*ਹੇ ਸਾਰਿਆਂ ਨੂੰ ਜਿੱਤਣ ਵਾਲੇ (ਵਾਹਿਗੁਰੂ!) ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਲਈ ਭੈ-ਰੂਪ ਭਾਵ ਸਾਰਿਆਂ ਉੱਤੇ ਡਰ-ਭੈ ਰਖਣ ਵਾਲੇ (ਅਕਾਲ ਪੁਰਖ!) ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਗਿਆਨੰ ॥** | **ਨਮੋ** | **ਪਰਮ** | **ਤਾਨੰ ॥** |
| ਨਮਸਕਾਰ | ਸਭ ਕੁਝ | ਜਾਨਣ ਵਾਲੇ | ਨਮਸਕਾਰ | ਮਹਾਨ | ਬਲ, ਤਾਣ |

*ਹੇ ਸਭ ਕੁਝ ਦੇ ਜਾਨਣਹਾਰ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਪਰਮ-ਬਲ ਵਾਲੇ (ਪਰਮਾਤਮਾ!) ਤੈਨੂੰ ਨਮਸਕਾਰ ਹੈ।*

| | | | | |
|---|---|---|---|---|
| **ਨਮੋ** | **ਸਰਬ** | **ਮੰਤ੍ਰੰ ॥** | **ਨਮੋ** | **ਸਰਬ** |
| ਨਮਸਕਾਰ | ਸਾਰਿਆਂ | ਮੰਤਰ-ਰੂਪ, ਮਹਾਂ-ਮੰਤ੍ਰ | ਨਮਸਕਾਰ | ਸਾਰਿਆਂ |

**ਜੰਤ੍ਰੰ ॥੭੦॥**
ਤੰਤ੍ਰ ਸ਼ਾਸਤਰ ਅਨੁਸਾਰ, ਟੂਣਾ, ਤਵੀਤ
ਅਥਵਾ ਲਕੀਰਾਂ ਖਿੱਚ ਕੇ ਬਣਾਇਆ ਗੋਲ,ਚਕੋਣ,ਅਠਕੋਣ ਆਦਿਕ ਘੇਰਾ

*ਹੇ ਸਰਬ ਮੰਤ੍ਰਾਂ ਦੇ ਮਹਾਂ-ਮੰਤ੍ਰ ਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ। ਹੇ ਸਰਬ ਜੰਤ੍ਰਾਂ ਦੇ ਮਹਾਂ-ਜੰਤ੍ਰ ਰੂਪ ਵਾਹਿਗੁਰੂ! ਤੈਨੂੰ ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਸਰਬ** | **ਦ੍ਰਿੱਸੰ ॥** | **ਨਮੋ** | **ਸਰਬ** | **ਕ੍ਰਿੱਸੰ ॥** |
| ਨਮਸਕਾਰ | ਸਭ ਕੁਝ ਨੂੰ | ਦੇਖਣ ਵਾਲੇ | ਨਮਸਕਾਰ | ਸਾਰਿਆਂ | ਖਿੱਚਣ ਵਾਲੇ |

*ਹੇ ਸਭ ਕੁਝ ਨੂੰ ਦੇਖਣਹਾਰ (ਪ੍ਰਭੂ!) ਤੈਨੂੰ ਨਮਸਕਾਰ ਹੈ। ਹੇ ਸਾਰਿਆਂ ਨੂੰ (ਆਪਣੇ ਵਲ) ਖਿੱਚਣ ਵਾਲੇ (ਪਰਮਾਤਮਾ!) ਤੈਨੂੰ ਨਮਸਕਾਰ ਹੈ।*

| | | | | |
|---|---|---|---|---|
| **ਨਮੋ** | **ਸਰਬ** | **ਰੰਗੇ ॥** | **ਤ੍ਰਿਭੰਗੀ** | **ਅਨੰਗੇ ॥੭੧॥** |
| ਨਮਸਕਾਰ | ਸਾਰਿਆਂ | ਰੰਗਾਂ ਵਿਚ | ਤਿੰਨਾਂ (ਤਾਪਾਂ ਨੂੰ) ਭੰਗ ਕਰਨ ਵਾਲੇ | ਅੰਗ-ਰਹਿਤ |

*ਹੇ ਸਾਰਿਆਂ ਰੰਗਾਂ ਵਿਚ (ਵਿਆਪਕ ਪਰਮਾਤਮਾ!) ਤੈਨੂੰ ਨਮਸਕਾਰ ਹੈ। ਹੇ ਤਿੰਨਾਂ ਹੀ (ਤਾਪਾਂ ਆਧਿ, ਬਿਆਧਿ, ਉਪਾਧਿ) ਦਾ ਨਾਸ਼ ਕਰਨਹਾਰ ਅਤੇ ਅੰਗ ਰਹਿਤ ਭਾਵ ਪੰਜ ਭੂਤਕ ਸਰੀਰ ਵਾਲੇ ਅੰਗਾਂ ਤੋਂ ਰਹਿਤ (ਪ੍ਰਭੂ! ਤੈਨੂੰ ਨਮਸਕਾਰ ਹੈ।)*

| | | | | | |
|---|---|---|---|---|---|
| **ਨਮੋ** | **ਜੀਵ** | **ਜੀਵੰ ॥** | **ਨਮੋ** | **ਬੀਜ** | **ਬੀਜੇ ॥** |
| ਨਮਸਕਾਰ | ਜੀਵਨ | ਜੀਵਾਂ ਦੇ | ਨਮਸਕਾਰ | ਤੁਖ਼ਮ | ਬੀਜਾਂ ਦੇ |

*ਹੇ (ਸਰਬ) ਜੀਵਾਂ ਦੇ ਜੀਵਨ-ਰੂਪ (ਪ੍ਰਭੂ! ਤੈਨੂੰ) ਨਮਸਕਾਰ ਹੈ। ਹੇ ਬੀਜਾਂ ਦੇ ਬੀਜ ਭਾਵ ਬੀਜਾਂ ਨੂੰ (ਮੌਲਣ ਵਾਲੀ ਸੱਤਾ ਪ੍ਰਦਾਨ ਕਰਨ ਵਾਲੇ ਪਰਮਾਤਮਾ! ਤੈਨੂੰ) ਨਮਸਕਾਰ ਹੈ।*

| | | | |
|---|---|---|---|
| **ਅਖਿੱਜੇ** | **ਅਭਿੱਜੇ ॥** | **ਸਮਸਤੰ** | **ਪ੍ਰਸਿੱਜੇ ॥੭੨॥** |
| ਨਾ ਖਿਝਣ ਵਾਲੇ | ਨਾ ਭਿੱਜਣ ਵਾਲੇ | ਸਾਰਿਆਂ | ਪ੍ਰਸੰਨ ਹੋਣ ਵਾਲੇ |

***ਹੇ (ਨਿਰਗੁਣ ਸਰੂਪ ਵਿਚ ਕਦੇ) ਨਾ ਖਿਝਣ ਵਾਲੇ ਅਤੇ ਨਾ ਪਸੀਜਣ ਵਾਲੇ ਭਾਵ ਪ੍ਰਸੰਨ ਨਾ ਹੋਣ ਵਾਲੇ (ਪ੍ਰਭੂ। ਤੈਨੂੰ ਨਮਸਕਾਰ ਹੈ) (ਪਰ ਸਰਗੁਣ ਸਰੂਪ ਵਿਚ) ਸਾਰਿਆਂ ਉਪਰ ਪ੍ਰਸੰਨ ਹੋਣ ਵਾਲੇ (ਪਰਮਾਤਮਾ। ਤੈਨੂੰ ਨਮਸਕਾਰ ਹੈ)***

| | | | |
|---|---|---|---|
| **ਕ੍ਰਿਪਾਲੰ** | **ਸਰੂਪੇ ॥** | **ਕੁਕਰਮੰ** | **ਪ੍ਰਣਾਸੀ ॥** |
| ਕ੍ਰਿਪਾਲੂ | ਸਰੂਪ ਵਾਲੇ | ਮਾੜੇ ਕਰਮਾਂ ਨੂੰ | ਨਾਸ਼ ਕਰਨ ਵਾਲੇ |

***ਹੇ ਕ੍ਰਿਪਾਲੂ ਸਰੂਪ (ਪਰਮਾਤਮਾ। ਤੈਨੂੰ ਨਮਸਕਾਰ ਹੈ) ਹੇ ਮਾੜੇ ਕਰਮਾਂ ਅਥਵਾ ਪਾਪਾਂ ਨੂੰ ਨਾਸ਼ ਕਰਨ ਵਾਲੇ (ਵਾਹਿਗੁਰੂ! ਤੈਨੂੰ ਨਮਸਕਾਰ ਹੈ।)***

| | | | | |
|---|---|---|---|---|
| **ਸਦਾ** | **ਸਰਬਦਾ** | **ਰਿਧਿ** | **ਸਿਧੰ** | **ਨਿਵਾਸੀ ॥੭੩॥** |
| ਹਮੇਸ਼ਾਂ | ਸਦੀਵ-ਕਾਲ, ਸਰਬ ਸਮਿਆਂ ਵਿਚ | ਰਿਧੀਆਂ | ਸਿੱਧੀਆਂ | ਨਿਵਾਸ ਰਖਦੀਆਂ ਹਨ |

***ਹੇ (ਅਕਾਲ ਪੁਰਖ!) ਰਿੱਧੀਆਂ ਅਤੇ ਸਿੱਧੀਆਂ ਭਾਵ ਸਾਰੀਆਂ ਹੀ ਆਤਮਿਕ ਤਾਕਤਾਂ ਜੋ ਜੋਗੀ ਲੋਕ ਸਾਧਨਾਂ ਆਦਿ ਰਾਹੀਂ ਪ੍ਰਾਪਤ ਕਰਦੇ ਹਨ (ਤੇਰੇ ਚਰਨਾਂ ਵਿਚ) ਨਿਵਾਸ ਰਖਦੀਆਂ ਹਨ।***

**ਚਰਪਟ ਛੰਦ ॥**

ਇੱਕ ਕਾਵਿ-ਰੂਪ, ਇਸ ਨੂੰ ਉਛਾਲ, ਹੰਸਕ ਅਤੇ ਪੰਕਤਿ ਵੀ ਕਹਿੰਦੇ ਹਨ, ਦਸਮ ਗ੍ਰੰਥ ਵਿਚ ਇਸ ਦੇ ਦੋ ਰੂਪ ਹਨ।

**ਤ੍ਵ ਪ੍ਰਸਾਦਿ ॥**

ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)

| | | | |
|---|---|---|---|
| **ਅੰਮ੍ਰਿਤ***(ਅੰ-ਮ੍ਰਿਤ)* | **ਕਰਮੇ ॥** | **ਅੰਬ੍ਰਿਤ***(ਅੰ-ਬ੍ਰਿਤ)* | **ਧਰਮੇ ॥** |
| ਅਮਰ ਕਰਨ ਵਾਲੇ | ਕੰਮ, ਕਾਰਜ | ਵਿਘਨ-ਰਹਿਤ | ਧਰਮ ਵਾਲਾ |

***(ਹੇ ਪ੍ਰਭੂ। ਤੂੰ) ਅੰਮ੍ਰਿਤ ਕਰਮਾਂ ਵਾਲਾ ਹੈਂ। (ਹੇ ਵਾਹਿਗੁਰੂ। ਤੂੰ) ਅਖੰਡ ਧਰਮ ਵਾਲਾ ਹੈਂ ਭਾਵ ਧਰਮੀ-ਨਿਆਉ ਵਾਲਾ ਹੈਂ ਜਿਸ ਵਿਚ ਕੋਈ ਵਿਘਨ ਨਹੀਂ ਪਾ ਸਕਦਾ।***

| | | | |
|---|---|---|---|
| **ਅਖੱਲ** | **ਜੋਗੇ ॥** | **ਅਚੱਲ** | **ਭੋਗੇ ॥੭੪॥** |
| ਸਭ, ਤਮਾਮ, ਸਮੂਹ | ਜੁੜਿਆ | ਨਿਹਚਲ | ਧਨ-ਪਦਾਰਥ |

*(ਹੇ ਪਰਮਾਤਮਾ! ਤੂੰ) ਸਭ (ਸੰਸਾਰ ਨਾਲ) ਜੁੜਿਆ ਹੋਇਆ ਹੈਂ। (ਹੇ ਪ੍ਰਭੂ! ਤੇਰੇ) ਧਨ-ਪਦਾਰਥਾਂ (ਦੇ ਭੰਡਾਰ) ਨਿਹਚਲ ਹਨ।*

| | | | |
|---|---|---|---|
| **ਅਚੱਲ** | **ਰਾਜੇ ॥** | **ਅਟੱਲ** | **ਸਾਜੇ ॥** |
| ਨਿਹਚਲ | ਰਾਜ ਵਾਲਾ | ਸਦਾ-ਸਥਿਰ | ਸਿਰਜਣਾ ਵਾਲਾ |

*(ਹੇ ਪਰਮਾਤਮਾ! ਤੂੰ) ਨਿਹਚਲ ਰਾਜ ਵਾਲਾ ਹੈਂ। (ਹੇ ਵਾਹਿਗੁਰੂ! ਤੂੰ) ਸਦਾ-ਸਥਿਰ (ਰਚਨਾ ਦਾ) ਸਾਜਣਹਾਰ ਹੈਂ।*

| | | | |
|---|---|---|---|
| **ਅਖੱਲ** | **ਧਰਮੰ ॥** | **ਅਲੱਖ** | **ਕਰਮੰ ॥੭੫॥** |
| ਸੰਪੂਰਨ, ਸਭ | ਧਰਮਾਂ | ਲਖਤਾ ਤੋਂ ਪਰ੍ਹੇ | ਕਰਮਾਂ ਵਾਲਾ |

*ਹੇ ਪ੍ਰਭੂ! ਤੂੰ ਸਭ ਧਰਮਾਂ ਦਾ (ਰਚਣਹਾਰ) ਹੈਂ। (ਹੇ ਪਰਮਾਤਮਾ! ਤੂੰ) ਨਾ ਜਾਣੇ ਜਾਣ ਵਾਲੇ ਕਰਮਾਂ (ਨੂੰ ਕਰਨ) ਵਾਲਾ ਹੈਂ।*

| | | | |
|---|---|---|---|
| **ਸਰਬੰ** | **ਦਾਤਾ ॥** | **ਸਰਬੰ** | **ਗਿਆਤਾ ॥** |
| ਸਾਰਿਆਂ | ਦੇਣ ਵਾਲਾ | ਸਭ ਕੁਝ | ਜਾਨਣਹਾਰ |

*(ਹੇ ਵਾਹਿਗੁਰੂ! ਤੂੰ) ਸਭਨਾਂ ਨੂੰ (ਦਾਤਾਂ) ਬਖਸ਼ਣ ਵਾਲਾ ਹੈਂ। (ਹੇ ਪ੍ਰਭੂ! ਤੂੰ) ਸਭ ਕੁਝ ਦਾ ਜਾਨਣਹਾਰ ਹੈਂ।*

| | | | |
|---|---|---|---|
| **ਸਰਬੰ** | **ਭਾਨੇ ॥** | **ਸਰਬੰ** | **ਮਾਨੇ ॥੭੬॥** |
| ਸਭਨਾਂ | ਪ੍ਰਕਾਸ਼ਮਾਨ ਕਰਨ ਵਾਲਾ | ਸਾਰਿਆਂ | ਮਾਨਨੀਯ, ਪੂਜਨੀਕ |

*(ਹੇ ਪ੍ਰਭੂ! ਤੂੰ) ਸਭਨਾਂ ਨੂੰ ਚਾਨਣ ਬਖਸ਼ਣ ਵਾਲਾ ਹੈਂ। (ਹੇ ਪਰਮਾਤਮਾ! ਤੂੰ) ਸਭਨਾਂ ਲਈ ਮਾਨਨੀਯ/ਪੂਜਨੀਕ ਹੈਂ।*

| | | | |
|---|---|---|---|
| **ਸਰਬੰ** | **ਪ੍ਰਾਣੰ ॥** | **ਸਰਬੰ** | **ਤ੍ਰਾਣੰ ॥** |
| ਸਾਰਿਆਂ | ਪ੍ਰਾਣ, ਜਿੰਦ-ਜਾਨ | ਸਾਰਿਆਂ | ਤਾਣ, ਬਲ |

*(ਹੇ ਪ੍ਰਭੂ! ਤੂੰ) ਸਾਰਿਆਂ ਦੀ ਪ੍ਰਾਣ-ਕਲਾ ਭਾਵ ਜੀਵਨ-ਸੱਤਾ ਹੈਂ। (ਹੇ ਵਾਹਿਗੁਰੂ! ਤੂੰ) ਸਾਰਿਆਂ ਦਾ ਤਾਣ ਅਥਵਾ ਬਲ ਹੈਂ।*

| | | | |
|---|---|---|---|
| **ਸਰਬੰ** | **ਭੁਗਤਾ ॥** | **ਸਰਬੰ** | **ਜੁਗਤਾ ॥੭੭॥** |
| ਸਾਰਿਆਂ | ਭੋਗਣ ਵਾਲਾ | ਸਾਰਿਆਂ | ਜੁੜਿਆ ਹੋਇਆ |

*(ਹੇ ਅਕਾਲ ਪੁਰਖ ! ਤੂੰ) ਸਾਰਿਆਂ ਨੂੰ ਭੋਗਣ ਵਾਲਾ ਹੈਂ। (ਹੇ ਪਰਮਾਤਮਾ ! ਤੂੰ ਆਪਣੀ ਵਿਆਪਕ ਸੱਤਾ ਰਾਹੀਂ) ਸਭਨਾਂ ਨਾਲ ਜੁੜਿਆ ਹੋਇਆ ਹੈਂ।*

| | | | |
|---|---|---|---|
| **ਸਰਬੰ** | **ਦੇਵੰ ॥** | **ਸਰਬੰ** | **ਭੇਵੰ ॥** |
| ਸਾਰਿਆਂ | ਪੂਜਣਯੋਗ, ਪੂਜਨੀਯ | ਸਭ | ਭੇਤੀ, ਭੇਦਾਂ ਨੂੰ ਜਾਨਣ ਵਾਲਾ |

*(ਹੇ ਵਾਹਿਗੁਰੂ ! ਤੂੰ) ਸਭਨਾਂ (ਜੀਵਾਂ ਦੇ) ਪੂਜਣਯੋਗ ਹੈਂ। (ਹੇ ਪ੍ਰਭੂ ! ਤੂੰ) ਸਾਰਿਆਂ ਦੇ (ਦਿਲਾਂ ਦੇ ਗੁੱਝੇ) ਭੇਤਾਂ ਦਾ ਜਾਨਣਹਾਰ ਹੈਂ।*

| | | | |
|---|---|---|---|
| **ਸਰਬੰ** | **ਕਾਲੇ ॥** | **ਸਰਬੰ** | **ਪਾਲੇ ॥੭੮॥** |
| ਸਭਨਾਂ | ਖ਼ਤਮ ਕਰਨ ਵਾਲਾ | ਸਾਰਿਆਂ | ਪਾਲਣਾ ਕਰਨ ਵਾਲਾ |

*(ਹੇ ਪਰਮਾਤਮਾ ! ਤੂੰ) ਸਭਨਾਂ ਨੂੰ ਲੈਅ ਭਾਵ ਨਾਸ਼ ਕਰਨ ਵਾਲਾ ਹੈਂ। (ਹੇ ਪ੍ਰਭੂ ! ਤੂੰ) ਸਾਰਿਆਂ ਦੀ ਪ੍ਰਤਿਪਾਲਣਾ ਕਰਨ ਵਾਲਾ ਵੀ ਹੈਂ।*

**ਰੂਆਲ ਛੰਦ ॥**
ਚਾਰ ਚਰਣਾਂ ਵਾਲਾ ਇੱਕ ਕਾਵਿ-ਰੂਪ

**ਤ੍ਵ ਪ੍ਰਸਾਦਿ ॥**
ਤੇਰੀ ਕਿਰਪਾ ਦੁਆਰਾ (ਉਚਾਰਣ ਕਰਦਾ ਹਾਂ)

| | | | |
|---|---|---|---|
| **ਆਦਿ** | **ਰੂਪ** | **ਅਨਾਦਿ** | **ਮੂਰਤਿ,** |
| ਮੁਢ, ਮੂਲ | ਸਰੂਪ | ਆਦਿ-ਰਹਿਤ | ਹਸਤੀ, ਹੋਂਦ |
| **ਅਜੋਨਿ** | **ਪੁਰਖ** | **ਅਪਾਰ ॥** | |
| ਜਨਮ-ਰਹਿਤ | ਪੁਰਸ਼ | ਪਾਰ ਰਹਿਤ, ਬੇਅੰਤ | |

*(ਹੇ ਪ੍ਰਭੂ ! ਤੇਰਾ) ਸਰੂਪ (ਸਭ ਕੁਝ ਦਾ) ਮੂਲ ਹੈ। (ਪਰ) ਤੇਰੀ ਆਪਣੀ ਹਸਤੀ ਆਦਿ ਤੋਂ ਰਹਿਤ ਹੈ। ਤੂੰ ਜਨਮਾਂ ਤੋਂ ਮੁਕਤ ਹੈਂ ਅਤੇ ਬੇਅੰਤ ਪੁਰਖ ਹੈਂ।*

| | | | |
|---|---|---|---|
| **ਸਰਬ** | **ਮਾਨ** | **ਤ੍ਰਿਮਾਨ** | **ਦੇਵ,** |
| ਸਾਰਿਆਂ | ਪੂਜਣਯੋਗ | ਤਿੰਨਾਂ ਲੋਕਾਂ ਵਿਚਪੂਜਣਯੋਗ | ਚਾਨਣਰੂਪ |
| **ਅਭੇਵ** | **ਆਦਿ** | **ਉਦਾਰ ॥** | |
| ਭੇਦ-ਰਹਿਤ | ਮੁਢ ਤੋਂ ਹੀ | ਉਦਾਰਤਾ ਵਾਲਾ | |

*(ਹੇ ਪਰਮਾਤਮਾ ! ਤੂੰ) ਸਾਰਿਆਂ ਲਈ ਮਾਨਨੀਯ ਭਾਵ ਪੂਜਣਯੋਗ ਹੈਂ, ਤਿੰਨਾਂ ਹੀ ਲੋਕਾਂ ਵਿਚ ਵੀ ਮਾਨਨੀਯ ਅਥਵਾ ਪੂਜਨੀਯ ਹੈਂ ਅਤੇ ਜੋਤੀ-ਸਰੂਪ ਹੈਂ।*

| | | | |
|---|---|---|---|
| **ਸਰਬ** | **ਪਾਲਕ** | **ਸਰਬ** | **ਘਾਲਕ,** |
| ਸਾਰਿਆਂ ਦਾ | ਪਾਲਣਹਾਰ | ਸਾਰਿਆਂ | ਚਲਾਉਣ ਵਾਲਾ |

| | | | |
|---|---|---|---|
| **ਸਰਬ** | **ਕੋ** | **ਪੁਨਿ** | **ਕਾਲ ॥** |
| ਸਾਰਿਆਂ | ਨੂੰ | ਫਿਰ | ਲੈਅ, ਨਾਸ਼ |

*(ਹੇ ਪਰਮਾਤਮਾ। ਤੂੰ) ਸਾਰਿਆਂ ਦਾ ਪਾਲਣਹਾਰ ਹੈ, ਤੂੰ ਹੀ ਸਭ (ਸ੍ਰਿਸ਼ਟੀ) ਨੂੰ ਚਲਾਉਣ ਵਾਲਾ ਹੈ, ਅਤੇ ਤੂੰ ਹੀ ਫਿਰ ਸਭ ਦਾ ਨਾਸ਼ ਕਰਨ ਵਾਲਾ ਵੀ ਹੈਂ।*

| | | |
|---|---|---|
| **ਜੱਤ੍ਰ** | **ਤੱਤ੍ਰ** | **ਬਿਰਾਜਹੀ,** |
| ਜਿਥੇ | ਤਿਥੇ | ਬਿਰਾਜਮਾਨ |

| | | |
|---|---|---|
| **ਅਵਧੂਤ** | **ਰੂਪ** | **ਰਿਸਾਲ ॥੭੯॥** |
| ਵਿਰਕਤ | ਸਰੂਪ | ਰਸ-ਮਯ, ਅਨੰਦਮਈ |

*(ਹੇ ਅਕਾਲ ਪੁਰਖ ! ਤੂੰ) ਜਿਥੇ ਕਿਥੇ (ਵੇਖੋ ਭਾਵ ਹਰ ਜਗ੍ਹਾ) ਬਿਰਾਜਮਾਨ ਹੈਂ, ਤੂੰ ਵਿਰਕਤ-ਸਰੂਪ ਵੀ ਹੈਂ ਅਤੇ ਅਨੰਦਮਈ ਵੀ ਹੈਂ।*

| | | | | |
|---|---|---|---|---|
| **ਨਾਮ** | **ਠਾਮ** | **ਨ** | **ਜਾਤ** | **ਜਾਕਰ,** |
| ਨਾਂ | ਟਿਕਾਣਾ | ਨਾਹੀਂ | ਕੁਲ | ਜਿਸ ਦਾ |

| | | | |
|---|---|---|---|
| **ਰੂਪ** | **ਰੰਗ** | **ਨ** | **ਰੇਖ ॥** |
| ਸਰੂਪ | ਵਰਣ | ਨਾਹੀਂ | ਚਿਹਨ-ਚੱਕ੍ਰ |

*ਜਿਸ (ਪ੍ਰਭੂ) ਦਾ ਨਾਂ ਕੋਈ ਨਾਮ ਹੈ, ਨਾਂ ਕੋਈ ਟਿਕਾਣਾ ਹੈ, ਨਾ ਕੋਈ ਕੁਲ ਹੈ। (ਜਿਸ ਦਾ) ਨਾਂ ਕੋਈ ਰੂਪ-ਰੰਗ ਹੈ ਅਤੇ ਨਾਹੀਂ ਕੋਈ ਚਿਹਨ-ਚੱਕ੍ਰ ਹੀ ਹੈ।*

| | | | |
|---|---|---|---|
| **ਆਦਿ** | **ਪੁਰਖ** | **ਉਦਾਰ** | **ਮੂਰਤਿ,** |
| ਮੂਲ, ਮੁਢਲਾ | ਪੁਰਸ਼ | ਉਦਾਰਤਾ | ਮੂਰਤੀ, ਹਸਤੀ |

| | | |
|---|---|---|
| **ਅਜੋਨਿ** | **ਆਦਿ** | **ਅਸੇਖ ॥** |
| ਅਜੂਨੀ, ਜਨਮ ਰਹਿਤ | ਮੂਲ, ਮੁਢ | ਸੰਪੂਰਨ, ਮੁਕੰਮਲ |

*(ਹੇ ਪਰਮਾਤਮਾ! ਤੂੰ ਸਭ ਕੁਝ ਦਾ) ਮੂਲ ਪੁਰਖ ਹੈਂ। ਉਦਾਰਤਾ-ਭਰੀ ਮੂਰਤ ਹੈਂ। ਜਨਮ ਤੋਂ ਮੁਕਤ ਹੈਂ। ਆਦਿ ਭਾਵ ਮੁਢ ਤੋਂ ਹੀ ਹੈਂ ਅਤੇ (ਸਰਬ-ਕਲਾ) ਸੰਪੂਰਨ ਹੈਂ।*

| | | | | |
|---|---|---|---|---|
| **ਦੇਸ** | **ਔਰ** | **ਨ** | **ਭੇਸ** | **ਜਾਕਰ,** |
| ਦੇਸ਼ | ਅਤੇ | ਨਾਹੀਂ | ਪਹਿਰਾਵਾ | ਜਿਸ ਦਾ |
| **ਰੂਪ** | **ਰੇਖ** | **ਨ** | **ਰਾਗ ॥** | |
| ਸਰੂਪ | ਚਿਹਨ-ਚੱਕ੍ਰ | ਨਾਹੀਂ | ਪ੍ਰੇਮ, ਮੋਹ | |

*ਜਿਸ (ਪ੍ਰਭੂ) ਦਾ ਨਾਂ ਕੋਈ ਵਿਸ਼ੇਸ਼ ਦੇਸ਼ ਹੈ ਨਾਹੀਂ ਕੋਈ ਵਿਸ਼ੇਸ਼ ਤਰ੍ਹਾਂ ਦਾ (ਉਸ ਦਾ) ਪਹਿਰਾਵਾ ਹੈ, ਨਾਂ ਕੋਈ ਵਿਸ਼ੇਸ਼ ਤਰ੍ਹਾਂ ਦਾ ਸਰੂਪ ਹੈ ਅਤੇ ਨਾਹੀਂ (ਉਸ ਦਾ ਕਿਸੇ ਨਾਲ ਕੋਈ ਵਿਸ਼ੇਸ਼) ਪ੍ਰੇਮ ਜਾਂ ਮੋਹ ਹੈ।*

| | | | |
|---|---|---|---|
| **ਜੱਤ੍ਰ** | **ਤੱਤ੍ਰ** | **ਦਿਸਾ** | **ਵਿਸਾ,** |
| ਜਿਥੇ | ਤਿਥੇ | ਦਿਸ਼ਾਵਾਂ | ਚਾਰੋ ਦਿਸ਼ਾਵਾਂ ਦੇ ਕੋਣਿਆਂ |
| **ਹੁਇ** | **ਫੈਲਿਓ** | **ਅਨੁਰਾਗ ॥੯੦॥** | |
| ਹੋਕੇ | ਪਸਰਿਆ | ਪ੍ਰੇਮ, ਪਿਆਰ | |

*(ਹੇ ਪ੍ਰਭੂ! ਤੂੰ) ਜਿਥੇ-ਕਿਥੇ ਭਾਵ ਹਰ ਥਾਂ, ਹਰ ਦਿਸ਼ਾ ਅਤੇ ਹਰ ਨੁੱਕਰ ਵਿਚ ਪਿਆਰ ਰੂਪ ਹੋਕੇ ਫੈਲਿਆ ਹੋਇਆ ਹੈਂ।*

| | | | |
|---|---|---|---|
| **ਨਾਮ** | **ਕਾਮ** | **ਬਿਹੀਨ** | **ਪੇਖਤ,** |
| ਨਾਂ | ਇੱਛਾਵਾਂ | ਮੁਕਤ, ਬਗੈਰ | ਵੇਖਦਾ |
| **ਧਾਮ** | **ਹੂੰ** | **ਨਹਿ** | **ਜਾਹਿ ॥** |
| ਟਿਕਾਣਾ | ਭੀ, ਵੀ | ਨਹੀਂ | ਜਿਸ ਦਾ |

*(ਜਿਸ ਪ੍ਰਭੂ) ਦਾ ਕੋਈ ਵਿਸ਼ੇਸ਼ ਨਾਮ ਨਹੀਂ, (ਅਤੇ ਜਿਸ ਨੂੰ ਮਾਇਆਵੀ) ਕਾਮਨਾ ਤੋਂ ਮੁਕਤ ਵੇਖੀਦਾ ਹੈ, ਅਤੇ ਜਿਸ ਦਾ ਕੋਈ ਥਾਂ-ਟਿਕਾਣਾ ਵੀ ਨਹੀਂ (ਦਿਸਦਾ)*

| | | | |
|---|---|---|---|
| **ਸਰਬ** | **ਮਾਨ** | **ਸਰਬੱਤ੍ਰ** | **ਮਾਨ** |
| ਸਭਨਾਂ | ਸਨਮਾਨਯੋਗ | ਸਭ ਜਗ੍ਹਾ | ਮਾਨਨੀਯ, ਪੂਜਣਯੋਗ |
| **ਸਦੈਵ** | **ਮਾਨਤ** | **ਤਾਹਿ ॥** | |
| ਹਮੇਸ਼ਾਂ, ਸਦੀਵ ਕਾਲ | ਮੰਨਦੇ, ਪੂਜਦੇ | ਤਿਸ ਨੂੰ | |

*(ਉਹ ਵਾਹਿਗੁਰੂ) ਸਭਨਾਂ ਲਈ ਸਨਮਾਨਯੋਗ ਹੈ, ਅਤੇ ਸਭ ਜਗ੍ਹਾ (ਉਹ) ਮਾਨਨੀਯ ਭਾਵ ਪੂਜਣਯੋਗ ਹੈ। ਸਦੀਵ-ਕਾਲ ਤੋਂ (ਸਭ) ਉਸ ਨੂੰ ਮੰਨਦੇ ਭਾਵ ਪੂਜਦੇ ਹਨ।*

| | | | |
|---|---|---|---|
| **ਏਕ** | **ਮੂਰਤਿ** | **ਅਨੇਕ** | **ਦਰਸਨ,** |
| ਇੱਕ | ਹੋਂਦ, ਹਸਤੀ | ਅਨੇਕਾਂ ਹੀ | ਦਰਸ਼ਨ, ਦੀਦਾਰ |
| **ਕੀਨ** | **ਰੂਪ** | **ਅਨੇਕ ॥** | |
| ਕੀਤੇ ਹੋਏ | ਸਰੂਪ | ਅਨੇਕਾਂ ਹੀ | |

*(ਨਿਰਗੁਣ ਸਰੂਪ ਵਿਚ ਉਸ ਦੀ ਕੇਵਲ) ਇੱਕ ਹੀ ਮੂਰਤ ਭਾਵ ਹੋਂਦ-ਹਸਤੀ ਹੈ। (ਪਰ ਸਰਗੁਣ ਸਰੂਪ ਵਿਚ ਉਸ ਨੇ) ਅਨੇਕਾਂ ਹੀ ਦਰਸ਼ਨ-ਦੀਦਾਰ ਅਤੇ ਅਨੇਕਾਂ ਹੀ ਸਰੂਪ ਕੀਤੇ ਹੋਏ ਹਨ।*

| | | | |
|---|---|---|---|
| **ਖੇਲ** | **ਖੇਲ** | **ਅਖੇਲ** | **ਖੇਲਨ,** |
| ਖੇਡ | ਖੇਡ ਕੇ | ਖੇਡ ਤੋਂ ਅਤੀਤ | ਖੇਡ ਤੋਂ |
| **ਅੰਤ** | **ਕੋ** | **ਫਿਰ** | **ਏਕ ॥੮੧॥** |
| ਅਖ਼ੀਰ | ਨੂੰ | ਦੁਬਾਰ | ਇੱਕ |

*(ਉਹ ਵਾਹਿਗੁਰੂ ਆਪਣੇ ਪਸਾਰੇ ਦੀ ਸਾਰੀ) ਖੇਡ ਖੇਡ ਕੇ ਫਿਰ ਇਸ ਖੇਡ ਤੋਂ ਅਖੇਡ ਭਾਵ ਖੇਡ-ਅਤੀਤ ਹੋ ਜਾਂਦਾ ਹੈ ਅਤੇ ਅੰਤ ਵਿਚ (ਉਹ ਸਿਰਜਣਹਾਰ ਪ੍ਰਭੂ) ਫਿਰ ਤੋਂ ਇੱਕ ਹੀ ਹੋ ਜਾਂਦਾ ਹੈ।*

| | | | |
|---|---|---|---|
| **ਦੇਵ** | **ਭੇਵ** | **ਨ** | **ਜਾਨਹੀ,** |
| ਦੇਵਤੇ | ਭੇਤ | ਨਹੀਂ | ਜਾਣਦੇ |
| **ਜਿੰਹ** | **ਬੇਦ** | **ਅਉਰ** | **ਕਤੇਬ ॥** |
| ਜਿਸ ਦਾ | ਵੇਦ | ਅਤੇ | ਕਤੇਬਾਂ (ਅੰਜੀਲ, ਤੌਰੇਤ, ਜ਼ੰਬੂਰ ਅਤੇ ਕੁਰਾਨ) |

*ਜਿਸ (ਵਾਹਿਗੁਰੂ ਦਾ) ਭੇਤ ਦੇਵਤੇ ਵੀ ਨਹੀਂ ਜਾਣਦੇ ਅਤੇ ਨਾਹੀਂ (ਹਿੰਦੂ ਮੱਤ ਦੇ) ਵੇਦ ਆਦਿਕ (ਅਤੇ ਸਾਮੀ ਧਰਮਾਂ ਦੀਆਂ ਪੁਸਤਕਾਂ) ਕਤੇਬ ਆਦਿਕ ਹੀ ਜਾਣਦੀਆਂ ਹਨ।*

| | | | | | |
|---|---|---|---|---|---|
| **ਰੂਪ** | **ਰੰਗ** | **ਨ** | **ਜਾਤਿ** | **ਪਾਤਿ** | **ਸੁ,** |
| ਸਰੂਪ | ਵਰਣ | ਨਹੀਂ | ਕੁਲ | ਗੋਤ | ਉਸ ਦਾ |

| | | |
|---|---|---|
| **ਜਾਨਈ** | **ਕਿੰਹ** | **ਜੇਬ**(*ਜ਼ੇਬ*) **॥** |
| ਜਾਣਦਾ | ਕਿਹੋ ਜਿਹੀ | ਆਭਾ, ਸੁੰਦਰਤਾ |

*ਉਸ (ਪਰਮਾਤਮਾ) ਦਾ ਕੋਈ ਰੂਪ-ਰੰਗ ਅਤੇ ਜਾਤ-ਪਾਤ ਨਹੀਂ ਹੈ, ਅਤੇ ਨਾਹੀਂ ਕੋਈ ਜਾਣਦਾ ਹੈ ਕਿ ਉਸਦੀ ਸੁੰਦਰਤਾ ਕਿਵੇਂ ਦੀ ਹੈ?*

| | | | | |
|---|---|---|---|---|
| **ਤਾਤ** | **ਮਾਤ** | **ਨ** | **ਜਾਤ** | **ਜਾਕਰਿ,** |
| ਪਿਤਾ | ਮਾਤਾ | ਨਹੀਂ | ਪੁੱਤਰ ਅਥਵਾ ਸੰਤਾਨ | ਜਿਸ ਦਾ |

| | | |
|---|---|---|
| **ਜਨਮ** | **ਮਰਨ** | **ਬਿਹੀਨ ॥** |
| ਜੰਮਣ | ਮੌਤ | ਬਗੈਰ, ਮੁਕਤ |

*ਜਿਸ (ਅਕਾਲ ਪੁਰਖ) ਦਾ ਕੋਈ ਮਾਤਾ ਪਿਤਾ ਨਹੀਂ, (ਉਸ ਦੀ ਕੋਈ) ਪੁੱਤਰ ਅਥਵਾ ਸੰਤਾਨ ਨਹੀਂ ਅਤੇ ਉਹ ਜਨਮ ਮਰਨ ਤੋਂ ਵੀ ਮੁਕਤ ਹੈ।*

| | | | | |
|---|---|---|---|---|
| **ਚੱਕ੍ਰ** | **ਬੱਕ੍ਰ** | **ਫਿਰੈ** | **ਚਤ੍ਰੁੱ** | **ਚੱਕ** |
| (ਕਾਲ) ਚੱਕਰ | ਵਿੰਗਾ,ਟੇਢਾ | ਫਿਰ ਰਿਹਾ | ਚੌਹਾਂ | ਚੱਕਾਂ ਵਿਚ, ਦਿਸ਼ਾਵਾਂ ਵਿਚ |

| | | |
|---|---|---|
| **ਮਾਨਹੀ** | **ਪੁਰ** | **ਤੀਨ ॥੯੨॥** |
| ਮੰਨਦੇ ਹਨ | ਪੁਰੀਆਂ, ਲੋਕਾਂ | ਤਿੰਨਾਂ |

*ਜਿਸ ਦਾ ਟੇਢਾ ਭਾਵ ਬਿਖ਼ਮ (ਕਾਲ) ਚੱਕਰ, ਚੌਹਾਂ ਚੱਕਾਂ ਭਾਵ ਸਾਰੀ ਧਰਤੀ ਉਪਰ ਫਿਰ ਰਿਹਾ ਹੈ, ਅਤੇ (ਜਿਸ ਨੂੰ) ਤਿੰਨਾਂ ਹੀ ਲੋਕਾਂ ਦੇ (ਲੋਕ ਉਸ ਸਰਬਸ਼ਕਤੀਮਾਨ ਦੀ ਸਮਰੱਥਾ ਨੂੰ) ਮੰਨਦੇ ਹਨ।*

| | | | |
|---|---|---|---|
| **ਲੋਕ** | **ਚਉਦਹ** | **ਕੇ** | **ਬਿਖੈ,** |
| ਲੋਕਾਂ | ਚੌਦਾਂ | ਦੇ | ਵਿਚ |

| | | | |
|---|---|---|---|
| **ਜਗ** | **ਜਾਪਹੀ** *(ਜਾਪਹੀਂ)* | **ਜਿੰਹ** | **ਜਾਪ ॥** |
| ਸ੍ਰਿਸ਼ਟੀ | ਜਪਦੇ | ਜਿਸ ਦਾ | ਜਪ, ਸਿਮਰਨ |

*ਚੌਦਾਂ ਹੀ ਲੋਕਾਂ (ਮੁਸਲਮਾਨੀ ਪੁਸਤਕਾਂ ਅਨੁਸਾਰ ੧੪ ਧਰਤੀ ਤੋਂ ਉਪਰ ਅਤੇ ੧੪ ਧਰਤੀ ਤੋਂ ਹੇਠਾਂ) ਵਿਚ ਜਿਸ (ਵਾਹਿਗੁਰੂ ਦਾ) ਜਾਪ ਜਗਤ (ਦੇ ਸਾਰੇ ਜੀਵ) ਜਪਦੇ ਹਨ।*

| | | | |
|---|---|---|---|
| **ਆਦਿ** | **ਦੇਵ** | **ਅਨਾਦਿ** | **ਮੂਰਤਿ,** |
| ਮੁਢ ਤੋਂ ਹੀ | ਪ੍ਰਕਾਸ਼-ਸਰੂਪ | ਅਨ-ਆਦਿ, ਆਦਿ ਰਹਿਤ | ਹੋਂਦ-ਹਸਤੀ |

| | | | |
|---|---|---|---|
| **ਥਾਪਿਓ** | **ਸਬੈ** | **ਜਿੰਹ** | **ਥਾਪਿ ॥** |
| ਥਾਪੀ, ਸਿਰਜਣਾ ਕੀਤੀ | ਸਾਰੀ | ਜਿਸ ਨੇ | ਰਚਨਾ |

***(ਉਹ ਪਰਮਾਤਮਾ) ਮੁਢ ਤੋਂ ਹੀ ਜੋਤੀ-ਸਰੂਪ ਹੈ ਅਤੇ ਉਸਦੀ ਹਸਤੀ ਆਦਿ-ਰਹਿਤ ਹੈ ਭਾਵ ਉਸ ਦਾ ਕੋਈ ਮੁਢ ਨਹੀਂ ਹੈ। (ਉਸ ਨੇ) ਸਾਰੀ ਰਚਨਾ ਦੀ ਸਿਰਜਣਾ ਕੀਤੀ ਹੈ।***

| | | | |
|---|---|---|---|
| **ਪਰਮ** | **ਰੂਪ** | **ਪੁਨੀਤ** | **ਮੂਰਤਿ** |
| ਸਰਬੋਤਮ | ਸਰੂਪ | ਪਵਿੱਤਰ | ਹੋਂਦ, ਹਸਤੀ |

| | | |
|---|---|---|
| **ਪੂਰਨ** | **ਪੁਰਖੁ** | **ਅਪਾਰ ॥** |
| ਸੰਪੂਰਨ | ਪੁਰਸ਼ | ਪਾਰ ਰਹਿਤ, ਬੇਅੰਤ |

***(ਉਹ ਪ੍ਰਭੂ) ਸਰਬੋਤਮ ਸਰੂਪ ਵਾਲਾ ਹੈ। (ਉਹ) ਪਰਮ-ਪਵਿੱਤਰ ਹਸਤੀ ਹੈ ਅਤੇ ਪਾਰਾਵਾਰ ਰਹਿਤ ਸੰਪੂਰਨ ਪੁਰਸ਼ ਹੈ।***

| | | | |
|---|---|---|---|
| **ਸਰਬ** | **ਬਿਸ੍ਵ** | **ਰਚਿਓ** | **ਸੁਯੰਭਵ**(ਸੁਅੰਭਵ) |
| ਸਾਰਾ | ਵਿਸ਼ਵ, ਸੰਸਾਰ | ਸਿਰਜਿਆ | ਸੁਤੇ-ਪ੍ਰਕਾਸ਼, ਆਪਣੇ ਆਪ ਤੋਂ ਪ੍ਰਕਾਸ਼ਮਾਨ |

| | |
|---|---|
| **ਗੜਨ** | **ਭੰਜਨਹਾਰ ॥੯੩॥** |
| ਘੜਣ ਵਾਲਾ, ਬਨਾਉਣ ਵਾਲਾ | ਭੰਨਣਵਾਲਾ, ਮੇਟਣਵਾਲਾ |

***(ਉਸ ਪਰਮਾਤਮਾ ਨੇ) ਸਾਰਾ ਸੰਸਾਰ ਸਿਰਜਿਆ ਹੈ, (ਪਰ ਆਪ ਉਹ) ਸੁਤੇ-ਪ੍ਰਕਾਸ਼ ਹੈ ਭਾਵ ਉਸ ਨੂੰ ਕਿਸੇ ਨੇ ਨਹੀਂ ਸਿਰਜਿਆ।***

| | | | |
|---|---|---|---|
| **ਕਾਲ** | **ਹੀਨ,** | **ਕਲਾ** | **ਸੰਜੁਗਤਿ,** |
| ਮੌਤ ਤੋਂ | ਮੁਕਤ | ਸ਼ਕਤੀ | ਸਮੇਤ, ਸਾਥ, ਨਾਲ |

| | | |
|---|---|---|
| **ਅਕਾਲ** | **ਪੁਰਖ** | **ਅਦੇਸ ॥** |
| ਕਾਲ-ਮੁਕਤ | ਪੁਰਸ਼ | ਦੇਸ਼-ਰਹਿਤ |

***(ਉਹ) ਕਾਲ ਭਾਵ ਮੌਤ ਤੋਂ ਮੁਕਤ ਹੈ, (ਸਰਬ) ਸ਼ਕਤੀ ਸੰਪੰਨ ਹੈ। (ਉਹ) ਦੇਸ਼-ਕਾਲ ਦੀਆਂ ਸੀਮਾਵਾਂ ਤੋਂ ਪਰ੍ਹੇ, ਅਕਾਲ-ਪੁਰਖ ਹੈ।***

| | | | | |
|---|---|---|---|---|
| **ਧਰਮ** | **ਧਾਮ,** | **ਸੁ** | **ਭਰਮ** | **ਰਹਿਤ,** |
| ਧਰਮ ਦਾ | ਘਰ, ਟਿਕਾਣਾ | ਉਹ | ਵਹਿਮ, ਸੰਸੇ | ਬਿਨਾਂ, ਮੁਕਤ |

| | | |
|---|---|---|
| **ਅਭੂਤ,** | **ਅਲਖ,** | **ਅਭੇਸ ॥** |
| ਪੰਜ-ਤੱਤਾਂ ਤੋਂ ਰਹਿਤ | ਨਾ ਲਖਿਆ ਜਾਣ ਵਾਲਾ | ਭੇਖ-ਰਹਿਤ |

*(ਉਹ ਪਰਮਾਤਮਾ) ਧਰਮ ਦਾ ਘਰ ਹੈ। ਉਹ ਭਰਮਾਂ-ਸੰਸਿਆਂ ਤੋਂ ਮੁਕਤ ਹੈ। ਪੰਜਾਂ ਤੱਤਾਂ ਵਾਲੇ ਵਜੂਦ ਤੋਂ ਰਹਿਤ ਹੈ, ਨਾ ਲਖਿਆ ਜਾਣ ਵਾਲਾ ਭਾਵ ਸਮਝ-ਗੋਚਰਾ ਨਹੀਂ ਹੈ ਅਤੇ ਕਿਸੇ ਵਿਸ਼ੇਸ਼ ਲਿਬਾਸ ਤੋਂ ਵੀ ਮੁਕਤ ਹੈ।*

| | | | | |
|---|---|---|---|---|
| **ਅੰਗ** | **ਰਾਗ** | **ਨ** | **ਰੰਗ** | **ਜਾਕਹਿ,** |
| ਸਰੀਰ | ਪ੍ਰੇਮ, ਮੋਹ | ਨਹੀਂ | ਵਰਣ | ਜਿਸ ਦਾ |
| **ਜਾਤਿ** | **ਪਾਤਿ** | **ਨ** | **ਨਾਮ ॥** | |
| ਕੁਲ | ਗੋਤ | ਨਹੀਂ | ਨਾਂ | |

*(ਉਸ ਕਰਤਾ ਪੁਰਖ਼ ਦਾ ਕੋਈ ਪੰਜਾਂ ਤੱਤਾਂ ਵਾਲਾ) ਸਰੀਰ ਨਹੀਂ ਅਤੇ ਨਾਹੀਂ (ਕੋਈ ਸਰੀਰਕ) ਮੋਹ-ਪਿਆਰ ਹੈ। ਨਾ (ਉਸ ਦਾ) ਕੋਈ ਕੁਲ, ਗੋਤ ਜਾਂ (ਵਿਸ਼ੇਸ਼) ਨਾਮ ਹੈ।*

| | | | |
|---|---|---|---|
| **ਗਰਬ** | **ਗੰਜਨ** | **ਦੁਸਟ**(*ਦੁਸ਼ਟ*) | **ਭੰਜਨ,** |
| ਹੰਕਾਰ | ਤੋੜਨ ਵਾਲਾ | ਦੁਰਜਨ, ਕਲੰਕੀ | ਨਾਸ਼ ਕਰਨ ਵਾਲਾ |
| **ਮੁਕਤਿ** | **ਦਾਇਕ** | **ਕਾਮ ॥੮੪॥** | |
| ਮੁਕਤੀ, ਛੁਟਕਾਰਾ | ਦੇਣ ਵਾਲਾ | ਕਾਮਨਾ | |

*(ਉਹ ਪਰਮਾਤਮਾ ਸਭ ਅਹੰਕਾਰੀਆਂ ਦਾ) ਹੰਕਾਰ ਤੋੜਨ ਵਾਲਾ ਅਤੇ ਦੁਸ਼ਟਾਂ ਦਾ ਨਾਸ਼ ਕਰਨ ਵਾਲਾ ਹੈ। (ਉਹ) ਮੁਕਤੀ-ਦਾਤਾ ਅਤੇ (ਸਭ) ਕਾਮਨਾਵਾਂ (ਪੂਰੀਆਂ ਕਰਨ ਵਾਲਾ ਹੈ)*

| | | | | |
|---|---|---|---|---|
| **ਆਪ** | **ਰੂਪ,** | **ਅਮੀਕ,** | **ਅਨ** | **ਉਸਤਤਿ,** |
| ਆਪਣੇ ਆਪ ਤੋਂ | ਸਰੂਪ | ਡੂੰਘਾ, ਅਥਾਹ | ਰਹਿਤ | ਵਡਿਆਈ |
| **ਏਕ** | **ਪੁਰਖ** | **ਅਵਧੂਤ ॥** | | |
| ਇੱਕ | ਪੁਰਸ਼ | ਵਿਰਕਤ | | |

*(ਉਸ ਪਰਮਾਤਮਾ ਦਾ) ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ ਭਾਵ ਸੁਤੇ-ਪ੍ਰਕਾਸ਼ ਹੈ। ਉਹ ਗਹਿਰ-ਗੰਭੀਰ ਹੈ। ਉਹ ਉਸਤਤਾਂ-ਵਡਿਆਈਆਂ ਤੋਂ ਬਾਹਰਾ ਹੈ ਭਾਵ ਉਹ ਇਨਾਂ ਮਹਾਨ ਹੈ ਕਿ ਉਸਦੀ ਪੂਰੀ ਤਰ੍ਹਾਂ ਵਡਿਆਈ ਕੀਤੀ ਹੀ ਨਹੀਂ ਜਾ ਸਕਦੀ। (ਉਹ ਮਾਇਆਵੀ ਬੰਧਨਾਂ ਤੋਂ) ਵਿਰਕਤ ਇੱਕੋ ਇੱਕ ਪੁਰਖ਼ ਹੈ।*

| | | | |
|---|---|---|---|
| **ਗਰਬ** | **ਗੰਜਨ,** | **ਸਰਬ** | **ਭੰਜਨ,** |
| ਹੰਕਾਰ | ਤੋੜਨਹਾਰ | ਸਾਰਿਆਂ | ਵਿਨਾਸ਼ ਕਰਨ ਵਾਲਾ |
| **ਆਦਿ** | **ਰੂਪ** | **ਅਸੂਤ ॥** | |
| ਮੁਢ ਤੋਂ ਹੀ | ਸਰੂਪ | ਜਨਮ ਤੋਂ ਰਹਿਤ | |

***(ਉਹ ਪਰਮੇਸ਼ਰ ਸਭਨਾਂ ਅਹੰਕਾਰੀਆਂ ਦਾ) ਹੰਕਾਰ ਤੋੜਨ ਵਾਲਾ ਹੈ, ਸਾਰਿਆਂ ਦਾ ਵਿਨਾਸ਼ ਕਰਨ ਵਾਲਾ ਹੈ।** (ਉਸ ਦਾ) **ਸਰੂਪ ਭਾਵ ਵਜੂਦ ਆਦਿ ਭਾਵ ਮੁਢ ਤੋਂ ਹੀ ਹੈ ਅਤੇ ਉਹ ਜਨਮ ਤੋਂ ਵੀ ਮੁਕਤ ਹੈ।***

| | | | |
|---|---|---|---|
| **ਅੰਗ** | **ਹੀਨ,** | **ਅਭੰਗ,** | **ਅਨਾਤਮ,** |
| ਸਰੀਰ | ਬਿਨਾਂ, ਰਹਿਤ | ਭੰਗ ਨਾ ਹੋਣ ਵਾਲਾ, ਅਵਿਨਾਸ਼ੀ | ਅੰਤਹਕਰਣ ਰਹਿਤ |
| **ਏਕ** | **ਪੁਰਖ** | **ਅਪਾਰ ॥** | |
| ਇੱਕ | ਪੁਰਸ਼ | ਪਾਰ ਰਹਿਤ, ਬੇਅੰਤ | |

***(ਉਹ ਪਰਮਾਤਮਾ ਪੰਜ ਭੂਤਕੀ) ਸਰੀਰ ਭਾਵ ਵਜੂਦ ਤੋਂ ਰਹਿਤ ਹੈ। ਕਦੇ ਨਾ ਭੰਗ ਹੋਣ ਵਾਲਾ ਭਾਵ ਅਵਿਨਾਸ਼ੀ ਹੈ। ਜੀਵ-ਆਤਮਾ ਤੋਂ ਬਿਨਾਂ ਭਾਵ ਅੰਤਹਕਰਣ ਤੋਂ ਰਹਿਤ ਹੈ। ਉਹ ਇੱਕੋ-ਇੱਕ ਪਾਰ ਰਹਿਤ ਭਾਵ ਬੇਅੰਤ ਪੁਰਖ਼ ਹੈ।***

| | | | |
|---|---|---|---|
| **ਸਰਬ** | **ਲਾਇਕ,** | **ਸਰਬ** | **ਘਾਇਕ,** |
| ਸਭ ਕੁਝ | ਯੋਗ | ਸਾਰਿਆਂ | ਘਾਤ ਕਰਨ ਵਾਲਾ, ਮਾਰਨ ਵਾਲਾ |
| **ਸਰਬ** | **ਕੋ** | **ਪ੍ਰਤਿਪਾਰ ॥੮੫॥** | |
| ਸਾਰਿਆਂ | ਨੂੰ | ਪਾਲਣ ਵਾਲਾ | |

***(ਉਹ ਪ੍ਰਭੂ) ਸਭ ਕੁਝ** (ਦੇ ਕਰਨ) **ਯੋਗ ਹੈ। ਸਾਰਿਆਂ ਦਾ ਵਿਨਾਸ਼ ਕਰਨ ਵਾਲਾ ਹੈ ਅਤੇ ਸਭਨਾਂ ਦੀ ਪ੍ਰਤਿਪਾਲਣਾ ਕਰਨ ਵਾਲਾ ਵੀ ਹੈ।***

| | | | |
|---|---|---|---|
| **ਸਰਬ** | **ਗੰਤਾ** | **ਸਰਬ** | **ਹੰਤਾ,** |
| ਸਾਰਿਆਂ | ਪਹੁੰਚ ਕਰਨ ਵਾਲਾ | ਸਾਰਿਆਂ | ਹਨਨ ਕਰਨ ਵਾਲਾ, ਮਾਰਨ ਵਾਲਾ |
| **ਸਰਬ** | **ਤੇ** | **ਅਨਭੇਖ ॥** | |
| ਸਾਰਿਆਂ | ਤੋਂ | ਨਿਰਾਲੇ ਭੇਖ ਵਾਲਾ | |

***(ਉਹ ਪਰਮਾਤਮਾ) ਸਭ ਤਾਈਂ ਅਪੜਨ ਵਾਲਾ ਹੈ, ਸਾਰਿਆਂ ਦਾ ਵਿਨਾਸ਼ ਕਰਨ ਵਾਲਾ ਵੀ ਹੈ ਅਤੇ ਸਾਰਿਆਂ ਤੋਂ ਨਿਰਾਲੇ/ਅਸਚਰਜ ਭੇਖ ਵਾਲਾ (ਭਾਵ ਜਨਮ-ਮਰਨ ਤੋਂ ਰਹਿਤ ਸਰੂਪ ਵਾਲਾ) ਹੈ।***

| | | | | |
|---|---|---|---|---|
| **ਸਰਬ** | **ਸਾਸਤ੍ਰ** *(ਸ਼ਾਸਤ੍ਰ)* | **ਨ** | **ਜਾਨਹੀ** *(ਜਾਨਹੀਂ)*, | |
| ਸਾਰੇ | ਧਰਮ ਪੁਸਤਕਾਂ | ਨਹੀਂ | ਜਾਣਦੇ | |
| ਜਿਹ | ਰੂਪ | ਰੰਗ | ਅਰੁ | ਰੇਖ ॥ |
| ਜਿਸਦਾ | ਸਰੂਪ | ਵਰਣ | ਅਤੇ | ਚਿਹਨ-ਚਕ੍ਰ |

***ਜਿਸ (ਅਕਾਲ ਪੁਰਖ਼ ਦਾ) ਰੂਪ-ਰੰਗ ਅਤੇ ਚਿਹਨ-ਚਕ੍ਰ ਸ਼ਾਸਤ੍ਰ ਆਦਿਕ ਵੀ ਨਹੀਂ ਜਾਣਦੇ।***

| | | | |
|---|---|---|---|
| **ਪਰਮ,** | **ਬੇਦ** | **ਪੁਰਾਣ** | **ਜਾਕਹਿ,** |
| ਮਹਾਨ, ਸਿਰਮੌਰ | ਵੇਦ | ਅਠਾਰਾਂ ਪੁਰਾਣ | ਜਿਸ ਨੂੰ |
| **ਨੇਤ** | **ਭਾਖਤ** | **ਨਿੱਤ ॥** | |
| ਨ+ਇਤ | ਭਾਖਦੇ, ਕਹਿੰਦੇ | ਹਰ ਰੋਜ਼ | |

***(ਹੇ ਵਾਹਿਗੁਰੂ ! ਤੂੰ) ਮਹਾਨ ਹੈਂ। ਵੇਦ ਅਤੇ ਪੁਰਾਣ ਆਦਿਕ ਧਾਰਮਿਕ ਪੁਸਤਕਾਂ ਜਿਸ ਨੂੰ ਨਿੱਤ ਹੀ, ਨ ਇਤੀ, ਨ ਇਤੀ ਭਾਵ ਬੇਅੰਤ ਬੇਅੰਤ ਕਹਿੰਦੇ ਹਨ।***

| | | | |
|---|---|---|---|
| **ਕੋਟਿ** | **ਸਿੰਮ੍ਰਿਤਿ** | **ਪੁਰਾਨ** | **ਸਾਸਤ੍ਰ** *(ਸ਼ਾਸਤ੍ਰ)*, |
| ਕਰੋੜਾਂ | ਸਿਮਰਤੀਆਂ | ਪੁਰਾਣ | ਸ਼ਾਸਤਰ |
| **ਨ** | **ਆਵਈ** | **ਵਹੁ** | **ਚਿੱਤਿ ॥੮੬॥** |
| ਨਹੀਂ | ਆਉਂਦਾ | ਉਹ | ਚੇਤਨਾ ਵਿਚ |

***ਕਰੋੜਾਂ ਸਿਮਰਤੀਆਂ, ਪੁਰਾਣਾਂ ਅਤੇ ਸ਼ਾਸਤਰ ਆਦਿਕ ਧਰਮ ਪੁਸਤਕਾਂ ਰਾਹੀਂ ਵੀ (ਉਸ ਅਗਮ ਅਗੋਚਰ ਪਰਮਾਤਮਾ ਦੀ) ਚਿਤ ਵਿਚ ਸਮਝ ਨਹੀਂ ਆਉਂਦੀ।***

**ਮਧੁਭਾਰ ਛੰਦ ॥**
ਚਾਰ ਚਰਨਾਂ ਵਾਲਾ ਇੱਕ ਕਾਵਿ-ਰੂਪ ਜਿਸ ਦੇ ਚਾਰ ਚਰਣ ਹੁੰਦੇ ਹਨ।

**ਤ੍ਵ ਪ੍ਰਸਾਦਿ ॥**
ਤੇਰੀ ਕਿਰਪਾ ਦੁਆਰਾ (ਉਚਾਰਣ ਕਰਦਾ ਹਾਂ)

| | | |
|---|---|---|
| **ਗੁਨ** | **ਗਨ** | **ਉਦਾਰ ॥** |
| ਗੁਣਾਂ | ਪੁੰਜ, ਗ੍ਰੋਹ, ਝੁੰਡ | ਦਾਤਾ, ਦਾਨੀ |

***(ਹੇ ਪ੍ਰਭੂ। ਤੂੰ) ਬੇਸ਼ੁਮਾਰ ਗੁਣਾਂ ਦਾ ਦਾਤਾ ਹੈਂ ਅਥਵਾ ਉਨ੍ਹਾਂ ਨੂੰ ਦੇਣ ਵਾਲਾ ਹੈਂ।***

**ਮਹਿਮਾ** **ਅਪਾਰ ॥**
ਵਡਿਆਈ ਪਾਰ ਰਹਿਤ, ਬੇਅੰਤ

*(ਹੇ ਵਾਹਿਗੁਰੂ ! ਤੂੰ) ਬੇਅੰਤ ਵਡਿਆਈਆਂ ਵਾਲਾ ਹੈਂ।*

**ਆਸਨ** **ਅਭੰਗ ॥**
ਸਿੰਘਾਸਣ ਭੰਗ ਨਾ ਹੋਣ ਵਾਲਾ

*(ਹੇ ਪਰਮਾਤਮਾ ! ਤੇਰਾ) ਸਿੰਘਾਸਣ ਨਾਸ਼-ਰਹਿਤ ਭਾਵ ਸਥਿਰ ਅਥਵਾ ਅਡੋਲ ਹੈ।*

**ਉਪਮਾ** **ਅਨੰਗ ॥੯੭॥**
ਵਡਿਆਈ, ਸਿਫ਼ਤ, ਤਾਰੀਫ਼ ਬੇਮਿਸਾਲ, ਅਸੀਮ

*(ਹੇ ਪ੍ਰਭੂ ! ਤੇਰੀ) ਤਾਰੀਫ਼ ਅਸੀਮ ਹੈ।*

**ਅਨਭਉ** **ਪ੍ਰਕਾਸ**(*ਪ੍ਰਕਾਸ਼*) **॥**
ਆਪਣੇ ਆਪ ਤੋਂ ਪ੍ਰਕਾਸ਼ਮਾਨ

*(ਹੇ ਪਰਮਾਤਮਾ ! ਤੂੰ) ਆਪਣੇ ਆਪ ਤੋਂ (ਪ੍ਰਕਾਸ਼ਮਾਨ ਹੋਇਆ ਹੈਂ)*

**ਨਿਸਦਿਨ** **ਅਨਾਸ ॥**
ਰਾਤ-ਦਿਨ ਨਾਸ਼-ਰਹਿਤ, ਅਵਿਨਾਸ਼ੀ

*(ਹੇ ਵਾਹਿਗੁਰੂ ! ਤੂੰ) ਰਾਤ-ਦਿਨ ਅਥਵਾ ਹਰ ਵੇਲੇ ਮੌਜੂਦ ਹੈਂ ਅਤੇ ਅਵਿਨਾਸ਼ੀ ਹੈਂ।*

**ਆਜਾਨ** **ਬਾਹੁ ॥**
ਪ੍ਰਕ੍ਰਿਤੀ ਪ੍ਰੇਰਕ, ਸੰਚਾਲਕ

*(ਹੇ ਪਰਮਾਤਮਾ ! ਤੂੰ ਸਾਰੀ) ਪ੍ਰਕ੍ਰਿਤੀ ਦਾ ਸੰਚਾਲਕ ਅਥਵਾ ਚਲਾਉਣ ਵਾਲਾ ਹੈਂ।*

**ਸਾਹਾਨ**(*ਸ਼ਾਹਾਨ*) **ਸਾਹੁ**(*ਸ਼ਾਹ*) **॥੯੮॥**
ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ

*(ਹੇ ਪ੍ਰਭੂ ! ਤੂੰ) ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਹੈਂ।*

**ਰਾਜਾਨ** **ਰਾਜ ॥**
ਰਾਜਿਆਂ ਦਾ ਰਾਜਾ

*(ਹੇ ਵਾਹਿਗੁਰੂ ! ਤੂੰ) ਰਾਜਿਆਂ ਦਾ ਮਹਾਰਾਜਾ ਹੈਂ।*

**ਭਾਨਾਨ** **ਭਾਨ ॥**
ਸੂਰਜਾਂ ਦਾ ਸੂਰਜ

*(ਹੇ ਅਕਾਲ ਪੁਰਖ ! ਤੂੰ) ਸੂਰਜਾਂ ਦਾ ਮਹਾਂ-ਸੂਰਜ ਹੈਂ।*

**ਦੇਵਾਨ** **ਦੇਵ ॥**
ਦੇਵਤਿਆਂ ਦਾ ਸ਼੍ਰੋਮਣੀ ਦੇਵ

*(ਹੇ ਪ੍ਰਭੂ ! ਤੂੰ) ਦੇਵਤਿਆਂ ਦਾ ਸ਼੍ਰੋਮਣੀ ਦੇਵ ਹੈਂ।*

**ਉਪਮਾ** **ਮਹਾਨ ॥੯੯॥**
ਸਿਫ਼ਤ, ਵਡਿਆਈ, ਤਾਰੀਫ਼ ਵੱਡੀ, ਉੱਚੀ

*(ਹੇ ਵਾਹਿਗੁਰੂ ! ਤੂੰ) ਵੱਡੀ ਸਿਫ਼ਤ ਵਾਲਾ ਹੈਂ।*

**ਇੰਦ੍ਰਾਨ** **ਇੰਦ੍ਰ ॥**
ਇੰਦਰ ਦੇਵਤਿਆਂ ਇੰਦ੍ਰਾਂ ਦਾ ਮਹਾਰਾਜਾ

*(ਹੇ ਪ੍ਰਭੂ ! ਤੂੰ ਸਭ) ਦੇਵਤਿਆਂ ਦੇ ਰਾਜਿਆਂ ਇੰਦ੍ਰਾਂ ਦਾ ਵੀ ਮਹਾਰਾਜਾ ਹੈਂ।*

**ਬਾਲਾਨ** **ਬਾਲ ॥**
ਉੱਚਿਆਂ ਤੋਂ ਉੱਚਾ

*(ਹੇ ਪ੍ਰਭੂ ! ਤੂੰ) ਉੱਚਿਆਂ ਤੋਂ ਵੀ ਉੱਚਾ ਹੈਂ।*

**ਰੰਕਾਨ** **ਰੰਕ ॥**
ਕੰਗਾਲਾਂ ਕੰਗਾਲ

*(ਹੇ ਪਰਮਾਤਮਾ ! ਤੂੰ) ਕੰਗਾਲਾਂ ਵਿਚ ਮਹਾਂ-ਕੰਗਾਲ ਹੈਂ।*

| | | |
|---|---|---|
| **ਕਾਲਾਨ** | **ਕਾਲ ॥੯੦॥** | |
| ਮੌਤ ਦੀ ਵੀ | ਮੌਤ | |

*(ਹੇ ਪ੍ਰਭੂ ! ਤੂੰ) ਕਾਲਾਂ ਦਾ ਮਹਾਂ-ਕਾਲ ਅਥਵਾ ਮੌਤ ਦੀ ਵੀ ਮੌਤ ਹੈਂ।*

| | | |
|---|---|---|
| **ਅਨਭੂਤ** | **ਅੰਗ ॥** | |
| ਤੱਤਾਂ ਤੋਂ ਰਹਿਤ | ਸਰੀਰ, ਹੋਂਦ, ਵਜੂਦ | |

*(ਹੇ ਵਾਹਿਗੁਰੂ ! ਤੂੰ ਪੰਜਾਂ ਤੱਤਾਂ ਵਾਲੇ) ਵਜੂਦ ਤੋਂ ਰਹਿਤ ਹੈਂ।*

| | | |
|---|---|---|
| **ਆਭਾ** | **ਅਭੰਗ ॥** | |
| ਪ੍ਰਭਾ, ਚਮਕ, ਪ੍ਰਕਾਸ਼ | ਭੰਗ ਨਾ ਹੋਣ ਵਾਲੀ, ਅਵਿਨਾਸ਼ੀ | |

*(ਹੇ ਪਰਮਾਤਮਾ ! ਤੇਰ ਨੂਰੀ) ਚਮਕ ਅਵਿਨਾਸ਼ੀ ਹੈ ਅਥਵਾ ਸਦੀਵੀ ਹੈ।*

| | | |
|---|---|---|
| **ਗਤਿ** | **ਮਿਤਿ** | **ਅਪਾਰ ॥** |
| ਗਿਆਨ | ਮਰਿਯਾਦਾ | ਪਾਰ ਰਹਿਤ, |

*(ਹੇ ਪ੍ਰਭੂ ! ਤੇਰੀ) ਗਤਿ-ਮਿਤਿ ਭਾਵ ਗਿਆਨ ਅਤੇ ਮਰਿਯਾਦਾ ਪਾਰਾਵਾਰ ਤੋਂ ਰਹਿਤ ਹੈ।*

| | | |
|---|---|---|
| **ਗੁਨ** | **ਗਨ** | **ਉਦਾਰ ॥੯੧॥** |
| ਗੁਣਾਂ | ਸਮੂਹ, ਸਾਰੇ | ਦਾਤਾ, ਦੇਣ ਵਾਲਾ |

*(ਹੇ ਵਾਹਿਗੁਰੂ ! ਤੂੰ) ਬੇਸ਼ੁਮਾਰ ਗੁਣਾਂ ਨੂੰ ਦੇਣ ਵਾਲਾ ਹੈਂ।*

| | | |
|---|---|---|
| **ਮੁਨਿ** | **ਗਨ** | **ਪ੍ਰਨਾਮ ॥** |
| ਮੁਨੀ | ਸਮੂਹ | ਪ੍ਰਣਾਮ, ਨਮਸਕਾਰ |

*(ਹੇ ਪਰਮਾਤਮਾ ! ਤੈਨੂੰ) ਸਮੂਹ ਮੁਨੀ-ਜਨ ਪ੍ਰਣਾਮ* (ਕਰਦੇ ਹਨ)

| | | |
|---|---|---|
| **ਨਿਰਭੈ** | **ਨਿਕਾਮ ॥** | |
| ਭੈ-ਰਹਿਤ | ਕਾਮਨਾ-ਰਹਿਤ | |

*(ਹੇ ਅਕਾਲ ਪੁਰਖ ! ਤੂੰ ਸਭ ਪ੍ਰਕਾਰ ਦੇ) ਭੈ ਤੋਂ ਮੁਕਤ ਅਤੇ ਇੱਛਾਵਾਂ ਤੋਂ ਰਹਿਤ ਹੈਂ।*

| | | |
|---|---|---|
| **ਅਤਿ** | **ਦੁਤਿ** | **ਪ੍ਰਚੰਡ ॥** |
| ਅਤੀ, ਬਹੁਤ | ਤੇਜ, ਪ੍ਰਕਾਸ਼ | ਪ੍ਰਬਲ, ਅਸਹਿ |

*(ਹੇ ਪ੍ਰਭੂ ! ਤੂੰ) ਅਤਿਅੰਤ ਹੀ ਪ੍ਰਬਲ ਤੇਜ (ਪ੍ਰਕਾਸ਼) ਵਾਲਾ ਹੈਂ ।*

| | | |
|---|---|---|
| **ਮਿਤਿ** | **ਗਤਿ** | **ਅਖੰਡ ॥੯੨॥** |
| ਮਰਿਯਾਦਾ | ਗਿਆਨ | ਖੰਡਨ-ਰਹਿਤ, ਅਵਿਨਾਸ਼ੀ |

*(ਹੇ ਪਰਮਾਤਮਾ ! ਤੇਰਾ) ਗਿਆਨ ਅਤੇ ਮਰਿਯਾਦਾ ਅਵਿਨਾਸ਼ੀ ਹੈ ।*

| | |
|---|---|
| **ਆਲਿਸਜ** | **ਕਰਮ ॥** |
| ਨ੍ਰਿਤਕਾਰੀ | ਕੰਮ, ਕਾਰਜ |

*(ਹੇ ਵਾਹਿਗੁਰੂ ! ਤੇਰੇ ਜਗਤ ਨੂੰ) ਨ੍ਰਿਤਕਾਰੀ ਕਰਾਉਣ ਵਾਲੇ ਕਰਮ ਹਨ । ਭਾਵ ਤੂੰ ਸਾਰੇ ਜਗਤ ਨੂੰ ਨਾਚ ਨਚਾ ਰਿਹਾ ਹੈਂ ।*

| | |
|---|---|
| **ਆਦ੍ਰਿਸਜ** | **ਧਰਮ ॥** |
| ਨਮੂਨਾ, ਮਿਸਾਲ | ਨਿਆਂ, ਇਨਸਾਫ਼ |

*ਹੇ ਪਰਮਾਤਮਾ ! ਤੇਰਾ ਨਿਆਂ ਅਥਵਾ ਇਨਸਾਫ਼ (ਇੱਕ) ਨਮੂਨਾ ਜਾਂ ਮਿਸਾਲ ਹੈ । ਭਾਵ ਉਸ ਵਰਗਾ ਨਿਆਂ ਹੋਰ ਕੋਈ ਨਹੀਂ ਕਰ ਸਕਦਾ ।*

| | |
|---|---|
| **ਸਰਬਾ** | **ਭਰਣਾਢਯ ॥** |
| ਸਭਨਾਂ | ਆਭਰਣ+ਆਢਯ ਭਾਵ ਭੂਸ਼ਣਾਂ ਦਾ ਧਾਰਨ ਕਰਨ ਵਾਲਾ |

*(ਹੇ ਪਰਮਾਤਮਾ ! ਤੂੰ) ਸਭਨਾਂ ਸ਼ਿੰਗਾਰਾਂ ਅਥਵਾ ਭੂਸ਼ਣਾਂ ਦਾ ਧਾਰਨ ਕਰਨਵਾਲਾ ਹੈਂ ।*

| | |
|---|---|
| **ਅਨਡੰਡ** | **ਬਾਢਯ ॥੯੩॥** |
| ਡੰਡ-ਰਹਿਤ, ਸਜ਼ਾ-ਰਹਿਤ | ਨਿਸਚੇ ਹੀ, ਸੱਚਮੁੱਚ |

*(ਹੇ ਪ੍ਰਭੂ ! ਤੂੰ) ਨਿਸਚੇ ਹੀ (ਕਿਸੇ ਵੀ ਪ੍ਰਕਾਰ ਦੀ) ਸਜ਼ਾ ਤੋਂ ਮੁਕਤ ਹੈਂ ।*

***ਚਾਚਰੀ ਛੰਦ ॥***
ਚਾਰ ਚਰਣਾਂ ਵਾਲਾ ਇੱਕ ਕਾਵਿ ਰੂਪ

**ਤ੍ਵ ਪ੍ਰਸਾਦਿ ॥**
ਤੇਰੀ ਕਿਰਪਾ ਦੁਆਰਾ (ਉਚਾਰਣ ਕਰਦਾ ਹਾਂ)

**ਗੁਬਿੰਦੇ ॥** **ਮੁਕੰਦੇ ॥**
ਵਿਥਿਆ ਨੂੰ ਜਾਨਣ ਵਾਲਾ ਮੁਕਤੀ ਦਾਤਾ

***(ਹੇ ਪ੍ਰਭੂ! ਤੂੰ ਸਾਰਿਆਂ ਦੀ) ਵਿਥਿਆ ਨੂੰ ਜਾਨਣ ਵਾਲਾ ਹੈਂ। (ਤੂੰ) ਮੁਕਤੀ-ਦਾਤਾ ਵੀ ਹੈਂ।***

**ਉਦਾਰੇ ॥** **ਅਪਾਰੇ ॥੯੪॥**
ਦਾਤਾ, ਦੇਣ ਵਾਲਾ ਪਾਰ ਰਹਿਤ, ਬੇਅੰਤ

***(ਹੇ ਵਾਹਿਗੁਰੂ! ਤੂੰ ਬਖਸ਼ਿਸ਼ਾਂ) ਦੇਣ ਵਾਲਾ ਹੈਂ ਅਤੇ ਬੇਅੰਤ ਹੈਂ।***

**ਹਰੀਅੰ ॥** **ਕਰੀਅੰ ॥**
ਹਰਣ-ਕਰਤਾ, ਨਾਸ਼ ਕਰਨ ਵਾਲਾ ਕਰਨਹਾਰ, ਸਿਰਜਣਹਾਰ

***(ਹੇ ਪਰਮਾਤਮਾ! ਤੂੰ ਸਭਨਾਂ ਨੂੰ) ਨਾਸ਼ ਕਰਨ ਵਾਲਾ ਹੈਂ ਅਤੇ ਸਭਨਾਂ ਦਾ ਸਿਰਜਣਹਾਰ*** *(ਕਰਤਾ)* ***ਵੀ ਹੈਂ।***

**ਨ੍ਰਿਨਾਮੇ***(ਨਰਿਨਾਮੇ)* **॥** **ਅਕਾਮੇ ॥੯੫॥**
ਨਾਮ-ਰਹਿਤ ਕਾਮਨਾ-ਰਹਿਤ

***(ਹੇ ਅਕਾਲ ਪੁਰਖ! ਤੂੰ ਕਿਸੇ ਵਿਸ਼ੇਸ਼) ਨਾਮ ਤੋਂ ਮੁਕਤ ਹੈਂ ਅਤੇ ਕਾਮਨਾਵਾਂ ਤੋਂ ਵੀ ਰਹਿਤ ਹੈਂ।***

**ਭੁਜੰਗ** **ਪ੍ਰਯਾਤੁ***(ਪ੍ਰਿਆਤ)* **ਛੰਦ ॥**
ਸਰਪ ਦੀ ਚਾਲ ਜੈਸਾ ਚਾਰ ਚਰਣ ਵਾਲਾ ਇੱਕ ਕਾਵਿ-ਰੂਪ

**ਚੱਤ੍ਰ** **ਚੱਕ੍ਰ** **ਕਰਤਾ ॥**
ਚਹੁੰਆਂ ਚੱਕਾਂ, ਦਿਸ਼ਾਵਾਂ ਕਰਨਹਾਰ, ਰਚਨਹਾਰ

***(ਹੇ ਪ੍ਰਭੂ! ਤੂੰ) ਚਹੁੰਆਂ ਦਿਸ਼ਾਵਾਂ ਭਾਵ ਸਮੂਹ ਸ੍ਰਿਸ਼ਟੀ ਦਾ ਸਿਰਜਣਹਾਰ ਹੈਂ।***

**ਚੱਤ੍ਰ** **ਚੱਕ੍ਰ** **ਹਰਤਾ ॥**
ਚਹੁੰਆਂ ਚੱਕਾਂ, ਦਿਸ਼ਾਵਾਂ ਹਰਨ ਵਾਲਾ, ਵਿਨਾਸ਼ ਕਰਨ ਵਾਲਾ

***(ਹੇ ਵਾਹਿਗੁਰੂ! ਤੂੰ) ਚਹੁੰਆਂ ਦਿਸ਼ਾਵਾਂ ਭਾਵ ਸਾਰੇ ਸੰਸਾਰ ਦਾ ਵਿਨਾਸ਼-ਕਰਨ ਵਾਲਾ ਵੀ ਹੈਂ।***

**ਚੱਤ੍ਰ** **ਚੱਕ੍ਰ** **ਦਾਨੇ ॥**
ਚਹੁੰਆਂ ਚੱਕਾਂ, ਦਿਸ਼ਾਵਾਂ ਦਾਨ ਦੇਣ ਵਾਲਾ

*(ਹੇ ਪਰਮਾਤਮਾ! ਤੂੰ) ਚਹੁੰਆਂ ਚੱਕਾਂ ਭਾਵ ਸਾਰੇ ਵਿਸ਼ਵ ਨੂੰ ਦਾਤਾਂ ਬਖਸ਼ਣ ਵਾਲਾ ਵੀ ਹੈਂ।*

| | | |
|---|---|---|
| **ਚੱਤ੍ਰ** | **ਚੱਕ੍ਰ** | **ਜਾਨੇ ॥੯੬॥** |
| ਚਹੁੰਆਂ | ਚੱਕਾਂ, ਦਿਸ਼ਾਵਾਂ | ਜਾਨਣਹਾਰ |

*(ਹੇ ਅਕਾਲ ਪੁਰਖ! ਤੂੰ) ਚਹੁੰਆਂ ਚੱਕਾਂ ਭਾਵ ਸਾਰੇ ਸੰਸਾਰ ਦੇ (ਜੀਵਾਂ ਦੇ ਸਭ ਕੁਝ ਦਾ) ਜਾਨਣਹਾਰ ਹੈਂ।*

| | | |
|---|---|---|
| **ਚੱਤ੍ਰ** | **ਚੱਕ੍ਰ** | **ਵਰਤੀ ॥** |
| ਚਹੁੰਆਂ | ਚੱਕਾਂ, ਦਿਸ਼ਾਵਾਂ | ਵਰਤਣਹਾਰ |

*(ਹੇ ਵਾਹਿਗੁਰੂ! ਤੂੰ) ਚਹੁੰਆਂ ਚੱਕਾਂ ਭਾਵ ਸਾਰੇ ਵਿਸ਼ਵ ਵਿਚ (ਵਿਆਪਕ ਹੋਕੇ) ਵਰਤ ਰਿਹਾ ਹੈਂ।*

| | | |
|---|---|---|
| **ਚੱਤ੍ਰ** | **ਚੱਕ੍ਰ** | **ਭਰਤੀ ॥** |
| ਚਹੁੰਆਂ | ਚੱਕਾਂ, ਦਿਸ਼ਾਵਾਂ | ਭਰਣ-ਪੋਸ਼ਣ ਵਾਲਾ, ਪ੍ਰਤਿਪਾਲਕ |

*(ਹੇ ਪ੍ਰਭੂ! ਤੂੰ) ਚਹੁੰਆਂ ਚੱਕਾਂ ਭਾਵ ਸਾਰੇ ਵਿਸ਼ਵ ਦਾ ਪਾਲਣਹਾਰ ਹੈਂ।*

| | | |
|---|---|---|
| **ਚੱਤ੍ਰ** | **ਚੱਕ੍ਰ** | **ਪਾਲੇ ॥** |
| ਚਹੁੰਆਂ | ਚੱਕਾਂ, ਦਿਸ਼ਾਵਾਂ | ਰੱਖਿਆ ਕਰਨ ਵਾਲਾ |

*(ਹੇ ਪਰਮਾਤਮਾ! ਤੂੰ) ਚਹੁੰਆਂ ਚੱਕਾਂ ਭਾਵ ਸਾਰੇ ਸੰਸਾਰ ਦੀ ਰੱਖਿਆ ਕਰਨ ਵਾਲਾ ਵੀ ਹੈਂ।*

| | | |
|---|---|---|
| **ਚੱਤ੍ਰ** | **ਚੱਕ੍ਰ** | **ਕਾਲੇ ॥੯੭॥** |
| ਚਹੁੰਆਂ | ਚੱਕਾਂ, ਦਿਸ਼ਾਵਾਂ | ਲੈਅ ਕਰਨ ਵਾਲਾ, ਵਿਨਾਸ਼ ਕਰਨ ਵਾਲਾ |

*(ਹੇ ਈਸ਼ਵਰ! ਤੂੰ) ਚਹੁੰਆਂ ਚੱਕਾਂ ਭਾਵ ਸਾਰੇ ਵਿਸ਼ਵ ਦਾ ਵਿਨਾਸ਼ ਕਰਨ ਵਾਲਾ ਵੀ ਹੈਂ।*

| | | |
|---|---|---|
| **ਚੱਤ੍ਰ** | **ਚੱਕ੍ਰ** | **ਪਾਸੇ ॥** |
| ਚਹੁੰਆਂ | ਚੱਕਾਂ, ਦਿਸ਼ਾਵਾਂ | ਪਾਸ, ਸਮੀਪ, ਕੋਲ, ਨੇੜੇ |

*(ਹੇ ਕਰਤਾ ਪੁਰਖ! ਤੂੰ) ਚਹੁੰਆਂ ਚੱਕਾਂ ਭਾਵ ਸਾਰੇ ਜਗਤ ਦੇ (ਜੀਵਾਂ ਦੇ ਅਤਿਅੰਤ) ਨਜ਼ਦੀਕ ਹੈਂ।*

| | | |
|---|---|---|
| **ਚੱਤ੍ਰ** | **ਚੱਕ੍ਰ** | **ਵਾਸੇ ॥** |
| ਚਹੁੰਆਂ | ਚੱਕਾਂ, ਦਿਸ਼ਾਵਾਂ | ਵਾਸਾ ਕਰਨ ਵਾਲਾ |

*(ਹੇ ਅਕਾਲ ਪੁਰਖ! ਤੂੰ) ਚਹੁੰਆਂ ਚੱਕਾਂ ਭਾਵ ਸਾਰੇ ਵਿਸ਼ਵ (ਦੇ ਕਣ ਕਣ ਵਿਚ) ਵਾਸਾ ਕਰਨ ਵਾਲਾ ਹੈਂ।*

| | | |
|---|---|---|
| **ਚੱਤ੍ਰ** | **ਚੱਕ੍ਰ** | **ਮਾਨਯੈ ॥** |
| ਚਹੁੰਆਂ | ਚੱਕਾਂ, ਦਿਸ਼ਾਵਾਂ | ਮਾਨਨੀਯ, ਮੰਨਿਆ ਜਾਣ ਵਾਲਾ |

***(ਹੇ ਪਰਮਾਤਮਾ! ਤੂੰ) ਚਹੁੰਆਂ ਚੱਕਾਂ ਭਾਵ ਸਾਰੀ ਸ੍ਰਿਸ਼ਟੀ ਵਿਚ ਮਾਨਨੀਯ ਅਥਵਾ ਮੰਨਿਆ ਜਾਣ ਵਾਲਾ ਹੈਂ***

| | | |
|---|---|---|
| **ਚੱਤ੍ਰ** | **ਚੱਕ੍ਰ** | **ਦਾਨਯੈ ॥੯੮॥** |
| ਚਹੁੰਆਂ | ਚੱਕਾਂ, ਦਿਸ਼ਾਵਾਂ | ਦਾਨ ਕਰਤਾ, ਦਾਤਾ |

***(ਹੇ ਪ੍ਰਭੂ! ਤੂੰ) ਚਹੁੰਆਂ ਚੱਕਾਂ ਭਾਵ ਸਾਰੇ ਵਿਸ਼ਵ ਦਾ ਦਾਤਾ ਹੈਂ।***

**ਚਾਚਰੀ ਛੰਦ ॥**
ਚਾਰ ਚਰਣਾਂ ਵਾਲਾ ਇਕ ਕਾਵਿ ਰੂਪ

| | | | |
|---|---|---|---|
| **ਨ** | **ਸੱਤ੍ਰੈ ॥** | **ਨ** | **ਮਿੱਤ੍ਰੈ ॥** |
| ਨਹੀਂ | ਸ਼ੱਤਰੂ | ਨਹੀਂ | ਮਿੱਤਰ |

***(ਹੇ ਪਰਮਾਤਮਾ। ਤੇਰਾ ਕੋਈ) ਵੈਰੀ ਨਹੀਂ ਅਤੇ ਨਾਹੀਂ ਤੇਰਾ ਕੋਈ ਮਿੱਤਰ ਹੈ।***

| | | | |
|---|---|---|---|
| **ਨ** | **ਭਰਮੰ ॥** | **ਨ** | **ਭਿੱਤ੍ਰੈ ॥੯੯॥** |
| ਨਹੀਂ | ਸੰਸਾ, ਭਰਮ | ਨਹੀਂ | ਡਰ, ਭੈ |

***(ਹੇ ਪ੍ਰਭੂ! ਤੈਨੂੰ ਕੋਈ) ਸੰਸਾ ਜਾਂ ਭਰਮ ਆਦਿਕ ਵੀ ਨਹੀਂ ਅਤੇ ਨਾਹੀਂ ਕੋਈ ਡਰ-ਭੈ ਹੈ।***

| | | | |
|---|---|---|---|
| **ਨ** | **ਕਰਮੰ ॥** | **ਨ** | **ਕਾਏ ॥** |
| ਨਹੀਂ | ਕੰਮ | ਨਹੀਂ | ਕਾਇਆਂ, ਸਰੀਰ |

***(ਹੇ ਕਰਤਾ ਪੁਰਖ! ਤੈਨੂੰ ਕੋਈ) ਕਰਮ-ਬੰਧਨ ਨਹੀਂ ਹੈ ਅਤੇ ਨਾਹੀਂ ਤੇਰੀ ਕੋਈ ਕਾਇਆਂ ਅਥਵਾ ਸਰੀਰ ਹੈ।***

| | |
|---|---|
| **ਅਜਨਮੰ ॥** | **ਅਜਾਏ ॥੧੦੦॥** |
| ਜਨਮ ਤੋਂ ਰਹਿਤ | ਜੰਮਣ ਵਾਲੀ ਅਥਵਾ ਮਾਂ ਤੋਂ ਮੁਕਤ |

***(ਹੇ ਪਰਮਾਤਮਾ! ਤੂੰ) ਜਨਮ ਤੋਂ ਰਹਿਤ ਹੈਂ ਅਤੇ ਜੰਮਣ ਵਾਲੀ ਮਾਂ ਤੋਂ ਵੀ ਮੁਕਤ ਹੈਂ।***

| | | | |
|---|---|---|---|
| **ਨ** | **ਚਿੱਤ੍ਰੈ ॥** | **ਨ** | **ਮਿੱਤ੍ਰੈ ॥** |
| ਨਹੀਂ | ਚਿੱਤਰ, ਤਸਵੀਰ | ਨਹੀਂ | ਮਿੱਤ, ਅੰਦਾਜ਼ਾ, ਅਨੁਮਾਨ |

***(ਹੇ ਅਕਾਲ ਪੁਰਖ। ਤੇਰੀ ਕੋਈ) ਤਸਵੀਰ ਵੀ ਨਹੀਂ ਹੈ ਅਤੇ ਨਾਹੀਂ (ਤੇਰੇ ਬਾਰੇ ਕਿਸੇ ਤਰ੍ਹਾਂ ਦਾ ਕੋਈ) ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ।***

| | | |
|---|---|---|
| **ਪਰੇ** | **ਹੈਂ ॥** | **ਪਵਿੱਤ੍ਰੇ ॥੧੦੧॥** |
| ਪਾਸੇ, ਨਿਰਲੇਪ | ਹੋਣ ਦੀ ਕ੍ਰਿਆ | ਪਵਿੱਤਰ, ਨਿਰਮਲ |

*(ਹੇ ਪ੍ਰਭੂ ! ਤੂੰ ਮਾਇਆਵੀ ਬੰਧਨਾਂ ਤੋਂ) ਨਿਰਲੇਪ ਹੈਂ। ਤੂੰ ਪਾਵਨ-ਪਵਿੱਤਰ ਹੈਂ*

| | |
|---|---|
| **ਪ੍ਰਿਥੀਸੈ ॥** | **ਅਦੀਸੈ ॥** |
| ਪ੍ਰਿਥਵੀ+ਈਸ਼, ਪ੍ਰਿਥਵੀ ਦਾ ਸੁਆਮੀ | ਆਦਿ+ਈਸ਼, ਆਦਿ ਤੋਂ ਸੁਆਮੀ |

*(ਹੇ ਪਰਮਾਤਮਾ ! ਤੂੰ) ਪ੍ਰਿਥਵੀ ਦਾ ਮਾਲਕ ਹੈਂ ਅਤੇ ਆਦਿ-ਪੁਰਖ਼ ਹੈਂ।*

| | |
|---|---|
| **ਅਦ੍ਰਿਸੈ ॥** | **ਅਕ੍ਰਿਸੈ ॥੧੦੨॥** |
| ਅਦ੍ਰਿਸ਼ | ਅ+ਕ੍ਰਿਸ਼ਤਾਈ, ਕਮਜ਼ੋਰੀ ਨਹੀਂ ਵਿਆਪਦੀ |

*(ਹੇ ਪ੍ਰਭੂ ! ਤੂੰ ਸੰਸਾਰ ਦੇ ਜੀਵਾਂ ਨੂੰ) ਨਜ਼ਰ ਨਹੀਂ ਆਉਂਦਾ ਅਤੇ (ਤੈਨੂੰ ਕਦੀ ਵੀ ਕਿਸੇ ਤਰ੍ਹਾਂ ਦੀ) ਕਮਜ਼ੋਰੀ ਨਹੀਂ ਆਉਂਦੀ।*

**ਭਗਵਤੀ ਛੰਦ ॥**
ਇਕ ਕਾਵਿ ਰੂਪ

**ਤ੍ਵ ਪ੍ਰਸਾਦਿ ਕਥਤੇ ॥**
ਤੇਰੀ ਕਿਰਪਾ ਦੁਆਰਾ ਕਥਨ ਕਰਦਾ ਹਾਂ।

| | | |
|---|---|---|
| **ਕਿ** | **ਆਛਿੱਜ** | **ਦੇਸੈ ॥** |
| ਜੋ | ਨਾ ਛਿੱਜਣ ਵਾਲਾ | ਦੇਸ਼ |

*(ਹੇ ਵਾਹਿਗੁਰੂ ! ਤੇਰਾ) ਜੋ ਦੇਸ਼ ਹੈ ਉਹ ਨਾ ਛਿੱਜਣ ਵਾਲਾ ਭਾਵ ਅਵਿਨਾਸ਼ੀ ਹੈ।*

| | | |
|---|---|---|
| **ਕਿ** | **ਆਭਿੱਜ** | **ਭੇਸੈ ॥** |
| ਜੋ | ਨਾ ਭਿੱਜਣ ਵਾਲਾ | ਲਿਬਾਸ, ਸਰੂਪ |

*(ਹੇ ਪਰਮਾਤਮਾ ! ਤੇਰਾ) ਜੋ ਪਹਿਰਾਵਾ ਅਥਵਾ ਸਰੂਪ ਹੈ ਉਹ (ਤ੍ਰਿਗੁਣੀ ਮਾਇਆ ਤੋਂ) ਅਭਿੱਜ ਹੈ।*

| | | |
|---|---|---|
| **ਕਿ** | **ਆਗੰਜ** | **ਕਰਮੈ ॥** |
| ਜੋ | ਅਜਿੱਤ | ਕਰਮ |

*(ਪਰਮਾਤਮਾ ਐਸਾ ਹੈ) ਜੋ (ਕਿਸੇ ਤਰ੍ਹਾਂ ਦੇ ਵੀ ਧਾਰਮਿਕ) ਕਰਮ-ਕਾਂਡਾਂ ਕਰਕੇ ਜਿੱਤਿਆ ਨਹੀਂ ਜਾ ਸਕਦਾ ਭਾਵ ਉਸ ਨੂੰ ਵੱਸ ਵਿਚ ਨਹੀਂ ਕੀਤਾ ਜਾ ਸਕਦਾ।*

| | | | |
|---|---|---|---|
| **ਕਿ** | **ਆਭੰਜ** | **ਭਰਮੈ ॥੧੦੩॥** | |
| ਜੋ | ਭੰਜਨ ਰਹਿਤ, ਅਟੁੱਟ | ਭਰਮ, ਸੰਸਾ | |

*(ਤੂੰ ਐਸਾ ਪ੍ਰਭ ਹੈਂ) ਜੋ ਭਰਮਾਂ-ਸੰਸਿਆਂ ਕਰਕੇ ਛਿੱਜਦਾ ਅਥਵਾ ਟੁੱਟਦਾ ਨਹੀਂ।*

| | | | |
|---|---|---|---|
| **ਕਿ** | **ਆਭਿਜ** | **ਲੋਕੈ ॥** | |
| ਜੋ | ਅਵਿਨਾਸ਼ੀ | ਲੋਕ, ਦੇਸ਼ | |

*(ਤੂੰ ਐਸਾ ਪ੍ਰਭੂ ਹੈਂ) ਜੋ ਅਵਿਨਾਸ਼ੀ ਦੇਸ਼ ਵਾਲਾ ਹੈਂ।*

| | | | |
|---|---|---|---|
| **ਕਿ** | **ਆਦਿਤ** | **ਸੋਕੈ ॥** | |
| ਜੋ | ਅਦਿੱਤੀ ਦਾ ਪੁੱਤ੍ਰ ਸੂਰਜ | ਸੁਕਾਉਣ ਵਾਲਾ | |

*(ਤੂੰ ਐਸਾ ਪਰਮਾਤਮਾ ਹੈਂ) ਜੋ ਸੂਰਜ ਨੂੰ ਵੀ ਸੁਕਾ ਦੇਣ ਵਾਲਾ ਹੈ, ਭਾਵ ਉਸ ਨੂੰ ਵੀ ਨਾਸ਼ ਕਰ ਸਕਣ ਵਾਲਾ ਹੈਂ।*

| | | | |
|---|---|---|---|
| **ਕਿ** | **ਅਵਧੂਤ** | **ਬਰਨੈ ॥** | |
| ਜੋ | ਪਵਿੱਤਰ | ਸ਼ਕਲ, ਸੂਰਤ | |

(ਤੂੰ) *ਜੋ ਪਵਿੱਤਰ ਸ਼ਕਲ-ਸੂਰਤ ਵਾਲਾ* (ਪਰਮਾਤਮਾ) *ਹੈਂ।*

| | | | |
|---|---|---|---|
| **ਕਿ** | **ਬਿਭੂਤ** | **ਕਰਨੈ ॥੧੦੪॥** | |
| ਜੋ | ਸੰਪਦਾ, ਧਨ-ਪਦਾਰਥ | ਕਰਨ ਵਾਲਾ | |

(ਤੂੰ) *ਜੋ ਸਭ ਧਨ-ਸੰਪਦਾ ਦਾ ਰਚਨਹਾਰ (ਵਾਹਿਗੁਰੂ) ਹੈਂ।*

| | | | |
|---|---|---|---|
| **ਕਿ** | **ਰਾਜੰ** | **ਪ੍ਰਭਾ** | **ਹੈਂ ॥** |
| ਜੋ | ਪ੍ਰਕਾਸ਼ਮਈ | ਸੋਭਾ | ਹੋਣ ਦੀ ਕ੍ਰਿਆ |

(ਤੂੰ) *ਜੋ ਪ੍ਰਕਾਸ਼ਮਈ ਆਭਾ ਵਾਲਾ* (ਪਰਮਾਤਮਾ) *ਹੈਂ।*

| | | | |
|---|---|---|---|
| **ਕਿ** | **ਧਰਮੰ** | **ਧੁਜਾ** | **ਹੈਂ॥** |
| ਜੋ | ਧਰਮ | ਝੰਡਾ | ਹੋਣ ਦੀ ਕ੍ਰਿਆ |

*(ਤੂੰ ਐਸਾ ਪ੍ਰਭੂ ਹੈ) ਜੋ ਧਰਮ ਦੀ ਧੁਜਾ ਹੈਂ।*

| | | | |
|---|---|---|---|
| **ਕਿ** | **ਆਸੋਕ** *(ਆਸ਼ੋਕ)* | **ਬਰਨੈ** ॥ | |
| ਜੋ | ਸ਼ੋਕ-ਰਹਿਤ | ਸ਼ਕਲ, ਸੂਰਤ | |

*(ਤੂੰ) **ਜੋ ਸ਼ੋਕ-ਰਹਿਤ ਸ਼ਕਲ-ਸੂਰਤ ਵਾਲਾ** (ਪਰਮਾਤਮਾ) **ਹੈਂ।***

| | | | |
|---|---|---|---|
| **ਕਿ** | **ਸਰਬਾ** | **ਅਭਰਨੈ** ॥੧੦੫॥ | |
| ਜੋ | ਸਾਰਿਆਂ ਦਾ | ਗਹਿਣਾ, ਸ਼ਿੰਗਾਰ | |

***(ਤੂੰ ਐਸਾ ਪ੍ਰਭੂ ਹੈ) ਜੋ ਸਭਨਾਂ ਦਾ ਸ਼ਿੰਗਾਰ ਹੈਂ।***

| | | | |
|---|---|---|---|
| **ਕਿ** | **ਜਗਤੰ** | **ਕ੍ਰਿਤੀ** | **ਹੈਂ** ॥ |
| ਜੋ | ਜਗਤ, ਸੰਸਾਰ | ਕਰਤਾ, ਸਿਰਜਣਹਾਰ | ਹੋਣ ਦੀ ਕ੍ਰਿਆ |

*(ਤੂੰ) **ਜੋ ਜਗਤ ਦਾ ਸਿਰਜਣਹਾਰ** (ਪ੍ਰਭੂ) **ਹੈਂ।***

| | | | |
|---|---|---|---|
| **ਕਿ** | **ਛਤ੍ਰੰ** | **ਛਤ੍ਰੀ** | **ਹੈਂ** ॥ |
| ਜੋ | ਛੱਤਰੀਆਂ, ਸੂਰਬੀਰਾਂ | ਸੂਰਬੀਰ | ਹੋਣ ਦੀ ਕ੍ਰਿਆ |

*(ਤੂੰ) **ਜੋ ਸੂਰਬੀਰਾਂ ਦਾ ਮਹਾਂ-ਸੂਰਬੀਰ** (ਪਰਮਾਤਮਾ) **ਹੈਂ।***

| | | | |
|---|---|---|---|
| **ਕਿ** | **ਬ੍ਰਹਮੰ** | **ਸਰੂਪੈ** ॥ | |
| ਜੋ | ਸਰਬ-ਵਿਆਪੀ | ਸਰੂਪ ਵਾਲਾ | |

*(ਤੂੰ) **ਜੋ ਸਰਬ-ਵਿਆਪੀ ਸਰੂਪ ਵਾਲਾ** (ਈਸ਼ਵਰ) **ਹੈਂ।***

| | | | |
|---|---|---|---|
| **ਕਿ** | **ਅਨਭਉ** | **ਅਨੂਪੈ** ॥੧੦੬॥ | |
| ਜੋ | ਗਿਆਨ ਵਾਲਾ | ਉਪਮਾ-ਰਹਿਤ, ਅਨੂਪਮ | |

*(ਤੂੰ) **ਜੋ ਅਨੂਪਮ ਭਾਵ ਬੇਮਿਸਾਲ ਗਿਆਨ ਵਾਲਾ** (ਪ੍ਰਭੂ) **ਹੈਂ।***

| | | | |
|---|---|---|---|
| **ਕਿ** | **ਆਦਿ** | **ਅਦੇਵ ਹੈਂ** ॥ | |
| ਜੋ | ਮੁਢ ਤੋਂ | ਜਿਸ ਦਾ ਕੋਈ ਹੋਰ ਦੇਵ ਨਹੀਂ | |

*(ਤੂੰ) **ਜੋ ਆਦਿ ਤੋਂ (ਐਸਾ ਪ੍ਰਭੂ ਹੈਂ ਜਿਸ ਦਾ ਕੋਈ ਹੋਰ) ਦੇਵ (ਭਾਵ ਜਿਸ ਤੋਂ ਉਪਰ ਕੋਈ ਹੋਰ ਪੂਜਣ ਯੋਗ ਹਸਤੀ) ਨਹੀਂ ਹੈ।***

| | | | |
|---|---|---|---|
| **ਕਿ** | **ਆਪਿ** | **ਅਭੇਵ** | **ਹੈਂ ॥** |
| ਜੋ | ਖ਼ੁਦ | ਜਿਸ ਦਾ ਭੇਤ ਨਾ ਪਾਇਆ ਜਾ ਸਕੇ | ਹੋਣ ਦੀ ਕ੍ਰਿਆ |

*(ਤੂੰ ਐਸਾ ਪਰਮਾਤਮਾ ਹੈਂ) ਜੋ ਕੇਵਲ ਆਪਣੇ ਆਪ ਤੋਂ ਹੈਂ ਅਤੇ ਤੇਰਾ ਭੇਤ ਨਹੀਂ ਪਾਇਆ ਜਾ ਸਕਦਾ।*

| | | |
|---|---|---|
| **ਕਿ** | **ਚਿੱਤ੍ਰੰ** | **ਬਿਹੀਨੈ ॥** |
| ਜੋ | ਚਿੱਤਰ, ਤਸਵੀਰ | ਬਿਨਾਂ ਬਗੈਰ |

*(ਤੂੰ ਐਸਾ ਪ੍ਰਭੂ ਹੈਂ) ਜੋ ਕਿਸੇ ਵੀ ਤਰ੍ਹਾਂ ਦੀ ਤਸਵੀਰ ਅਥਵਾ ਸਰੂਪ ਤੋਂ ਰਹਿਤ ਹੈਂ।*

| | | |
|---|---|---|
| **ਕਿ** | **ਏਕੈ** | **ਅਧੀਨੈ ॥੧੦੭** |
| ਜੋ | (ਕੇਵਲ) ਇੱਕ | ਅਧੀਨ, ਵੱਸ ਵਿਚ |

*(ਤੂੰ ਐਸਾ ਪਰਮਾਤਮਾ ਹੈਂ) ਜੋ (ਕੇਵਲ) ਇੱਕ ਹੈਂ ਅਤੇ (ਸਿਰਫ਼ ਆਪਣੇ ਹੀ) ਵੱਸ ਵਿਚ ਹੈਂ।*

| | | |
|---|---|---|
| **ਕਿ** | **ਰੋਜ਼ੀ** | **ਰਜ਼ਾਕੈ ॥** |
| ਜੋ | ਰਿਜ਼ਕ | ਰਿਜ਼ਕ ਦੇਣ ਵਾਲਾ |

*(ਤੂੰ) ਜੋ (ਸਭਨਾਂ ਨੂੰ) ਰੋਜ਼ੀ ਦੇਣ ਵਾਲਾ ਰਿਜ਼ਕ-ਦਾਤਾ ਹੈਂ।*

| | |
|---|---|
| **ਰਹੀਮੈ** | **ਰਿਹਾਕੈ ॥** |
| ਰਹਿਮ ਕਰਨ ਵਾਲਾ | ਰਿਹਾਈ ਦੇਣ ਵਾਲਾ |

*(ਹੇ ਵਾਹਿਗੁਰੂ! ਤੂੰ ਸਭਨਾਂ ਤੇ) ਰਹਿਮ ਕਰਨ ਵਾਲਾ ਹੈਂ ਅਤੇ (ਸਭ ਮਾਇਆਵੀ ਬੰਧਨਾ ਤੋਂ) ਛੁਟਕਾਰਾ ਦਿਵਾਉਣ ਵਾਲਾ ਹੈਂ।*

| | | | |
|---|---|---|---|
| **ਕਿ** | **ਪਾਕ** | **ਬਿਐਬ** | **ਹੈਂ ॥** |
| ਜੋ | ਪਵਿੱਤਰ | ਬੇ-ਐਬ, ਦੋਸ਼ ਰਹਿਤ | ਹੋਣ ਦੀ ਕ੍ਰਿਆ |

*(ਤੂੰ ਐਸਾ ਪ੍ਰਭੂ ਹੈਂ) ਜੋ ਪਵਿੱਤਰ ਅਤੇ ਬੇ-ਐਬ ਹੈਂ।*

| | | | |
|---|---|---|---|
| **ਕਿ** | **ਗ਼ੈਬੁਲ** | **ਗ਼ੈਬ** | **ਹੈਂ ॥੧੦੮॥** |
| ਜੋ | ਗੁਪਤ ਤੋਂ ਵੀ | ਗੁਪਤ | ਹੋਣ ਦੀ ਕ੍ਰਿਆ |

*(ਤੂੰ ਐਸਾ ਪਰਮਾਤਮਾ ਹੈਂ) ਜੋ ਗੁਪਤ ਤੋਂ ਵੀ ਗੁਪਤ ਹੈਂ।*

| | | | |
|---|---|---|---|
| **ਕਿ** | **ਅਫਵੁਲ** | **ਗੁਨਾਹ** | **ਹੈਂ ॥** |
| ਜੋ | ਬਖਸ਼ਣਹਾਰ | ਅਪਰਾਧ, ਪਾਪ | ਹੋਣ ਦੀ ਕ੍ਰਿਆ |

*(ਤੂੰ ਐਸਾ ਪ੍ਰਭੂ ਹੈਂ) ਜੋ ਗੁਨਾਹਾਂ ਨੂੰ ਬਖਸ਼ ਦੇਣ ਵਾਲਾ ਹੈਂ।*

| | | | |
|---|---|---|---|
| **ਕਿ** | **ਸ਼ਾਹਾਨ** | **ਸ਼ਾਹ** | **ਹੈਂ ॥** |
| ਜੋ | ਸ਼ਹਿਨਸ਼ਾਹਾਂ ਦਾ | ਸ਼ਹਿਨਸ਼ਾਹ | ਹੋਣ ਦੀ ਕ੍ਰਿਆ |

*(ਤੂੰ) ਜੋ ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਹੈਂ।*

| | | | |
|---|---|---|---|
| **ਕਿ** | **ਕਾਰਨ** | **ਕੁਨਿੰਦ** | **ਹੈਂ ॥** |
| ਜੋ | ਸਬੱਬ | ਕਰਤਾ, ਬਨਾਉਣ ਵਾਲਾ | ਹੋਣ ਦੀ ਕ੍ਰਿਆ |

*(ਤੂੰ ਐਸਾ ਪਰਮਾਤਮਾ ਹੈਂ) ਜੋ (ਸਭ) ਕਾਰਨਾਂ ਦਾ ਕਰਤਾ ਹੈਂ।*

| | | | |
|---|---|---|---|
| **ਕਿ** | **ਰੋਜ਼ੀ** | **ਦਿਹੰਦ** | **ਹੈਂ ॥੧੦੯॥** |
| ਜੋ | ਰਿਜ਼ਕ | ਦੇਣ ਵਾਲਾ, ਦਾਤਾ | ਹੋਣ ਦੀ ਕ੍ਰਿਆ |

*(ਤੂੰ ਐਸਾ ਪ੍ਰਭੂ ਹੈਂ) ਜੋ (ਸਭਨਾਂ ਦਾ) ਰਿਜ਼ਕ-ਦਾਤਾ ਹੈਂ।*

| | | | |
|---|---|---|---|
| **ਕਿ** | **ਰਾਜ਼ਕ** | **ਰਹੀਮ** | **ਹੈਂ ॥** |
| ਜੋ | ਰੋਜ਼ੀ ਦੇਣ ਵਾਲਾ | ਰਹਿਮ ਕਰਨ ਵਾਲਾ | ਹੋਣ ਦੀ ਕ੍ਰਿਆ |

*(ਤੂੰ ਐਸਾ ਪਰਮਾਤਮਾ ਹੈਂ) ਜੋ (ਸਭਨਾਂ ਨੂੰ) ਰਿਜ਼ਕ ਦੇਣ ਵਾਲਾ ਅਤੇ (ਸਭਨਾਂ ਤੇ) ਰਹਿਮ ਕਰਨ ਵਾਲਾ ਹੈਂ।*

| | | | |
|---|---|---|---|
| **ਕਿ** | **ਕਰਮੰ** | **ਕਰੀਮ** | **ਹੈਂ ॥** |
| ਜੋ | ਕਿਰਪਾ, ਮਿਹਰ | ਮਿਹਰਵਾਨ | ਹੋਣ ਦੀ ਕ੍ਰਿਆ |

*(ਤੂੰ) ਜੋ ਮਿਹਰ ਕਰਨ ਵਾਲਾ ਮਿਹਰਵਾਨ (ਪਰਮਾਤਮਾ) ਹੈਂ।*

| | | | |
|---|---|---|---|
| **ਕਿ** | **ਸਰਬੰ** | **ਕਲੀ** | **ਹੈਂ ॥** |
| ਜੋ | ਸਾਰਿਆਂ ਨੂੰ | ਤਾਕਤ, ਸ਼ਕਤੀ | ਹੋਣ ਦੀ ਕ੍ਰਿਆ |

*(ਤੂੰ) ਜੋ ਸਾਰਿਆਂ ਨੂੰ ਸ਼ਕਤੀ (ਪ੍ਰਦਾਨ ਕਰਨ ਵਾਲਾ ਵਾਹਿਗੁਰੂ) ਹੈਂ।*

| | | | |
|---|---|---|---|
| **ਕਿ** | **ਸਰਬੰ** | **ਦਲੀ** | **ਹੈਂ ॥੧੧੦॥** |
| ਜੋ | ਸਾਰਿਆਂ ਨੂੰ | ਦਲਣ ਵਾਲਾ | ਹੋਣ ਦੀ ਕ੍ਰਿਆ |

*(ਤੂੰ ਐਸਾ ਪ੍ਰਭੂ ਹੈਂ) ਜੋ ਸਾਰਿਆਂ ਨੂੰ ਦਲਣ ਭਾਵ ਨਾਸ਼ ਕਰ ਦੇਣ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਮਾਨਿਯੈ ॥** |
| ਜੋ | ਸਭਨੀ ਥਾਈਂ | ਮਾਨਨੀਯ, ਪੂਜਣਯੋਗ |

*(ਤੂੰ) ਜੋ ਸਭਨੀ ਥਾਈਂ ਪੂਜਣਯੋਗ (ਪਰਮਾਤਮਾ) ਹੈਂ*

| | | |
|---|---|---|
| **ਕਿ** | **ਸਰਬੱਤ੍ਰ** | **ਦਾਨਿਯੈ ॥** |
| ਜੋ | ਸਭਨਾਂ ਨੂੰ | ਦਾਨ ਦੇਣ ਵਾਲਾ |

*(ਤੂੰ ਐਸਾ ਪ੍ਰਭੂ ਹੈਂ) ਜੋ ਸਾਰਿਆਂ ਨੂੰ ਦਾਨ ਦੇਣ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਗਉਨੈ ॥** |
| ਜੋ | ਸਭਨੀ ਥਾਈਂ | ਗਉਨ ਕਰਨ ਵਾਲਾ, ਵਿਚਰਨ ਵਾਲਾ |

*(ਤੂੰ ਐਸਾ ਪਰਮਾਤਮਾ ਹੈਂ) ਜੋ ਸਭਨੀ ਥਾਈਂ ਹੀ ਵਿਚਰਨ ਵਾਲਾ ਭਾਵ ਦਾਤਾਂ ਬਖਸ਼ਣ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਭਉਨੈ ॥੧੧੧॥** |
| ਜੋ | ਸਭਨਾਂ | ਭਵਨਾਂ/ਲੋਕਾਂ ਵਿਚ |

*(ਤੂੰ) ਜੋ ਸਾਰਿਆਂ ਭਵਨਾਂ ਭਾਵ ਸਭਨਾਂ ਅਸਥਾਨਾਂ ਵਿਚ (ਵਿਆਪਕ) ਹੈਂ*

| | | |
|---|---|---|
| **ਕਿ** | **ਸਰਬੱਤ੍ਰ** | **ਦੇਸੈ** *(ਦੇਸ਼ੈ)* **॥** |
| ਜੋ | ਸਭਨੀ ਥਾਈਂ | ਦੇਸ਼ਾਂ |

*(ਤੂੰ ਐਸਾ ਪਰਮਾਤਮਾ ਹੈਂ) ਜੋ ਸਾਰਿਆਂ ਦੇਸ਼ਾਂ ਵਿਚ (ਵਿਆਪਕ) ਹੈਂ*

| | | |
|---|---|---|
| **ਕਿ** | **ਸਰਬੱਤ੍ਰ** | **ਭੇਸੈ ॥** |
| ਜੋ | ਸਭਨਾਂ | ਪਹਿਰਾਵਿਆਂ, ਲਿਬਾਸਾਂ |

*(ਤੂੰ ਐਸਾ ਪ੍ਰਭੂ ਹੈਂ) ਜੋ ਸਾਰਿਆਂ ਪਹਿਰਾਵਿਆਂ ਵਿਚ (ਵਿਚਰ ਰਿਹਾ) ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਰਾਜੈ ॥** |
| ਜੋ | ਸਭਨੀ ਥਾਈਂ | ਪ੍ਰਕਾਸ਼ ਕਰਨ ਵਾਲਾ |

***(ਤੂੰ) ਜੋ ਸਭਨੀ ਥਾਈਂ ਪ੍ਰਕਾਸ਼ ਕਰਨ ਵਾਲਾ ਹੈਂ।***

| | | |
|---|---|---|
| **ਕਿ** | **ਸਰਬੱਤ੍ਰ** | **ਸਾਜੈ ॥੧੧੨॥** |
| ਜੋ | ਸਭਨਾਂ ਨੂੰ | ਸਾਜਣ ਵਾਲਾ, ਰਚਨਹਾਰ |

***(ਤੂੰ) ਜੋ ਸਾਰਿਆਂ ਦਾ ਸਾਜਣਹਾਰ ਹੈਂ।***

| | | |
|---|---|---|
| **ਕਿ** | **ਸਰਬੱਤ੍ਰ** | **ਦੀਨੈ ॥** |
| ਜੋ | ਸਭਨਾਂ ਨੂੰ | ਦੇਣ ਵਾਲਾ, ਦਾਤਾਰ |

***(ਤੂੰ) ਜੋ ਸਾਰਿਆਂ ਨੂੰ ਦੇਣ ਵਾਲਾ (ਪਰਮਾਤਮਾ) ਹੈਂ।***

| | | |
|---|---|---|
| **ਕਿ** | **ਸਰਬੱਤ੍ਰ** | **ਲੀਨੈ ॥** |
| ਜੋ | ਸਭਨਾਂ ਤੋਂ | ਲੀਨ, ਅਭੇਦ |

***(ਤੂੰ ਐਸਾ ਪ੍ਰਭੂ ਹੈਂ) ਜੋ ਸਰਬੱਤ ਵਿਚ ਅਭੇਦ ਹੈਂ।***

| | | |
|---|---|---|
| **ਕਿ** | **ਸਰਬੱਤ੍ਰ** | **ਜਾਹੋ ॥** |
| ਜੋ | ਸਭਨੀ ਥਾਈਂ | ਜਾਹੋ-ਜਲਾਲ, ਰੋਹਬ-ਦਾਬ |

***(ਤੂੰ) ਜੋ ਸਭਨੀ ਥਾਈਂ ਜਾਹੋ-ਜਲਾ ਵਾਲਾ ਅਥਵਾ ਤੇਜ-ਪ੍ਰਤਾਪ ਵਾਲਾ ਹੈਂ।***

| | | |
|---|---|---|
| **ਕਿ** | **ਸਰਬੱਤ੍ਰ** | **ਭਾਹੋ ॥੧੧੩॥** |
| ਜੋ | ਸਭਨੀ ਥਾਈਂ | ਪ੍ਰਕਾਸ਼ ਕਰਨ ਵਾਲਾ |

***(ਤੂੰ) ਜੋ ਸਭਨੀ ਥਾਈਂ ਪ੍ਰਕਾਸ਼ ਕਰਨ ਵਾਲਾ (ਪਰਮਾਤਮਾ) ਹੈਂ।***

| | | |
|---|---|---|
| **ਕਿ** | **ਸਰਬੱਤ੍ਰ** | **ਦੇਸੈ ॥** |
| ਜੋ | ਸਭਨਾਂ | ਦੇਸ਼ਾਂ |

***(ਤੂੰ ਐਸਾ ਪ੍ਰਭੂ ਹੈਂ) ਜੋ ਸਭਨਾਂ ਦੇਸ਼ਾਂ ਵਿਚ ਮੌਜੂਦ ਹੈਂ।***

| | | |
|---|---|---|
| **ਕਿ** | **ਸਰਬੱਤ੍ਰ** | **ਭੇਸੈ ॥** |
| ਜੋ | ਸਭਨਾਂ | ਪਹਿਰਾਵਿਆਂ, ਲਿਬਾਸਾਂ |

*(ਤੂੰ ਐਸਾ ਪ੍ਰਭੂ ਹੈਂ) ਜੋ ਸਾਰਿਆਂ ਪਹਿਰਾਵਿਆਂ ਵਿਚ (ਵਿਚਰ ਰਿਹਾ) ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਕਾਲੈ ॥** |
| ਜੋ | ਸਭਨਾਂ | ਕਾਲ, ਮੌਤ |

*(ਤੂੰ) ਜੋ ਸਭਨਾਂ ਦੀ ਮੌਤ ਹੈਂ, ਭਾਵ ਸਭਨਾਂ ਨੂੰ ਨਾਸ਼ ਕਰਨ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਪਾਲੈ ॥੧੧੪॥** |
| ਜੋ | ਸਭਨਾਂ | ਪਾਲਣਾ ਕਰਨ ਵਾਲਾ |

*(ਤੂੰ) ਜੋ ਸਾਰਿਆਂ ਦੀ ਪ੍ਰਤਿਪਾਲਣਾ ਕਰਨ ਵਾਲ (ਪਰਮਾਤਮਾ) ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਹੰਤਾ ॥** |
| ਜੋ | ਸਭਨਾਂ | ਹਨਨ ਅਥਵਾ ਸੰਘਾਰ ਕਰਨ ਵਾਲਾ |

*(ਤੂੰ) ਜੋ ਸਾਰਿਆਂ ਦਾ ਵਿਨਾਸ਼ ਕਰਨ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਗੰਤਾ ॥** |
| ਜੋ | ਸਭਨੀ ਥਾਈਂ | ਪਹੁੰਚ ਰੱਖਣ ਵਾਲਾ |

*(ਤੂੰ ਐਸਾ ਪਰਮਾਤਮਾ ਹੈਂ) ਜੋ ਸਭ ਅਸਥਾਨਾਂ ਵਿਚ ਪਹੁੰਚਣ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਭੇਖੀ ॥** |
| ਜੋ | ਸਭਨਾਂ | ਪਹਿਰਾਵਿਆਂ, ਲਿਬਾਸਾਂ |

*(ਤੂੰ ਐਸਾ ਪ੍ਰਭੂ ਹੈਂ) ਜੋ ਸਾਰਿਆਂ ਪਹਿਰਾਵਿਆਂ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਪੇਖੀ ॥੧੧੫॥** |
| ਜੋ | ਸਭਨਾਂ | ਵੇਖਣ ਵਾਲਾ, ਦੇਖ ਭਾਲ ਕਰਨ ਵਾਲਾ |

*(ਤੂੰ) ਜੋ ਸਾਰਿਆਂ ਨੂੰ ਵੇਖਣ ਵਾਲਾ ਭਾਵ ਸਾਰਿਆਂ ਦੀ ਸਾਂਭ-ਸੰਭਾਲ ਕਰਨ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਕਾਜੈ ॥** |
| ਜੋ | ਸਭਨੀ ਥਾਈਂ | ਕਾਰਜ ਕਰਨ ਵਾਲਾ |

*(ਤੂੰ) ਜੋ ਸਭਨੀ ਥਾਈਂ ਕਾਰਜਾਂ ਨੂੰ ਕਰਨ ਵਾਲਾ (ਪਰਮਾਤਮਾ) ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਰਾਜੈ ॥** |
| ਜੋ | ਸਭਨੀ ਥਾਈਂ | ਪ੍ਰਕਾਸ਼ ਕਰਨ ਵਾਲਾ |

*(ਤੂੰ ਐਸਾ ਪ੍ਰਭੂ ਹੈਂ) ਜੋ ਸਭਨੀ ਥਾਈਂ ਪ੍ਰਕਾਸ਼ ਕਰਨ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਸੋਖੈ ॥** |
| ਜੋ | ਸਭਨਾਂ | ਸੁਕਾਉਣ ਅਥਵਾ ਨਾਸ਼ ਕਰਨ ਵਾਲਾ |

*(ਤੂੰ ਐਸਾ ਪਰਮਾਤਮਾ ਹੈਂ) ਜੋ ਸਭਨਾਂ ਨੂੰ ਨਸ਼ਟ ਕਰਨ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਪੋਖੈ ॥੧੧੬॥** |
| ਜੋ | ਸਭਨੀ ਥਾਈਂ | ਪਾਲਣ ਵਾਲਾ |

*(ਤੂੰ) ਜੋ ਸਭਨਾਂ ਦੀ ਪ੍ਰਤਿਪਾਲਣਾ ਕਰਨ ਵਾਲਾ (ਵਾਹਿਗੁਰੂ) ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਤ੍ਰਾਣੈ ॥** |
| ਜੋ | ਸਭਨਾਂ | ਤ੍ਰਾਣ, ਰੱਖਿਆ, ਹਿਫਾਜ਼ਤ |

*(ਤੂੰ) ਜੋ ਸਭਨਾਂ ਦੀ ਰੱਖਿਆ ਕਰਨ ਵਾਲਾ (ਪਰਮਾਤਮਾ) ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਪ੍ਰਾਣੈ ॥** |
| ਜੋ | ਸਭਨਾਂ | ਪ੍ਰਾਣ, ਜ਼ਿੰਦਗੀ |

*(ਤੂੰ ਐਸਾ ਪ੍ਰਭੂ ਹੈਂ) ਜੋ (ਸ੍ਰਿਸ਼ਟੀ ਦੇ) ਸਭਨਾਂ (ਜੀਵਾਂ ਦੀ) ਜੀਵਨ-ਰੌ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਦੇਸੈ ॥** *(ਦੇਸ਼ੈ)* |
| ਜੋ | ਸਭਨਾਂ | ਦੇਸ਼ਾਂ |

*(ਤੂੰ ਐਸਾ ਪ੍ਰਭੂ ਹੈਂ) ਜੋ ਸਭਨਾਂ ਦੇਸ਼ਾਂ ਵਿਚ ਮੌਜੂਦ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਭੇਸੈ ॥੧੧੭॥** |
| ਜੋ | ਸਭਨਾਂ | ਪਹਿਰਾਵਿਆਂ, ਲਿਬਾਸਾਂ |

*(ਤੂੰ ਐਸਾ ਪ੍ਰਭੂ ਹੈਂ) ਜੋ ਸਾਰਿਆਂ ਪਹਿਰਾਵਿਆਂ ਵਿਚ (ਵਿਚਰ ਰਿਹਾ) ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਮਾਨਿਯੈਂ ॥** |
| ਜੋ | ਸਭਨੀ ਥਾਈ | ਮਾਨਨੀਯ, ਪੂਜਨੀਕ |

*(ਤੂੰ ਐਸਾ ਪਰਮਾਤਮਾ ਹੈਂ) ਜੋ ਸਭਨੀ ਥਾਈਂ ਮਾਨਨੀਯ ਅਥਵਾ ਪੂਜਨੀਯ ਹੈਂ।*

| | |
|---|---|
| **ਸਦੈਵੰ** | **ਪ੍ਰਧਾਨਿਯੈਂ ॥** |
| ਸਦਾ ਹੀ, ਸਦੀਵ-ਕਾਲ | ਸਭ ਤੋਂ ਉੱਚਾ, ਮੁਖੀਆ |

*(ਹੇ ਵਾਹਿਗੁਰੂ ! ਤੂੰ) ਸਦਾ ਹੀ (ਸਭ ਦਾ ਮੁਖੀ) ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਜਾਪਿਯੈ ॥** |
| ਜੋ | ਸਭਨੀ ਥਾਈਂ | ਜਪਿਆ ਜਾਣ ਵਾਲਾ |

*(ਤੂੰ ਐਸਾ ਪਰਮਾਤਮਾ ਹੈਂ) ਜੋ ਸਭਨੀ ਥਾਈਂ ਜਪਿਆ ਅਥਵਾ ਸਿਮਰਿਆ ਜਾ ਰਿਹਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਥਾਪਿਯੈ ॥੧੧੮॥** |
| ਜੋ | ਸਭਨੀ ਥਾਈਂ | ਇਸਥਿਤ, ਬਿਰਾਜਮਾਨ, ਕਾਇਮ |

*(ਤੂੰ ਐਸਾ ਪ੍ਰਭੂ ਹੈਂ) ਜੋ ਸਭਨੀ ਥਾਈਂ ਬਿਰਾਜਮਾਨ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਭਾਨੈ ॥** |
| ਜੋ | ਸਭਨੀ ਥਾਈਂ | ਪ੍ਰਕਾਸ਼ ਕਰਨ ਵਾਲਾ |

*(ਤੂੰ ਐਸਾ ਪਰਮਾਤਮਾ ਹੈਂ) ਜੋ ਸਭਨੀ ਥਾਈਂ ਪ੍ਰਕਾਸ਼ ਕਰਨ ਵਾਲਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਮਾਨੈ ॥** |
| ਜੋ | ਸਭਨੀ ਥਾਈਂ | ਮੰਨਦੇ ਹਨ, ਮਾਨਨੀਯ ਹੈ |

*(ਤੂੰ ਐਸਾ ਵਾਹਿਗੁਰੂ ਹੈਂ) ਜੋ ਸਭਨੀ ਥਾਈਂ ਮਾਨਨੀਯ ਹੈਂ ਭਾਵ ਜਿਸ ਨੂੰ (ਸ੍ਰਿਸ਼ਟੀ ਦੇ ਸਭ ਜੀਵ) ਹਰ ਜਗ੍ਹਾ ਮੰਨਦੇ ਹਨ।*

| | | |
|---|---|---|
| **ਕਿ** | **ਸਰਬੱਤ੍ਰ** | **ਇੰਦ੍ਰੈ ॥** |
| ਜੋ | ਸਭਨਾਂ | ਇੰਦ੍ਰ, ਰਾਜਾ |

*(ਤੂੰ) ਜੋ ਸਭਨਾਂ ਦਾ ਰਾਜਾ ਹੈਂ।*

| | | |
|---|---|---|
| **ਕਿ** | **ਸਰਬੱਤ੍ਰ** | **ਚੰਦ੍ਰੈ ॥੧੧੯॥** |
| ਜੋ | ਸਭਨਾਂ ਦਾ | ਚੰਦ੍ਰਮਾ |

*(ਤੂੰ) ਜੋ ਸਭਨਾਂ ਦਾ ਚੰਦ੍ਰਮਾ ਹੈਂ ਭਾਵ ਸਾਰਿਆਂ ਨੂੰ ਸੀਤਲ ਪ੍ਰਕਾਸ਼ ਬਖਸ਼ਣ ਵਾਲਾ ਹੈਂ।*

| | | |
|---|---|---|
| **ਕਿ** | **ਸਰਬੰ** | **ਕਲੀਮੈ ॥** |
| ਜੋ | ਸਭਨਾਂ | ਕਲਾਮ ਕਰਨ ਵਾਲਾ, ਕਹਿਣ ਵਾਲਾ |

*(ਤੂੰ ਐਸਾ ਪ੍ਰਭੂ ਹੈਂ) ਜੋ ਸਭਨਾਂ ਵਿਚ ਬੋਲਣ ਵਾਲਾ ਹੈਂ।*

| | | |
|---|---|---|
| **ਕਿ** | **ਪਰਮੰ** | **ਫ਼ਹੀਮੈ ॥** |
| ਜੋ | ਪਰਮ, ਸ਼੍ਰੋਮਣੀ, ਵੱਡਾ | ਬੁੱਧੀਮਾਨ, ਗਿਆਨਵਾਨ, ਸੂਝਵਾਨ |

*(ਤੂੰ) ਜੋ ਸਭ ਤੋਂ ਉਤਕ੍ਰਿਸ਼ਟ ਬੁੱਧੀਮਾਨ ਹੈਂ।*

| | | |
|---|---|---|
| **ਕਿ** | **ਆਕਲ** | **ਅਲਾਮੈ ॥** |
| ਜੋ | ਅਕਲਮੰਦ | ਇਲਮਵਾਲਾ, ਵਿਦਵਾਨ |

*(ਤੂੰ ਐਸਾ ਪਰਮਾਤਮਾ ਹੈਂ) ਜੋ (ਬੇਅੰਤ) ਅਕਲਮੰਦ ਅਤੇ ਇਲਮਵਾਲਾ ਹੈਂ।*

| | | |
|---|---|---|
| **ਕਿ** | **ਸਾਹਿਬ** | **ਕਲਾਮੈ ॥੧੨੦॥** |
| ਜੋ | ਸੁਆਮੀ, ਧਨੀ, ਮਾਹਿਰ | ਬਾਤਚੀਤ ਦਾ, ਬੋਲਣ ਦਾ, |

*(ਤੂੰ ਐਸਾ ਪ੍ਰਭੂ ਹੈਂ) ਜੋ ਬੋਲੀਆਂ ਦਾ ਸੁਆਮੀ ਹੈਂ, ਭਾਵ ਬੋਲ-ਬਾਣੀ ਦਾ ਧਨੀ ਹੈਂ।*

| | | | |
|---|---|---|---|
| **ਕਿ** | **ਹੁਸਨਲ** | **ਵਜੂ** | **ਹੈਂ ॥** |
| ਜੋ | ਹੁਸਨ, ਸੁੰਦਰਤਾ | ਵਜੂਦ, ਸਰੂਪ | ਹੋਣ ਦੀ ਕ੍ਰਿਆ |

*(ਤੂੰ ਐਸਾ ਪਰਮਾਤਮਾ ਹੈਂ) ਜੋ ਸੁੰਦਰ-ਸਰੂਪ ਹੈਂ, ਭਾਵ ਹੁਸਨ ਦੀ ਮੂਰਤ ਹੈਂ।*

| | | |
|---|---|---|
| **ਤਮਾਮੁਲ** | **ਰੁਜੂ** | **ਹੈਂ ॥** |
| ਤਮਾਮ, ਸਾਰਿਆਂ | ਤਵੱਜੋਂ, ਧਿਆਨ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ) ਸਾਰਿਆਂ ਨੂੰ (ਆਪਣੇ) ਧਿਆਨ ਵਿਚ ਰਖਣ ਵਾਲਾ ਹੈਂ, ਭਾਵ (ਸ੍ਰਿਸ਼ਟੀ ਦਾ ਕੁਝ ਵੀ ਤੇਰੀ) ਤਵੱਜੋਂ ਤੋਂ ਬਾਹਰ ਨਹੀਂ ਹੈ।*

| | |
|---|---|
| **ਹਮੇਸੁਲ**(*ਹਮੇਸ਼ੁਲ*) | **ਸਲਾਮੈਂ ॥** |
| ਸਦਾ, ਹਮੇਸ਼ਾਂ | ਸਲਾਮਤ, ਕਾਇਮ |

*(ਹੇ ਕਰਤਾ ਪੁਰਖ! ਤੂੰ) ਸਦਾ-ਸਲਾਮਤ ਹੈਂ।*

| | |
|---|---|
| **ਸਲੀਖਤ** | **ਮੁਦਾਮੈਂ ॥੧੨੧॥** |
| ਸੰਤਾਨ, ਔਲਦਾ, ਰਚਨਾ | ਹਮੇਸ਼ਾਂ ਰਹਿਣ ਵਾਲੀ, ਸਦੀਵੀ |

*(ਹੇ ਪਰਮਾਤਮਾ! ਤੇਰੀ ਜਗਤ) ਰਚਨਾ ਸੀਦੀਵ ਰਹਿਣ ਵਾਲੀ ਹੈ।*

| | |
|---|---|
| **ਗ਼ਨੀਮੁਲ** | **ਸ਼ਿਕਸਤੈ ॥** |
| ਵੈਰੀ | ਸ਼ਿਕਸਤ ਦੇਣ ਵਾਲਾ, ਭੰਨਣ ਵਾਲਾ |

*(ਹੇ ਵਾਹਿਗੁਰੂ! ਤੂੰ) ਵੈਰੀਆਂ ਨੂੰ ਭੰਨਣ ਵਾਲਾ ਹੈਂ।*

| | |
|---|---|
| **ਗ਼ਰੀਬੁਲ** | **ਪਰਸਤੈ ॥** |
| ਗਰੀਬਾਂ | ਪਾਲਣ ਵਾਲਾ |

*(ਹੇ ਪ੍ਰਭੂ! ਤੂੰ) ਗਰੀਬਾਂ ਦਾ ਪਾਲਣਹਾਰ ਹੈਂ।*

| | |
|---|---|
| **ਬਿਲੰਦੁਲ** | **ਮਕਾਨੈਂ ॥** |
| ਉੱਚਾ, ਵੱਡਾ | ਘਰ, ਟਿਕਾਣਾ |

*(ਹੇ ਪਰਮਾਤਮਾ! ਤੇਰਾ) ਉਚਿਓਂ ਉੱਚਾ ਟਿਕਾਣਾ ਹੈ।*

| | |
|---|---|
| **ਜ਼ਮੀਨੁਲ** | **ਜ਼ਮਾਨੈਂ ॥੧੨੨॥** |
| ਜ਼ਮੀਨ, ਧਰਤੀ | ਆਕਾਸ਼, ਆਸਮਾਨ |

*(ਹੇ ਵਾਹਿਗੁਰੂ! ਤੂੰ) ਜ਼ਮੀਨ ਅਤੇ ਆਕਾਸ਼ ਵਿਚ ਭਾਵ ਹਰ ਥਾਂ ਵਿਆਪਕ ਹੈਂ।*

| | |
|---|---|
| **ਤਮੀਜ਼ੁਲ** | **ਤਮਾਮੈਂ ॥** |
| ਤਮੀਜ਼, ਵਿਵੇਕ-ਬੁੱਧ | ਤਮਾਮ, ਸਾਰਿਆਂ ਨੂੰ |

*(ਹੇ ਅਕਾਲ ਪੁਰਖ! ਤੂੰ) ਸਾਰਿਆਂ ਨੂੰ ਬੁੱਧ-ਵਿਵੇਕ ਦੇਣ ਵਾਲਾ ਹੈਂ।*

| | |
|---|---|
| **ਰੁਜੂਅਲ** | **ਨਿਧਾਨੈਂ ॥** |
| ਤਵੱਜੋਂ, ਧਿਆਨ | ਭੰਡਾਰ, ਖਜ਼ਾਨਾ |

*(ਹੇ ਪਰਮਾਤਮਾ! ਤੂੰ ਸਭਨਾਂ ਦਾ) ਧਿਆਨ ਰੱਖਣ ਵਾਲਾ ਖਜ਼ਾਨਾ ਹੈਂ।*

| | |
|---|---|
| **ਹਰੀਫ਼ੁਲ** | **ਅਜੀਮੈਂ** *(ਅਜ਼ੀਮੈਂ)* **॥** |
| ਮਿੱਤਰ, ਦੋਸਤ | ਅਜ਼ੀਮ, ਮਹਾਨ, ਪਰਮ |

*(ਹੇ ਪ੍ਰਭੂ! ਤੂੰ ਸਭਨਾਂ ਦਾ) ਪਰਮ-ਮਿੱਤਰ ਹੈਂ।*

| | |
|---|---|
| **ਰਜ਼ਾਇਕ** | **ਯਕੀਨੈਂ ॥੧੨੩॥** |
| ਰਿਜ਼ਕ ਦੇਣ ਵਾਲਾ | ਯਕੀਨੀ ਤੌਰ ਤੇ, ਨਿਸ਼ਚੇ ਕਰਕੇ |

*(ਹੇ ਵਾਹਿਗੁਰੂ! ਤੂੰ) ਯਕੀਨਨ ਤੌਰ ਤੇ (ਸਭਨਾਂ ਨੂੰ) ਰਿਜ਼ਕ ਦੇਣ ਵਾਲਾ ਹੈਂ।*

| | | |
|---|---|---|
| **ਅਨੇਕੁਲ** | **ਤਰੰਗ** | **ਹੈਂ ॥** |
| ਅਨੇਕਾਂ, ਬੇਸ਼ੁਮਾਰ | ਲਹਿਰਾਂ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੇਰੀ ਸਾਜੀ ਹੋਈ ਸਾਰੀ ਰਚਨਾ ਤੇਰੀਆਂ) ਬੇਸ਼ੁਮਾਰ ਲਹਿਰਾਂ* (ਹੀ ਤਾਂ) ਹਨ।

| | | | |
|---|---|---|---|
| **ਅਭੇਦ** | **ਹੈਂ** | **ਅਭੰਗ** | **ਹੈਂ ॥** |
| ਜਿਸ ਦਾ ਛੇਦਨ ਨਾ ਹੋ ਸਕੇ, ਜੋ ਵਿਨ੍ਹਿਆ ਨਾ ਜਾ ਸਕੇ | ਹੋਣ ਦੀ ਕ੍ਰਿਆ | ਅਟੁੱਟ, ਨਾਸ਼-ਰਹਿਤ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ ਕਿਸੇ ਤਰ੍ਹਾਂ ਵੀ ਵਿਨ੍ਹਿਆ ਨਹੀਂ ਜਾ ਸਕਦਾ ਭਾਵ ਤੈਨੂੰ ਕੱਟਿਆ-ਵੱਢਿਆ ਨਹੀਂ ਜਾ ਸਕਦਾ ਅਤੇ ਤੂੰ ਅਵਿਨਾਸ਼ੀ ਹੈਂ।*

| | | |
|---|---|---|
| **ਅਜ਼ੀਜ਼ੁਲ** | **ਨਿਵਾਜ਼** | **ਹੈਂ ॥** |
| ਪਿਆਰਿਆਂ | ਨਿਵਾਜਣ ਵਾਲਾ, ਸਨਮਾਨ ਦੇਣ ਵਾਲਾ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ ਸਦਾ ਹੀ ਆਪਣੇ) ਪਿਆਰਿਆਂ ਨੂੰ ਵਡਿਆਈਆਂ ਬਖਸ਼ਣ ਵਾਲਾ ਹੈਂ।*

| | | |
|---|---|---|
| **ਗ਼ਨੀਮੁਲ** | **ਖ਼ਿਰਾਜ** | **ਹੈਂ ॥੧੨੪॥** |
| ਵੈਰੀਆਂ, ਦੁਸ਼ਮਣਾਂ | ਚੱਟੀ, ਮਸੂਲ ਭਾਵ ਡੰਨ, ਸਜ਼ਾ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ! ਤੂੰ) ਵੈਰੀਆਂ ਨੂੰ ਡੰਨ ਲਾਉਣ ਵਾਲਾ ਹੈਂ*

| | | |
|---|---|---|
| **ਨਿਰੁਕਤ** | **ਸਰੂਪ** | **ਹੈਂ ॥** |
| ਅਕੱਥ, ਜੋ ਬਿਆਨ ਨਾ ਹੋ ਸਕੇ | ਸ਼ਕਲ, ਸੂਰਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਅਕੱਥ ਭਾਵ ਬਿਆਨ ਨਾ ਕੀਤੇ ਜਾ ਸਕਣ ਵਾਲੇ ਸਰੂਪ ਵਾਲਾ ਹੈਂ।*

| | | |
|---|---|---|
| **ਤ੍ਰਿਮੁਕਤਿ**(*ਤਰਿਮੁਕਤ*) | **ਬਿਭੂਤ** | **ਹੈਂ ॥** |
| ਤਿੰਨਾਂ ਗੁਣਾਂ ਤੋਂ ਮੁਕਤ | ਸੰਪਦਾ, ਧਨ-ਦੌਲਤ | ਹੋਣ ਦੀ ਕ੍ਰਿਆ |

*(ਹੇ ਆਕਲ ਪੁਰਖ! ਤੂੰ) ਤਿੰਨਾਂ ਗੁਣਾਂ(ਰਜੋ, ਤਮੋ, ਸਤੋ) ਤੋਂ ਮੁਕਤ, (ਦੈਵੀ) ਸੰਪਦਾ ਵਾਲਾ ਹੈਂ।*

| | | |
|---|---|---|
| **ਪ੍ਰਭੁਗਤਿ** | **ਪ੍ਰਭਾ** | **ਹੈਂ ॥** |
| ਚੰਗੀ ਤਰ੍ਹਾਂ ਮਾਣੇ ਜਾਣ ਵਾਲਾ | ਚਾਨਣ, ਪ੍ਰਕਾਸ਼ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਚੰਗੀ ਤਰ੍ਹਾਂ ਮਾਣੇ ਜਾਣ ਵਾਲਾ ਪ੍ਰਕਾਸ਼-ਸਰੂਪ ਹੈਂ। ਭਾਵ ਐਸਾ ਪ੍ਰਕਾਸ਼ ਹੈਂ ਜਿਸ ਦਾ ਆਨੰਦ ਹਰ ਸੰਸਾਰਿਕ-ਜੀਵ ਮਾਣ ਸਕਦਾ ਹੈ।*

| | | |
|---|---|---|
| **ਸੁਜੁਗਤਿ** | **ਸੁਧਾ** | **ਹੈਂ ॥੧੨੫॥** |
| ਚੰਗੀ ਤਰ੍ਹਾਂਮਿਲਿਆ ਹੋਇਆ | ਅੰਮ੍ਰਿਤ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ) ਅੰਮ੍ਰਿਤ-ਸੁਜੁਗਤਿ ਹੈਂ ਭਾਵ ਅੰਮ੍ਰਿਤ-ਰਸ ਨਾਲ ਪਰਿਪੂਰਣ ਅਥਵਾ ਭਰਪੂਰ ਹੈਂ।*

| | | |
|---|---|---|
| **ਸਦੈਵੰ** | **ਸਰੂਪ** | **ਹੈਂ ॥** |
| ਸਦੀਵੀ, ਸਦਾ ਹੀ | ਸ਼ਕਲ, ਸੂਰਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਸਦੀਵ-ਕਾਲ (ਰਹਿਣ ਵਾਲਾ ਸੱਤਿ) ਸਰੂਪ ਹੈਂ।*

| | | |
|---|---|---|
| **ਅਭੇਦੀ** | **ਅਨੂਪ** | **ਹੈਂ ॥** |
| ਇੱਕ-ਮਿਕ, ਅਭੇਦ | ਉਪਮਾ ਰਹਿਤ | ਹੋਣ ਦੀ ਕ੍ਰਿਆ |

*(ਤੂੰ ਆਪਣੀ ਸਾਜੀ ਹੋਈ ਰਚਨਾ ਨਾਲ) ਇੱਕਮਿਕ ਹੋਇਆ ਹੋਇਆ ਅਨੂਪਮ (ਪਰਮਾਤਮਾ) ਹੈਂ।*

| | |
|---|---|
| **ਸਮਸਤੋਪਰਾਜ** | **ਹੈਂ ॥** |
| ਸਮਸਤੋ-ਉਪਰਾਜ, ਸਾਰਿਆਂ ਨੂੰ ਪੈਦਾ ਕਰਨ ਵਾਲਾ | ਹੋਣ ਦੀ ਕ੍ਰਿਆ |

*(ਹੇ ਪੁਰਖ਼ ! ਤੂੰ) ਸਭਨਾਂ ਨੂੰ ਪੈਦਾ ਕਰਨ ਵਾਲਾ ਹੈਂ।*

| | | | |
|---|---|---|---|
| **ਸਦਾ** | **ਸਰਬ** | **ਸਾਜ** | **ਹੈਂ ॥੧੨੬॥** |
| ਹਮੇਸ਼ਾਂ, ਸਦੀਵ ਕਾਲ | ਸਭ | ਸਾਜਣ ਵਾਲਾ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੂੰ) ਸਦੀਵ-ਕਾਲ ਸਭਨਾਂ ਦਾ ਸਾਜਣਹਾਰ ਹੈਂ।*

| | | |
|---|---|---|
| **ਸਮਸਤੁਲ** | **ਸਲਾਮ** | **ਹੈਂ ॥** |
| ਸਭਨਾਂ | ਪ੍ਰਣਾਮ, ਨਮਸਕਾਰ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ਼ ! ਤੂੰ) ਸਭਨਾਂ ਦੇ ਨਮਸਕਾਰ (ਕਰਨ ਯੋਗ) ਹੈਂ।*

| | | |
|---|---|---|
| **ਸਦੈਵਲ** | **ਅਕਾਮ** | **ਹੈਂ ॥** |
| ਸਦਾ ਹੀ | ਕਾਮਨਾ ਰਹਿਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੂੰ) ਸਦੈਵ ਹੀ ਕਾਮਨਾ-ਰਹਿਤ ਹੈਂ।*

| | | |
|---|---|---|
| **ਨ੍ਰਿਬਾਧ**(*ਨਰਿਬਾਧ*) | **ਸਰੂਪ** | **ਹੈਂ ॥** |
| ਬਾਧਾ ਤੋਂ ਰਹਿਤ, ਦੁੱਖਾਂ ਕਲੇਸ਼ਾਂ ਤੋਂ ਮੁਕਤ | ਸ਼ਕਲ, ਸੂਰਤ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ਼ ! ਤੇਰਾ) ਸਰੂਪ ਭਾਵ ਤੇਰੀ ਹੋਂਦ ਦੁਖਾਂ ਕਲੇਸ਼ਾਂ ਤੋਂ ਮੁਕਤ ਹੈ।*

| | | | |
|---|---|---|---|
| **ਅਗਾਧਿ** | **ਹੈਂ** | **ਅਨੂਪ** | **ਹੈਂ ॥੧੨੭॥** |
| ਅਥਾਹ | ਹੋਣ ਦੀ ਕ੍ਰਿਆ | ਉਪਮਾ ਰਹਿਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੂੰ) ਅਥਾਹ ਹੈਂ ਭਾਵ ਤੇਰੀ ਗਹਿਰਾਈ ਦੀ ਕੋਈ ਥਾਹ ਨਹੀਂ ਲੈ ਸਕਦਾ। (ਤੂੰ) ਅਨੂਪਮ ਹੈਂ ਭਾਵ ਅਤਿਅੰਤ ਸੁੰਦਰ ਹੈਂ।*

| | | |
|---|---|---|
| **ਓਅੰ** | **ਆਦਿ** | **ਰੂਪੇ ॥** |
| ਪਰਮ ਬ੍ਰਹੱਮ, ਸਭ ਦੀ ਰੱਖਿਆ ਕਰਨ ਵਾਲਾ ਕਰਤਾਰ | ਮੁੱਢ | ਸਰੂਪ ਵਾਲਾ |

*(ਤੂੰ) ਆਦਿ ਸਰੂਪ ਵਾਲਾ ਪਰਮ-ਬ੍ਰਹੱਮ ਹੈਂ, ਭਾਵ ਤੇਰੀ ਹੋਂਦ ਸਭ ਤੋਂ ਪਹਿਲਾਂ ਦੀ ਹੈ।*

| | |
|---|---|
| **ਅਨਾਦਿ** | **ਸਰੂਪੈ ॥** |
| ਅਨ-ਆਦਿ, ਆਦਿ ਰਹਿਤ | ਸਰੂਪ ਵਾਲਾ |

***(ਹੇ ਅਕਾਲ ਪੁਰਖ ! ਤੂੰ) ਆਦਿ-ਰਹਿਤ ਸਰੂਪ ਵਾਲਾ ਹੈਂ। ਭਾਵ ਤੇਰੇ ਸਰੂਪ ਦਾ ਕੋਈ ਮੁੱਢ ਨਹੀਂ ਹੈ। (ਇਸ ਲਈ ਤੂੰ ਸਦੀਵ ਕਾਲ ਤੋਂ ਹੀਂ ਅਨਾਦੀ ਹੈਂ।)***

| | |
|---|---|
| **ਅਨੰਗੀ** | **ਅਨਾਮੇ ॥** |
| ਅੰਗ-ਰਹਿਤ, ਸਰੀਰਕ ਵਜੂਦ ਤੋਂ ਬਿਨਾਂ | ਨਾਮ ਰਹਿਤ, ਬਿਨਾਂ ਕਿਸੇ ਵਿਸ਼ੇਸ਼ ਨਾਮ ਤੋਂ |

***(ਹੇ ਪ੍ਰਭੂ ! ਤੂੰ ਪੰਜ ਭੂਤਕੀ) ਸਰੀਰਕ ਵਜੂਦ ਤੋਂ ਰਹਿਤ ਹੈਂ ਅਤੇ ਕਿਸੇ ਵਿਸ਼ੇਸ਼ ਨਾਮ ਤੋਂ ਵੀ ਮੁਕਤ ਹੈਂ।***

| | |
|---|---|
| **ਤ੍ਰਿਭੰਗੀ** *(ਤਰਿਭੰਗੀ)* | **ਤ੍ਰਿਕਾਮੇ** *(ਤਰਿਕਾਮੇ)* **॥੧੨੮॥** |
| ਤਿੰਨਾਂ ਨੂੰ ਭੰਗ ਕਰਨ ਵਾਲਾ | ਤਿੰਨਾਂ (ਲੋਕਾਂ) ਦੀਆਂ ਕਾਮਨਾਵਾਂ (ਪੂਰੀਆਂ ਕਰਨ ਵਾਲਾ) |

***(ਹੇ ਕਰਤਾ ਪੁਰਖ ! ਤੂੰ) ਤਿੰਨਾਂ (ਹੀ ਤਾਪਾਂ ਆਧਿ, ਉਪਾਧਿ, ਬਿਆਧ) ਨੂੰ ਦੂਰ ਕਰਨ ਵਾਲਾ ਹੈਂ ਅਤੇ ਤਿੰਨਾਂ ਹੀ ਲੋਕਾਂ (ਧਰਤ, ਅਕਾਸ਼, ਪਤਾਲ ਦੇ ਵਾਸੀਆਂ ਦੀਆਂ) ਦੀਆਂ ਕਾਮਨਾਵਾਂ (ਪੂਰੀਆਂ ਕਰਨ ਵਾਲਾ ਹੈਂ।)***

| | |
|---|---|
| **ਤ੍ਰਿਬਰਗੀ** *(ਤਰਿਬਰਗੀ)* | **ਤ੍ਰਿਬਾਧੇ** *(ਤਰਿਬਾਧੇ)***॥** |
| ਤਿੰਨਾਂ ਵਰਗਾਂ | ਤਿੰਨਾਂ ਤਾਪਾਂ ਦਾ ਵਿਨਾਸ਼ਕ |

***(ਹੇ ਪਰਮਾਤਮਾ ! ਤੂੰ) ਤਿੰਨਾਂ ਵਰਗਾਂ(ਅਰਥਾਤ ਤਿੰਨਾਂ ਲੋਕਾਂ ਅਤੇ ਤਿੰਨਾਂ ਗੁਣਾਂ ਆਦਿਕ ਵਿਚ ਵਿਆਪਕ) ਹੈਂ ਅਤੇ ਤਿੰਨਾਂ ਹੀ ਤਾਪਾਂ (ਆਧਿ, ਉਪਾਧਿ ਅਤੇ ਬਿਆਧਿ ਦਾ) ਵਿਨਾਸ਼ਕ ਹੈਂ।***

| | |
|---|---|
| **ਅਗੰਜੇ** | **ਅਗਾਧੇ ॥** |
| ਅਵਿਨਾਸ਼ੀ | ਅਥਾਹ |

***(ਹੇ ਅਕਾਲ ਪੁਰਖ ! ਤੂੰ) ਅਵਿਨਾਸ਼ੀ ਹੈਂ ਅਤੇ ਅਥਾਹ ਹੈਂ ਭਾਵ ਤੇਰੀ ਡੂੰਘਿਆਈ ਦੀ ਕੋਈ ਥਾਹ ਨਹੀਂ ਪਾ ਸਕਦਾ।***

| | | |
|---|---|---|
| **ਸੁਭੰ** | **ਸਰਬ** | **ਭਾਗੇ ॥** |
| ਸੁਹਣਾ, ਸ਼ੋਭਨੀਕ | ਸਾਰਿਆਂ | ਭਾਗਾਂ ਤੋਂ, ਪੱਖਾਂ ਤੋਂ |

***(ਹੇ ਵਾਹਿਗੁਰੂ ! ਤੂੰ) ਸਾਰਿਆਂ ਪੱਖਾਂ ਤੋਂ (ਅਤਿਅੰਤ ਹੀ) ਸ਼ੋਭਨੀਕ ਹੈਂ।***

| | | | |
|---|---|---|---|
| **ਸੁ** | **ਸਰਬਾ** | **ਅਨੁਰਾਗੇ ॥੧੨੯॥** | |
| ਤੂੰ | ਤਮਾਮ, ਸਮੁੱਚਾ | ਪਿਆਰ | |

*(ਹੇ ਪ੍ਰਭੂ!) ਤੂੰ ਸਮੁੱਚੇ ਦਾ ਸਮੁੱਚਾ ਹੀ ਪਿਆਰ-ਰੂਪ ਹੈਂ।*

| | | |
|---|---|---|
| **ਤ੍ਰਿਭੁਗਤ** | **ਸਰੂਪ** | **ਹੈਂ ॥** |
| ਤਿੰਨਾਂ ਲੋਕਾਂ ਦੇ ਜੀਵਾਂ ਵਲੋਂ ਮਾਣੇ ਜਾਣ ਵਾਲਾ | ਸ਼ਕਲ, ਸੂਰਤ | ਹੋਣ ਦੀ ਕ੍ਰਿਆ |

*(ਹੇ ਪ੍ਰਭੂ!) ਤੇਰਾ ਐਸਾ ਸਰੂਪ ਹੈ ਜੋ ਤਿੰਨਾਂ ਹੀ ਲੋਕਾਂ ਦੇ ਜੀਵਾਂ ਵਲੋਂ ਮਾਣਿਆ ਜਾਣ ਵਾਲਾ ਹੈ। ਭਾਵ ਜਿਸ ਦਾ ਤਿੰਨਾਂ ਹੀ ਲੋਕਾਂ ਦੇ ਜੀਵ ਅਨੰਦ ਲੈਂਦੇ ਹਨ।*

| | | | |
|---|---|---|---|
| **ਅਛਿੱਜ** | **ਹੈਂ** | **ਅਛੂਤ** | **ਹੈਂ ॥** |
| ਛਿੱਜਣ ਤੋਂ ਮੁਕਤ | ਹੋਣ ਦੀ ਕ੍ਰਿਆ | ਅਛੋਹ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ) ਛਿੱਜਣ ਤੋਂ ਰਹਿਤ ਹੈਂ, ਭਾਵ ਅਵਿਨਾਸ਼ੀ ਹੈਂ ਅਤੇ ਅਛੋਹ ਹੈਂ ਭਾਵ ਤੈਨੂੰ ਕੋਈ ਪਕੜ ਨਹੀਂ ਸਕਦਾ।*

| | | | |
|---|---|---|---|
| **ਕਿ** | **ਨਰਕੰ** | **ਪ੍ਰਣਾਸ** | **ਹੈਂ ॥** |
| ਜੋ | ਨਰਕ, ਦੋਜ਼ਖ਼, ਜਹਨਮ | ਨਾਸ਼ ਕਰਨ ਵਾਲਾ | ਹੋਣ ਦੀ ਕ੍ਰਿਆ |

*(ਤੂੰ ਐਸਾ ਪਰਮਾਤਮਾ ਹੈਂ) ਜੋ ਨਰਕਾਂ ਨੂੰ ਮੇਟਣਹਾਰ ਹੈਂ।*

| | | |
|---|---|---|
| **ਪ੍ਰਿਥੀਉਲ** | **ਪ੍ਰਵਾਸ** | **ਹੈਂ ॥੧੩੦॥** |
| ਪ੍ਰਿਥਵੀ ਵਿਚ | ਨਿਵਾਸ | ਹੋਣ ਦੀ ਕ੍ਰਿਆ |

*(ਹੇ! ਅਕਾਲ ਪੁਰਖ ਤੂੰ ਸਾਰੀ) ਪ੍ਰਿਥਵੀ ਅੰਦਰ (ਪੂਰਨ ਰੂਪ ਵਿਚ) ਵਿਆਪਕ ਹੈਂ।*

| | | |
|---|---|---|
| **ਨਿਰੁਕਤਿ** | **ਪ੍ਰਭਾ** | **ਹੈਂ ॥** |
| ਕਥਨੀ ਤੋਂ ਪਰ੍ਹੇ | ਸੋਭਾ, ਕੀਰਤੀ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਅਕਥਨੀਯ ਸੋਭਾ ਵਾਲਾ ਹੈਂ ਭਾਵ ਜਿਸ ਦੇ ਤੇਜ-ਪ੍ਰਤਾਪ ਦਾ ਬਿਆਨ ਨਹੀਂ ਕੀਤਾ ਜਾ ਸਕਦਾ।*

| | | |
|---|---|---|
| **ਸਦੈਵੰ** | **ਸਦਾ** | **ਹੈਂ ॥** |
| ਹਮੇਸ਼ਾਂ, ਸਦੀਵੀ | ਨਿੱਤ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ! ਤੂੰ) ਸਦੀਵ-ਕਾਲ, ਹਮੇਸ਼ਾਂ ਹੀ (ਕਾਇਮ ਰਹਿਣ ਵਾਲਾ) ਹੈਂ।*

| | | |
|---|---|---|
| **ਬਿਭੁਗਤਿ** | **ਸਰੂਪ** | **ਹੈਂ ॥** |
| ਚੰਗੀ ਤਰ੍ਹਾਂ ਭੋਗੇ ਜਾਣ ਵਾਲਾ | ਸ਼ਕਲ, ਸੂਰਤ | ਹੋਣ ਦੀ ਕ੍ਰਿਆ |

*(ਹੇ ਪ੍ਰਭੂ ! ਤੇਰਾ) ਸਰੂਪ ਚੰਗੀ ਤਰ੍ਹਾਂ ਭੋਗੇ ਜਾਣ ਵਾਲਾ ਹੈ, ਭਾਵ ਤੇਰੇ ਸਰੂਪ ਤੋਂ ਸ੍ਰਿਸ਼ਟੀ ਦੇ ਸਭ ਜੀਵ ਭਲੀ ਪ੍ਰਕਾਰ ਅਨੰਦ ਲੈਂਦੇ ਹਨ।*

| | | |
|---|---|---|
| **ਪ੍ਰਜੁਗਤਿ** | **ਅਨੂਪ** | **ਹੈਂ ॥੧੩੧॥** |
| ਚੰਗੀ ਤਰ੍ਹਾਂ ਜੁੜਿਆ ਹੋਇਆ | ਉਪਮਾ-ਰਹਿਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੂੰ ਆਪਣੀ ਰਚਨਾ ਨਾਲ) ਜੁੜਿਆ ਹੋਇਆ ਭਾਵ ਇੱਕ-ਮਿਕ ਹੈਂ ਅਤੇ ਉਪਮਾ ਤੋਂ ਰਹਿਤ ਹੈਂ ਭਾਵ ਤੇਰੀ ਉਪਮਾ ਬਿਆਨੀ ਨਹੀਂ ਜਾ ਸਕਦੀ।*

| | | |
|---|---|---|
| **ਨਿਰੁਕਤਿ** | **ਸਦਾ** | **ਹੈਂ ॥** |
| ਕਥਨ ਤੋਂ ਪਰ੍ਹੇ | ਹਮੇਸ਼ਾਂ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ ! ਤੂੰ) ਸਦਾ ਹੀ ਕਹਿਣੀ-ਕਥਨੀ ਤੋਂ ਪਰ੍ਹੇ ਹੈਂ ਭਾਵ ਤੈਨੂੰ ਬਿਆਨਿਆ ਨਹੀਂ ਜਾ ਸਕਦਾ।*

| | | |
|---|---|---|
| **ਬਿਭੁਗਤਿ** | **ਪ੍ਰਭਾ** | **ਹੈਂ ॥** |
| ਚੰਗੀ ਤਰ੍ਹਾਂ ਭੋਗੇ ਜਾਣ ਵਾਲਾ | ਚਾਨਣ, ਪ੍ਰਕਾਸ਼ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੇਰਾ) ਪ੍ਰਕਾਸ਼ ਚੰਗੀ ਤਰ੍ਹਾਂ ਭੋਗੇ ਜਾਣ ਵਾਲਾ ਹੈਂ, ਭਾਵ ਤੇਰੇ (ਦੈਵੀ) ਪ੍ਰਕਾਸ਼ ਤੋਂ (ਹਰ ਕੋਈ) ਭਲੀ ਪ੍ਰਕਾਰ ਅਨੰਦ ਮਾਣਦਾ ਹੈ।*

| | | |
|---|---|---|
| **ਅਨਉਕਤਿ** *(ਅਨਉਕਤ)* | **ਸਰੂਪ** | **ਹੈਂ ॥** |
| ਕਥਨੀ ਤੋਂ ਪਰ੍ਹੇ | ਸ਼ਕਲ ਸੂਰਤ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ ! ਤੇਰਾ) ਸਰੂਪ ਅਕਥਨੀਯ ਹੈ, ਭਾਵ ਤੇਰੇ ਸਰੂਪ ਨੂੰ ਬਿਆਨਿਆ ਨਹੀਂ ਜਾ ਸਕਦਾ।*

| | | |
|---|---|---|
| **ਪ੍ਰਜੁਗਤਿ** *(ਪ੍ਰਜੁਗਤ)* | **ਅਨੂਪ** | **ਹੈਂ ॥੧੩੨॥** |
| ਚੰਗੀ ਤਰ੍ਹਾਂ ਜੁੜਿਆ ਹੋਇਆ | ਉਪਮਾ-ਰਹਿਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੂੰ ਆਪਣੀ ਰਚਨਾ ਨਾਲ) ਜੁੜਿਆ ਹੋਇਆ ਭਾਵ ਇੱਕ-ਮਿਕ ਹੈਂ ਅਤੇ ਉਪਮਾ ਤੋਂ ਰਹਿਤ ਹੈਂ, ਭਾਵ ਤੇਰੀ ਉਪਮਾ ਬਿਆਨੀ ਨਹੀਂ ਜਾ ਸਕਦੀ।*

**ਚਾਚਰੀ ਛੰਦ ॥**
ਚਾਰ ਚਰਣਾਂ ਵਾਲਾ ਕਾਵਿ ਰੂਪ

| | | | |
|---|---|---|---|
| **ਅਭੰਗ** | **ਹੈਂ ॥** | **ਅਨੰਗ** | **ਹੈਂ ॥** |
| ਅਖੰਡ, ਅਵਿਨਾਸ਼ੀ | ਹੋਣ ਦੀ ਕ੍ਰਿਆ | ਸਰੀਰ-ਰਹਿਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਅਵਿਨਾਸ਼ੀ ਹੈਂ ਅਤੇ (ਪੰਜਾਂ ਤੱਤਾਂ ਵਾਲੇ) ਸਰੀਰ ਤੋਂ ਵੀ ਮੁਕਤ ਹੈਂ।*

| | | | |
|---|---|---|---|
| **ਅਭੇਖ** | **ਹੈਂ ॥** | **ਅਲੇਖ** | **ਹੈਂ ॥੧੩੩॥** |
| ਭੇਖ-ਰਹਿਤ | ਹੋਣ ਦੀ ਕ੍ਰਿਆ | ਮਸਤਕ ਦੇ ਲੇਖਾਂ ਤੋਂ ਰਹਿਤ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ ਕਿਸੇ ਵੀ ਵਿਸ਼ੇਸ਼ ਤਰ੍ਹਾਂ ਦੇ) ਲਿਬਾਸ ਤੋਂ ਰਹਿਤ ਹੈਂ ਅਤੇ ਤੂੰ ਮਸਤਕ ਦੇ ਦੁੱਖ ਸੁੱਖ ਵਾਲੇ ਲੇਖਾਂ ਤੋਂ ਵੀ ਮੁਕਤ ਹੈਂ।*

| | | | |
|---|---|---|---|
| **ਅਭਰਮ** | **ਹੈਂ ॥** | **ਅਕਰਮ** | **ਹੈਂ ॥** |
| ਭਰਮ ਰਹਿਤ | ਹੋਣ ਦੀ ਕ੍ਰਿਆ | ਕਰਮ-ਬੰਧਨ ਤੋਂ ਮੁਕਤ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ! ਤੂੰ ਹਰ ਪ੍ਰਕਾਰ ਦੇ) ਵਹਿਮਾਂ-ਭਰਮਾਂ ਤੋਂ ਮੁਕਤ ਹੈਂ ਅਤੇ ਕਰਮ-ਬੰਧਨਾਂ ਤੋਂ ਰਹਿਤ ਹੈਂ।*

| | | | |
|---|---|---|---|
| **ਅਨਾਦਿ** | **ਹੈਂ ॥** | **ਜੁਗਾਦਿ** | **ਹੈਂ ॥੧੩੪॥** |
| ਅਨ-ਆਦਿ, ਆਦਿ ਰਹਿਤ | ਹੋਣ ਦੀ ਕ੍ਰਿਆ | ਜੁਗਾਂ ਦੇ ਆਦਿ ਤੋ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ) ਆਦਿ-ਰਹਿਤ ਸਰੂਪ ਵਾਲਾ ਹੈਂ। ਭਾਵ ਤੇਰੇ ਸਰੂਪ ਦਾ ਕੋਈ ਮੁੱਢ ਨਹੀਂ ਹੈ।(ਇਸ ਲਈ ਤੂੰ ਸਦੀਵ ਕਾਲ ਤੋਂ ਹੀਂ ਅਨਾਦੀ ਹੈਂ।) ਤੂੰ ਜੁੱਗਾਂ ਦੇ ਆਰੰਭ ਤੋਂ ਵੀ ਪਹਿਲਾਂ ਦਾ ਹੈਂ।*

| | | | |
|---|---|---|---|
| **ਅਜੈ** | **ਹੈਂ ॥** | **ਅਬੈ** | **ਹੈਂ ॥** |
| ਅਜਿੱਤ | ਹੋਣ ਦੀ ਕ੍ਰਿਆ | ਸਦਾ ਇਕ ਰਸ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ) ਅਜਿੱਤ ਹੈਂ, ਭਾਵ ਤੂੰ ਕਿਸੇ ਤੋਂ ਜਿੱਤਿਆ ਨਹੀਂ ਜਾ ਸਕਦਾ ਅਤੇ ਤੂੰ ਸਦੀਵ ਇੱਕ-ਰਸ ਰਹਿਣ ਵਾਲਾ ਹੈਂ ਭਾਵ ਅਵਿਨਾਸ਼ੀ ਹੈਂ।*

| | | | |
|---|---|---|---|
| **ਅਭੂਤ** | **ਹੈਂ ॥** | **ਅਧੂਤ** | **ਹੈਂ ॥੧੩੫॥** |
| ਤੱਤਾਂ ਤੋਂ ਰਹਿਤ | ਹੋਣ ਦੀ ਕ੍ਰਿਆ | ਨਿਰਭੈ, ਨਿਡਰ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ ਪੰਜਾਂ) ਤੱਤਾਂ ਤੋਂ ਮੁਕਤ ਹੈਂ ਅਤੇ ਨਿਰਭੈ, ਭਾਵ ਹਰ ਪ੍ਰਕਾਰ ਦੇ ਡਰ ਤੋਂ ਰਹਿਤ ਹੈਂ।*

| | | | |
|---|---|---|---|
| **ਅਨਾਸ** | **ਹੈਂ ॥** | **ਉਦਾਸ** | **ਹੈਂ ॥** |
| ਅਵਿਨਾਸ਼ੀ | ਹੋਣ ਦੀ ਕ੍ਰਿਆ | ਨਿਰਲੇਪ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੂੰ) ਅਵਿਨਾਸ਼ੀ ਹੈਂ ਅਤੇ (ਮੋਹ ਮਾਇਆਵੀ ਤੋਂ) ਉਪਰਾਮ ਹੈਂ।*

| | | | |
|---|---|---|---|
| **ਅਧੰਧ** | **ਹੈਂ ॥** | **ਅਬੰਧ** | **ਹੈਂ ॥੧੩੬॥** |
| ਧੰਧਿਆਂ ਤੋਂ ਮੁਕਤ | ਹੋਣ ਦੀ ਕ੍ਰਿਆ | ਬੰਧਨਾਂ ਤੋਂ ਰਹਿਤ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ ! ਤੂੰ ਸੰਸਾਰਿਕ) ਧੰਧਿਆਂ ਆਦਿ ਤੋਂ ਮੁਕਤ ਹੈਂ ਅਤੇ (ਮਾਇਆਵੀ) ਬੰਧਨਾਂ ਤੋਂ ਵੀ ਆਜ਼ਾਦ ਹੈਂ।*

| | | | |
|---|---|---|---|
| **ਅਭਗਤ** | **ਹੈਂ ॥** | **ਬਿਰਕਤ** | **ਹੈਂ ॥** |
| ਜਿਸ ਦੇ ਟੁਕੜੇ ਨਹੀਂ ਹੋ ਸਕਦੇ ਭਾਵ ਸੰਪੂਰਨ | ਹੋਣ ਦੀ ਕ੍ਰਿਆ | ਅਤੀਤ, ਤਿਆਗੀ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ ! ਤੂੰ) ਸੰਪੂਰਨ ਹੈਂ ਤੇਰੇ ਟੁਕੜੇ ਨਹੀਂ ਹੋ ਸਕਦੇ। (ਤੂੰ ਮਾਇਆਵੀ ਪਦਾਰਥਾਂ ਤੋਂ) ਅਤੀਤ ਹੈਂ ਭਾਵ ਹਰ ਤਰ੍ਹਾਂ ਨਾਲ ਤਿਆਗੀ ਹੈਂ।*

| | | | |
|---|---|---|---|
| **ਅਨਾਸ** | **ਹੈਂ ॥** | **ਪ੍ਰਕਾਸ**(*ਪ੍ਰਕਾਸ਼*) | **ਹੈਂ ॥੧੩੭॥** |
| ਨਾਸ਼-ਰਹਿਤ | ਹੋਣ ਦੀ ਕ੍ਰਿਆ | ਚਾਨਣ, ਉਜਾਲਾ | ਹੋਣ ਦੀ ਕ੍ਰਿਅਹਾ |

*(ਹੇ ਪ੍ਰਭੂ ! ਤੂੰ) ਨਾਸ਼-ਰਹਿਤ ਹੈਂ ਅਤੇ ਪ੍ਰਕਾਸ਼-ਸਰੂਪ ਹੈਂ।*

| | | | |
|---|---|---|---|
| **ਨਿਚਿੰਤ** | **ਹੈਂ ॥** | **ਸੁਨਿੰਤ** | **ਹੈਂ ॥** |
| ਚਿੰਤਾ ਰਹਿਤ | ਹੋਣ ਦੀ ਕ੍ਰਿਆ | ਸੁ-ਨਿੱਤਯ, ਸਦਾ ਰਹਿਣ ਵਾਲਾ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੂੰ ਹਰ ਪ੍ਰਕਾਰ ਦੀ ) ਚਿੰਤਾ ਤੋਂ ਰਹਿਤ ਹੈਂ ਅਤੇ ਸਦੀਵ-ਕਾਲ ਰਹਿਣ ਵਾਲਾ ਹੈਂ।*

| | | | |
|---|---|---|---|
| **ਅਲਿੱਖ** | **ਹੈਂ ॥** | **ਅਦਿੱਖ** | **ਹੈਂ ॥੧੩੮॥** |
| ਲਿਖਣ ਤੋਂ ਬਾਹਰਾ | ਹੋਣ ਦੀ ਕ੍ਰਿਆ | ਅਦ੍ਰਿਸ਼ਟ | ਹੋਣ ਦੀ ਕ੍ਰਿਆ |

*(ਹੇ ਪ੍ਰਭੂ !) ਲਿਖਣ ਤੋਂ ਬਾਹਰਾ ਹੈਂ ਭਾਵ ਤੇਰੀ (ਸੰਪੂਰਨਤਾ ਬਾਰੇ ਪੂਰੀ ਤਰ੍ਹਾਂ ਕੁਝ ਵੀ) ਲਿਖਿਆ ਨਹੀਂ ਜਾ ਸਕਦਾ। (ਤੂੰ) ਅਦ੍ਰਿਸ਼ਟ ਹੈਂ ਭਾਵ ਤੈਨੂੰ ਵੇਖਿਆ ਨਹੀਂ ਜਾ ਸਕਦਾ।*

| | | | |
|---|---|---|---|
| **ਅਲੇਖ** | **ਹੈਂ ॥** | **ਅਭੇਖ** | **ਹੈਂ ॥** |
| ਮਸਤਕ ਦੇ ਲੇਖਾਂ ਤੋਂ ਰਹਿਤ | ਹੋਣ ਦੀ ਕ੍ਰਿਆ | ਭੇਖ-ਰਹਿਤ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ ਮਸਤਕ ਦੇ ਦੁੱਖ ਸੁੱਖ ਵਾਲੇ) ਲੇਖਾਂ ਤੋਂ ਮੁਕਤ ਹੈਂ, ਅਤੇ (ਕਿਸੇ ਵੀ ਵਿਸ਼ੇਸ਼ ਤਰ੍ਹਾਂ ਦੇ) ਲਿਬਾਸ ਤੋਂ ਵੀ ਰਹਿਤ ਹੈਂ*

| | | | |
|---|---|---|---|
| **ਅਢਾਹ** | **ਹੈਂ ॥** | **ਅਗਾਹ** | **ਹੈਂ ॥੧੩੯॥** |
| ਢਾਹੇ ਜਾਣ ਤੋਂ ਰਹਿਤ | ਹੋਣ ਦੀ ਕ੍ਰਿਆ | ਅਥਾਹ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ ਕਿਸੇ ਵੀ ਤਰ੍ਹਾਂ) ਡੇਗੇ ਜਾਣ ਤੋਂ ਰਹਿਤ ਹੈਂ ਭਾਵ ਤੈਨੂੰ ਕਿਸੇ ਵੀ ਤਰ੍ਹਾਂ ਢਾਹਿਆ ਨਹੀਂ ਜਾ ਸਕਦਾ ਅਤੇ ਤੂੰ ਅਥਾਹ ਹੈਂ, ਭਾਵ ਕਿਸੇ ਵੀ ਤਰ੍ਹਾਂ ਤੇਰੀਆਂ ਗਹਿਰਾਈਆਂ ਦੀ ਥਾਹ ਨਹੀਂ ਪਾਈ ਜਾ ਸਕਦੀ।*

| | | | |
|---|---|---|---|
| **ਅਸੰਭ** | **ਹੈਂ ॥** | **ਅਗੰਭ** | **ਹੈਂ ॥** |
| ਜਨਮ ਤੋਂ ਰਹਿਤ | ਹੋਣ ਦੀ ਕ੍ਰਿਆ | ਪਹੁੰਚ ਤੋ ਪਰ੍ਹੇ, ਗੰਮਤਾ ਤੋਂ ਰਹਿਤ | ਹੋਣ ਦੀ ਕ੍ਰਿਆ |

*(ਹੇ ਪਰਮੇਸ਼ਰ! ਤੂੰ) ਜਨਮ ਤੋਂ ਰਹਿਤ ਹੈਂ ਅਤੇ ਅਪਹੁੰਚ ਹੈ ਭਾਵ ਦੁਨਿਆਵੀ ਪਹੁੰਚ ਤੋਂ ਪਰ੍ਹੇ ਹੈਂ।*

| | | | |
|---|---|---|---|
| **ਅਨੀਲ** | **ਹੈਂ ॥** | **ਅਨਾਦਿ** | **ਹੈਂ ॥੧੪੦॥** |
| ਰੂਪ-ਰੰਗ ਰਹਿਤ | ਹੋਣ ਦੀ ਕ੍ਰਿਆ | ਆਦਿ ਰਹਿਤ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ ਕਿਸੇ ਵੀ ਤਰ੍ਹਾਂ ਦੇ) ਰੂਪ-ਰੰਗ ਤੋਂ ਰਹਿਤ ਹੈਂ ਅਤੇ ਆਦਿ-ਰਹਿਤ ਸਰੂਪ ਵਾਲਾ ਹੈਂ ਭਾਵ ਤੇਰਾ ਕੋਈ ਮੁੱਢ ਨਹੀਂ ਹੈ।*

| | | | |
|---|---|---|---|
| ਅਨਿੱਤ | ਹੈਂ ॥ | ਸੁਨਿੱਤ | ਹੈਂ ॥ |
| ਨਹੀਂ | ਹੋਣ ਦੀ ਕ੍ਰਿਆ | ਸੁ ਨਿੱਤ, ਹਮੇਸ਼ਾਂ ਰਹਿਣ ਵਾਲਾ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ) ਹਮੇਸ਼ਾਂ ਰਹਿਣ ਵਾਲਾ ਭਾਵ ਸਦੀਵ-ਕਾਲੀ ਹੈਂ।*

| | | | |
|---|---|---|---|
| ਅਜਾਤ | ਹੈਂ ॥ | ਅਜਾਦ(ਅਜ਼ਾਦ) | ਹੈਂ ॥੧੪੧॥ |
| ਜਿਸ ਦਾ ਜਨਮ ਨਾ ਹੋਇਆ ਹੋਵੇ | ਹੋਣ ਦੀ ਕ੍ਰਿਆ | ਬੰਧਨ ਰਹਿਤ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ) ਜਨਮ ਤੋਂ ਰਹਿਤ ਹੈਂ ਅਤੇ (ਹਰ ਪ੍ਰਕਾਰ ਦੇ) ਬੰਧਨਾਂ ਤੋਂ ਵੀ ਮੁਕਤ ਹੈਂ।*

**ਚਰਪਟ ਛੰਦ ॥**
ਇਕ ਕਾਵਿ ਰੂਪ

**ਤ੍ਵ ਪ੍ਰਸਾਦਿ ॥**
ਤੇਰੀ ਕਿਰਪਾ ਦੁਆਰਾ (ਉਚਾਰਣ ਕਰਦਾ ਹਾਂ)

| | | | |
|---|---|---|---|
| **ਸਰਬੰ** | **ਹੰਤਾ ॥** | **ਸਰਬੰ** | **ਗੰਤਾ ॥** |
| ਸਭਨਾਂ ਦਾ | ਹਨਨ ਕਰਨ ਵਾਲਾ, ਨਾਸ਼ ਕਰਨ ਵਾਲਾ | ਸਭਨਾਂ ਦਾ | ਜਾਣ ਵਾਲਾ, ਪਹੁੰਚ ਸਕਣ ਵਾਲਾ |

*( ਹੇ ਪਰਮਾਤਮਾ ! ਤੂੰ) ਸਭਨਾਂ ਦਾ ਨਾਸ਼ ਕਰਨ ਵਾਲਾ ਹੈਂ ਅਤੇ ਸਭਨਾਂ ਤਕ ਪਹੁੰਚ ਸਕਣ ਵਾਲਾ ਹੈ ਭਾਵ ਸਭਨਾਂ ਤਕ ਤੇਰੀ ਪਹੁੰਚ ਹੈ।*

| | | | |
|---|---|---|---|
| **ਸਰਬੰ** | **ਖਿਆਤਾ ॥** | **ਸਰਬੰ** | **ਗਿਆਤਾ ॥੧੪੨॥** |
| ਸਭਨਾਂ | ਮਸ਼ਹੂਰ, ਪ੍ਰਗਟ, ਜ਼ਾਹਰ | ਸਭਨਾਂ ਦਾ | ਜਾਨਣਹਾਰ |

*(ਹੇ ਵਾਹਿਗੁਰੂ ! ਤੂੰ) ਸਭਨਾਂ ਵਿਚ ਪ੍ਰਗਟ ਅਥਵਾ ਜ਼ਾਹਰਾ-ਜ਼ਹੂਰ ਹੈਂ ਅਤੇ ਸਭ ਕੁਝ ਦਾ ਗਿਆਤਾ ਹੈਂ।*

| | | | |
|---|---|---|---|
| **ਸਰਬੰ** | **ਹਰਤਾ ॥** | **ਸਰਬੰ** | **ਕਰਤਾ ॥** |
| ਸਭਨਾਂ ਦਾ | ਨਾਸ਼ ਕਰਨ ਵਾਲਾ | ਸਭਨਾਂ ਦਾ | ਸਿਰਜਣਹਾਰ, ਬਨਾਉਣ ਵਾਲਾ |

*(ਹੇ ਪ੍ਰਭੂ ! ਤੂੰ) ਸਭਨਾਂ ਦਾ ਨਾਸ਼ ਕਰਨ ਵਾਲਾ ਹੈਂ ਅਤੇ ਸਭਨਾਂ ਦਾ ਸਿਰਜਣਹਾਰ ਹੈਂ।*

| | | | |
|---|---|---|---|
| **ਸਰਬੰ** | **ਪ੍ਰਾਣੰ ॥** | **ਸਰਬੰ** | **ਤ੍ਰਾਣੰ ॥੧੪੩॥** |
| ਸਭਨਾਂ ਦੀ | ਪ੍ਰਾਣ-ਸੱਤਾ, ਜਿੰਦ-ਜਾਨ | ਸਭਨਾਂ ਦਾ | ਤ੍ਰਾਣ, ਰੱਖਿਆ, ਹਿਫਾਜ਼ਤ |

*(ਹੇ ਪਰਮਾਤਮਾ ! ਤੂੰ) ਸਭਨਾਂ ਦੀ ਜੀਵਨ ਰੌ ਹੈਂ ਅਤੇ ਸਭਨਾਂ ਦੀ ਰੱਖਿਆ ਕਰਨ ਵਾਲਾ ਹੈਂ।*

| | | | |
|---|---|---|---|
| **ਸਰਬੰ** | **ਕਰਮੰ ॥** | **ਸਰਬੰ** | **ਧਰਮੰ ॥** |
| ਸਭਨਾਂ | ਕਰਮਾਂ ਵਿਚ | ਸਭਨਾਂ | ਧਰਮਾਂ |

*(ਹੇ ਅਕਾਲ ਪੁਰਖ ! ਤੂੰ ਸੰਸਾਰ ਦੇ ਹੋ ਰਹੇ) ਸਭਨਾਂ ਕਰਮਾਂ ਵਿਚ ਵਿਆਪਕ ਹੈਂ ਅਤੇ ਸਭਨਾਂ ਧਰਮਾਂ (ਦਾ ਮੂਲ ਆਧਾਰ ਹੈਂ)*

| | | | |
|---|---|---|---|
| **ਸਰਬੰ** | **ਜੁਗਤਾ ॥** | **ਸਰਬੰ** | **ਮੁਕਤਾ ॥੧੪੪॥** |
| ਸਭਨਾਂ | ਮਿਲਿਆ ਹੋਇਆ, ਇੱਕ-ਮਿਕ | ਸਭਨਾਂ | ਮੁਕਤ, ਨਿਰਲੇਪ |

*(ਹੇ ਵਾਹਿਗੁਰੂ ! ਤੂੰ ਸਭ ਸ੍ਰਿਸ਼ਟੀ ਦੇ ਜੀਵਾਂ ਨਾਲ) ਇੱਕ-ਮਿਕ ਹੈਂ ਅਤੇ ਸਭ (ਮਾਇਆਵੀ ਬੰਧਨਾਂ ਤੋਂ) ਮੁਕਤ ਹੈਂ*

**ਰਸਾਵਲ ਛੰਦ ॥**
ਇਕ ਕਾਵਿ ਰੂਪ

**ਤ੍ਵ ਪ੍ਰਸਾਦਿ ॥**
ਤੇਰੀ ਕਿਰਪਾ ਦੁਆਰਾ (ਉਚਾਰਣ ਕਰਦਾ ਹਾਂ)

| | | |
|---|---|---|
| **ਨਮੋ** | **ਨਰਕ** | **ਨਾਸੇ ॥** |
| ਨਮਸਕਾਰ | ਦੋਜ਼ਖ਼, ਜਹਨਮ | ਨਾਸ਼ ਕਰਨ ਵਾਲਾ |

*(ਹੇ ਪਰਮਾਤਮਾ। ਤੂੰ) ਨਰਕਾਂ ਦੇ (ਵਾਸੇ ਨੂੰ) ਮੇਟਣਹਾਰ ਹੈਂ।*

| | |
|---|---|
| **ਸਦੈਵੰ** | **ਪ੍ਰਕਾਸੇ** *(ਪ੍ਰਕਾਸ਼ੇ)* **॥** |
| ਸਦੀਵ-ਕਾਲ, ਹਮੇਸ਼ਾਂ | ਚਾਨਣ, ਪ੍ਰਕਾਸ਼ |

*(ਹੇ ਕਰਤਾ ਪੁਰਖ। ਤੂੰ) ਸਦੀਵ-ਕਾਲ ਪ੍ਰਕਾਸ਼-ਰੂਪ ਹੈਂ।*

| | | | |
|---|---|---|---|
| **ਅਨੰਗੰ** | **ਸਰੂਪੇ ॥** | **ਅਭੰਗੰ** | **ਬਿਭੂਤੇ ॥੧੪੫॥** |
| ਅੰਗ ਰਹਿਤ, ਸਰੀਰ ਰਹਿਤ | ਰੂਪ ਵਾਲਾ | ਨਾਸ਼ ਰਹਿਤ | ਧਨ-ਦੌਲਤ ਵਾਲਾ |

*(ਹੇ ਪਰਮੇਸ਼ਰ।) ਤੂੰ (ਪੰਜਾਂ ਤੱਤਾ ਵਾਲੇ) ਸਰੀਰ ਤੋਂ ਰਹਿਤ ਸਰੂਪ ਵਾਲਾ ਹੈਂ ਅਤੇ ਅਵਿਨਾਸ਼ੀ ਸੰਪਦਾ ਵਾਲਾ ਹੈਂ।*

| | |
|---|---|
| **ਪ੍ਰਮਾਥੰ** | **ਪ੍ਰਮਾਥੇ ॥** |
| ਦੁੱਖ ਦੇਣ ਵਾਲੇ | ਨਾਸ਼ ਕਰਨ ਵਾਲਾ |

*(ਹੇ ਅਕਾਲ ਪੁਰਖ। ਤੂੰ ਹੋਰਨਾਂ ਨੂੰ)ਦੁੱਖ ਦੇਣ ਵਾਲਿਆਂ ਦਾ ਨਾਸ਼ ਕਰਨ ਵਾਲਾ ਹੈਂ*

| | | |
|---|---|---|
| **ਸਦਾ** | **ਸਰਬ** | **ਸਾਥੇ ॥** |
| ਹਮੇਸ਼ਾਂ, ਸਦੀਵ | ਸਭਨਾਂ | ਸਾਥੀ, ਮਿੱਤਰ, ਦੋਸਤ |

*(ਹੇ ਪਰਮਾਤਮਾ। ਤੂੰ) ਹਮੇਸ਼ਾਂ ਹੀ ਸਭਨਾਂ ਦਾ ਮਿੱਤਰ ਹੈਂ*

| | |
|---|---|
| **ਅਗਾਧ** | **ਸਰੂਪੇ ॥** |
| ਅਥਾਹ | ਸਰੂਪ ਵਾਲਾ |

*(ਹੇ ਪਰਮਾਤਮਾ। ਤੂੰ) ਅਥਾਹ ਸਰੂਪ ਵਾਲਾ ਹੈਂ ਭਾਵ ਤੇਰੀ ਗਹਿਰਾਈ ਦੀ ਕੋਈ ਥਾਹ ਨਹੀਂ ਲੈ ਸਕਦਾ।*

| | |
|---|---|
| **ਨ੍ਰਿਬਾਧ** | **ਬਿਭੂਤੇ ॥੧੪੬॥** |
| ਬਾਧਾ ਰਹਿਤ, ਦੁਖਾਂ ਕਲੇਸ਼ਾਂ ਤੋਂ ਮੁਕਤ | ਧਨ-ਦੌਲਤ |

***(ਹੇ ਕਰਤਾ ਪੁਰਖ! ਤੇਰਾ ਸਰੂਪ) ਦੁਖਾਂ ਕਲੇਸ਼ਾਂ ਤੋਂ ਮੁਕਤ ਹੈ ਅਤੇ (ਤੂੰ ਦੈਵੀ) ਸੰਪਦਾ ਦਾ ਮਾਲਕ ਹੈਂ।***

| | |
|---|---|
| **ਅਨੰਗੀ** | **ਅਨਾਮੇ ॥** |
| ਅਨ-ਅੰਗੀ, ਸ਼ਰੀਰ ਰਹਿਤ | ਨਾਮ-ਰਹਿਤ |

***(ਹੇ ਵਾਹਿਗੁਰੂ! ਤੂੰ ਪੰਜ ਭੂਤਕੀ) ਸਰੀਰ ਤੋਂ ਰਹਿਤ ਹੈਂ***

| | |
|---|---|
| **ਤ੍ਰਿਭੰਗੀ** | **ਤ੍ਰਿਕਾਮੇ ॥** |
| ਤਿੰਨਾਂ (ਤਾਪਾਂ) ਦਾ ਨਾਸ਼ ਕਰਨ ਵਾਲਾ | ਤਿੰਨਾਂ (ਲੋਕਾਂ ਦੇ ਜੀਵਾਂ ਦੀ) ਕਾਮਨਾ ਪੂਰੀ ਕਰਨ ਵਾਲਾ |

***(ਹੇ ਪ੍ਰਭੂ! ਤੂੰ) ਤਿੰਨਾਂ (ਤਾਪਾਂ ਆਧਿ, ਉਪਾਧਿ, ਬਿਆਧਿ) ਦਾ ਨਾਸ਼ ਕਰਨ ਵਾਲਾ ਹੈਂ, ਅਤੇ ਤਿੰਨਾਂ (ਲੋਕਾਂ ਦੇ ਜੀਵਾਂ ਦੀਆਂ) ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈਂ।***

| | |
|---|---|
| **ਨ੍ਰਿਭੰਗੀ** | **ਸਰੂਪੇ ॥** |
| ਅਵਿਨਾਸ਼ੀ | ਸਰੂਪ ਵਾਲਾ |

***(ਹੇ ਪ੍ਰਭੂ! ਤੂੰ) ਅਵਿਨਾਸ਼ੀ ਸਰੂਪ ਵਾਲਾ ਹੈਂ।***

| | |
|---|---|
| **ਸਰਬੰਗੀ** | **ਅਨੂਪੇ ॥੧੪੭॥** |
| ਸਰਬ ਅੰਗਾਂ ਤੋਂ, ਸਭ ਪੱਖਾਂ ਤੋਂ | ਉਪਮਾ-ਰਹਿਤ |

***(ਹੇ ਕਰਤਾ ਪੁਰਖ! ਤੂੰ) ਹਰ ਪੱਖੋਂ ਅਨੂਪਮ ਹੈਂ ਭਾਵ ਉਪਮਾ-ਰਹਿਤ ਹੈਂ***

| | | | |
|---|---|---|---|
| **ਨ** | **ਪੋਤ੍ਰੈ** | **ਨ** | **ਪੁੱਤ੍ਰੈ ॥** |
| ਨਾਹੀਂ | ਪੋਤਰੇ | ਨਾਹੀਂ | ਪੁੱਤਰ |

***(ਹੇ ਪਰਮਾਤਮਾ! ਤੇਰਾ) ਨਾਹੀਂ ਕੋਈ ਪੁੱਤਰ ਹੈ ਅਤੇ ਨਾਹੀਂ ਕੋਈ ਪੋਤਰਾ ਹੈ।***

| | | | |
|---|---|---|---|
| **ਨ** | **ਸੱਤ੍ਰੈ** | **ਨ** | **ਮਿਤ੍ਰੈ ॥** |
| ਨਾਹੀਂ | ਸ਼ਤਰੂ, ਵੈਰੀ | ਨਾਹੀਂ | ਮਿੱਤਰ, ਦੋਸਤ |

***(ਹੇ ਪ੍ਰਭੂ! ਤੇਰਾ) ਨਾਹੀਂ ਕੋਈ ਸ਼ਤਰੂ ਹੈ, ਅਤੇ ਨਾਹੀਂ ਕੋਈ ਮਿੱਤਰ ਹੈ।***

**ਨ** ਨਾਹੀਂ | **ਤਾਤੈ** ਪਿਤਾ | **ਨ** ਨਾਹੀਂ | **ਮਾਤੈ ॥** ਮਾਤਾ, ਮਾਂ

*(ਹੇ ਵਾਹਿਗੁਰੂ! ਤੇਰਾ) ਨਾਹੀਂ ਕੋਈ ਪਿਤਾ ਹੈ ਅਤੇ ਨਾਹੀਂ ਕੋਈ ਮਾਤਾ ਹੈ।*

**ਨ** ਨਾਹੀਂ | **ਜਾਤੈ** ਜਾਤ, | **ਨ** ਨਾਹੀਂ | **ਪਾਤੈ ॥੧੪੮॥** ਗੋਤ, ਕੁਲ

*(ਹੇ ਅਕਾਲ ਪੁਰਖ! ਤੇਰੀ) ਨਾਹੀਂ ਕੋਈ ਜਾਤ ਹੈ ਅਤੇ ਨਾਹੀਂ ਕੋਈ ਕੁਲ ਹੈ।*

**ਨ੍ਰਿਸਾਕੰ** ਸਾਕ-ਸੰਬੰਧੀਆਂ ਤੋਂ ਰਹਿਤ | **ਸਰੀਕ***(ਸ਼ਰੀਕ)* ਸ਼ਰੀਕ, ਬਰਾਬਰ ਦਾ | **ਹੈਂ ॥** ਹੋਣ ਦੀ ਕ੍ਰਿਆ

*(ਹੇ ਪਰਮਾਤਮਾ! ਤੇਰਾ) ਨਾ ਕੋਈ ਸਾਕ-ਸੰਬੰਧੀ ਹੈ ਅਤੇ ਨਾਹੀਂ ਕੋਈ ਸ਼ਰੀਕ ਹੈ*

**ਅਮਿਤੋ** ਮਿਣਤੀ ਤੋਂ ਪਰ੍ਹੇ | **ਅਮੀਕ** ਡੂੰਘਾ, ਗਹਿਰ-ਗੰਭੀਰ | **ਹੈਂ ॥** ਹੋਣ ਦੀ ਕ੍ਰਿਆ

*(ਹੇ ਪ੍ਰਭੂ! ਤੂੰ) ਅਮਿੱਤ ਹੈਂ ਭਾਵ ਹਰ ਤਰ੍ਹਾਂ ਦੀਆਂ ਗਿਣਤੀਆਂ-ਮਿਣਤੀਆਂ ਤੋਂ ਬਾਹਰਾ ਹੈਂ ਅਤੇ ਅਥਾਹ ਹੈਂ ਭਾਵ ਤੇਰੀ ਗਹਿਰ-ਗੰਭੀਰਤਾ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ।*

**ਸਦੈਵੰ** ਸਦੀਵ-ਕਾਲ | **ਪ੍ਰਭਾ** ਪ੍ਰਕਾਸ਼, ਚਾਨਣ | **ਹੈਂ ॥** ਹੋਣ ਦੀ ਕ੍ਰਿਆ

*(ਹੇ ਪਰਮਾਤਮਾ! ਤੂੰ) ਸਦੀਵ-ਕਾਲ ਪ੍ਰਕਾਸ਼-ਸਰੂਪ ਹੈਂ।*

**ਅਜੈ** ਅਜਿੱਤ | **ਹੈਂ** ਹੋਣ ਦੀ ਕ੍ਰਿਆ | **ਅਜਾ** ਅਜਨਮ | **ਹੈਂ ॥੧੪੯॥** ਹੋਣ ਦੀ ਕ੍ਰਿਆ

*(ਹੇ ਕਰਤਾ ਪੁਰਖ! ਤੂੰ) ਅਜਿੱਤ ਹੈਂ ਭਾਵ ਤੈਨੂੰ ਕੋਈ ਜਿੱਤ ਨਹੀਂ ਸਕਦਾ, ਅਤੇ (ਤੂੰ) ਜਨਮ ਤੋਂ ਵੀ ਰਹਿਤ ਹੈਂ।*

**ਭਗਵਤੀ ਛੰਦ ॥**
ਇਕ ਕਾਵਿ ਰੂਪ

**ਤ੍ਵ ਪ੍ਰਸਾਦਿ ॥**
ਤੇਰੀ ਕਿਰਪਾ ਨਾਲ (ਉਚਾਰਣ ਕਰਦਾ ਹਾਂ)

| | | | |
|---|---|---|---|
| **ਕਿ** | **ਜ਼ਾਹਰ** | **ਜ਼ਹੂਰ** | **ਹੈਂ ॥** |
| ਜੋ | ਪ੍ਰਤੱਖ, ਪ੍ਰਗਟ | ਪ੍ਰਕਾਸ਼, ਨੂਰ | ਹੋਣ ਦੀ ਕ੍ਰਿਆ |

*(ਤੂੰ ਐਸਾ ਪ੍ਰਭੂ ਹੈਂ) ਜੋ ਪ੍ਰਗਟ ਅਤੇ ਪ੍ਰਕਾਸ਼-ਸਰੂਪ ਹੈਂ।*

| | | | |
|---|---|---|---|
| **ਕਿ** | **ਹਾਜ਼ਰ** | **ਹਜ਼ੂਰ** | **ਹੈਂ ॥** |
| ਜੋ | ਮੌਜੂਦ, ਕਾਇਮ | ਪਾਸ, ਕੋਲ, ਸਾਹਮਣੇ | ਹੋਣ ਦੀ ਕ੍ਰਿਆ |

*(ਤੂੰ ਐਸਾ ਪਰਮਾਤਮਾ ਹੈਂ) ਜੋ (ਹਰ ਥਾਂ) ਮੌਜੂਦ ਹੈਂ ਅਤੇ (ਸਭ ਦੇ) ਅੰਗ-ਸੰਗ ਹੈਂ।*

| | | |
|---|---|---|
| **ਹਮੇਸੁਲ***(ਹਮੇਸ਼ੁਲ)* | **ਸਲਾਮ** | **ਹੈਂ ॥** |
| ਸਦਾ, ਹਮੇਸ਼ਾਂ | ਸਲਾਮਤ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ ! ਤੂੰ) ਹਮੇਸ਼ਾਂ ਕਾਇਮ ਰਹਿਣ ਵਾਲਾ ਹੈਂ।*

| | | |
|---|---|---|
| **ਸਮਸਤੁਲ** | **ਕਲਾਮ** | **ਹੈਂ ॥੧੫੦॥** |
| ਸਾਰਿਆਂ ਦੀ | ਬੋਲ, ਬਾਣੀ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ ! ਤੂੰ) ਸਭਨਾਂ ਦੀ ਬਾਣੀ ਹੈਂ ਭਾਵ ਸਾਰਿਆਂ ਦੀ ਬੋਲਣ-ਸ਼ਕਤੀ ਹੈਂ।*

| | | | |
|---|---|---|---|
| **ਕਿ** | **ਸਾਹਿਬ** | **ਦਿਮਾਗ਼** | **ਹੈਂ ॥** |
| ਜੋ | ਮਾਲਿਕ | ਬੁੱਧੀ, ਅਕਲ | ਹੋਣ ਦੀ ਕ੍ਰਿਆ |

*(ਤੂੰ ਐਸਾ ਪ੍ਰਭੂ ਹੈਂ) ਜੋ ਸਭ ਤਰ੍ਹਾਂ ਦੀਆਂ ਅਕਲਾਂ-ਸਿਆਣਪਾਂ ਦਾ ਮਾਲਿਕ ਹੈਂ।*

| | | | |
|---|---|---|---|
| **ਕਿ** | **ਹੁਸਨਲ** | **ਚਰਾਗ਼** | **ਹੈਂ ॥** |
| ਜੋ | ਹੁਸਨ ਦਾ, ਸੁਹੱਪਣ ਦਾ | ਦੀਪਕ, ਸ਼ਮ੍ਹਾ | ਹੋਣ ਦੀ ਕ੍ਰਿਆ |

*(ਤੂੰ ਐਸਾ ਪਰਮਾਤਮਾ ਹੈਂ) ਜੋ ਹੁਸਨ ਦੀ ਸ਼ਮ੍ਹਾ ਹੈਂ ਭਾਵ ਸੁਹੱਪਣ ਦਾ ਸੋਮਾ ਹੈਂ।*

| | | | |
|---|---|---|---|
| **ਕਿ** | **ਕਾਮਲ** | **ਕਰੀਮ** | **ਹੈਂ ॥** |
| ਜੋ | ਪੂਰਨ | ਕਿਰਪਾ ਕਰਨ ਵਾਲਾ | ਹੋਣ ਦੀ ਕ੍ਰਿਆ |

*(ਤੂੰ ਐਸਾ ਪ੍ਰਭੂ ਹੈਂ) ਜੋ ਪੂਰਨ ਕਿਰਪਾਲੂ ਹੈਂ।*

| | | | |
|---|---|---|---|
| **ਕਿ** | **ਰਾਜ਼ਕ** | **ਰਹੀਮ** | **ਹੈਂ ॥੧੫੧॥** |
| ਜੋ | ਰਿਜ਼ਕ ਦੇਣ ਵਾਲਾ | ਰਹਿਮ ਕਰਨ ਵਾਲਾ | ਹੋਣ ਦੀ ਕ੍ਰਿਆ |

***(ਤੂੰ ਐਸਾ ਵਾਹਿਗੁਰੂ ਹੈਂ) ਜੋ (ਸਭਨਾਂ ਦਾ) ਰਿਜ਼ਕ-ਦਾਤਾ ਹੈਂ ਅਤੇ (ਸਭਨਾਂ ਤੇ) ਰਹਿਮ ਕਰਨ ਵਾਲਾ ਹੈਂ।***

| | | | |
|---|---|---|---|
| **ਕਿ** | **ਰੋਜ਼ੀ** | **ਦਿਹਿੰਦ** | **ਹੈਂ ॥** |
| ਜੋ | ਨਿੱਤ ਦਾ ਭੋਜਨ | ਦੇਣ ਵਾਲਾ | ਹੋਣ ਦੀ ਕ੍ਰਿਆ |

***(ਤੂੰ) ਜੋ (ਸਭ ਨੂੰ) ਰੋਜ਼ੀ ਦੇਣ ਵਾਲਾ (ਪਰਮਾਤਮਾ) ਹੈਂ।***

| | | | |
|---|---|---|---|
| **ਕਿ** | **ਰਾਜ਼ਕ** | **ਰਹਿੰਦ** | **ਹੈਂ ॥** |
| ਜੋ | ਰਿਜ਼ਕ ਦੇਣ ਵਾਲਾ | ਰਿਹਾਈ, ਖ਼ਲਾਸੀ ਦੇਣ ਵਾਲਾ | ਹੋਣ ਦੀ ਕ੍ਰਿਆ |

***(ਤੂੰ ਐਸਾ ਪ੍ਰਭੂ ਹੈਂ) ਜੋ (ਸਭਨਾਂ ਨੂੰ) ਰਿਜ਼ਕ ਦੇਣ ਵਾਲਾ ਹੈਂ ਅਤੇ (ਸਭਨਾਂ ਦੀ ਸੰਸਾਰ ਸਾਗਰ ਤੋਂ) ਖ਼ਲਾਸੀ ਕਰਾਉਣ ਵਾਲਾ ਹੈਂ, ਭਾਵ ਮੁਕਤੀ-ਦਾਤਾ ਹੈਂ।***

| | | |
|---|---|---|
| **ਕਰੀਮੁਲ** | **ਕਮਾਲ** | **ਹੈਂ ॥** |
| ਕਿਰਪਾ ਕਰਨ ਵਾਲਾ | ਹੱਦ ਦਰਜੇ ਦਾ, ਬਹੁਤ ਜ਼ਿਆਦਾ | ਹੋਣ ਦੀ ਕ੍ਰਿਆ |

***(ਹੇ ਅਕਾਲ ਪੁਰਖ! ਤੂੰ) ਕਮਾਲ ਦਾ ਕਿਰਪਾਲੂ ਹੈਂ।***

| | | | |
|---|---|---|---|
| **ਕਿ** | **ਹੁਸਨਲ** | **ਜਮਾਲ** | **ਹੈਂ ॥੧੫੨॥** |
| ਜੋ | ਹੁਸਨ ਦਾ, ਸੁੰਦਰਤਾ ਦਾ | ਸੁਹੱਪਣ | ਹੋਣ ਦੀ ਕ੍ਰਿਆ |

***(ਤੂੰ ਐਸਾ ਪ੍ਰਭੂ ਹੈਂ) ਜੋ ਸੁਹਣਿਆਂ ਦਾ ਸੁਹਣਾ ਹੈਂ।***

| | | |
|---|---|---|
| **ਗ਼ਨੀਮੁਲ** | **ਖ਼ਿਰਾਜ** | **ਹੈਂ ॥** |
| ਵੈਰੀਆਂ | ਮਸੂਲ, ਚੱਟੀ ਭਾਵ ਡੰਡ | ਹੋਣ ਦੀ ਕ੍ਰਿਆ |

***(ਹੇ ਅਕਾਲ ਪੁਰਖ! ਤੂੰ) ਵੈਰੀਆਂ ਤੋਂ ਚੱਟੀ ਭਰਨ ਵਾਲਾ ਭਾਵ ਉਨ੍ਹਾਂ ਨੂੰ ਡੰਡ ਦੇਣ ਵਾਲਾ ਹੈਂ।***

| | | |
|---|---|---|
| **ਗ਼ਰੀਬੁਲ** | **ਨਿਵਾਜ਼** | **ਹੈਂ ॥** |
| ਗਰੀਬਾਂ ਨੂੰ | ਨਿਵਾਜਣ ਵਾਲਾ | ਹੋਣ ਦੀ ਕ੍ਰਿਆ |

***(ਹੇ ਵਾਹਿਗੁਰੂ! ਤੂੰ) ਗਰੀਬਾਂ ਨੂੰ ਨਿਵਾਜਣ ਵਾਲਾ ਭਾਵ ਵਡਿਆਈਆਂ ਬਖਸ਼ਣ ਵਾਲਾ ਹੈਂ।***

| | | |
|---|---|---|
| **ਹਰੀਫ਼ੁਲ** | **ਸ਼ਿਕੰਨ** | **ਹੈਂ ॥** |
| ਵੈਰੀਆਂ | ਤੋੜਨ ਵਾਲਾ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ) ਵੈਰੀਆਂ ਦੇ (ਸਿਰ) ਭੰਨਣ ਵਾਲਾ ਹੈਂ।*

| | | |
|---|---|---|
| **ਹਿਰਾਸੁਲ** | **ਫਿਕੰਨ** | **ਹੈਂ ॥੧੫੩॥** |
| ਡਰ, ਖ਼ੌਫ਼ | ਸਿੱਟਣ ਵਾਲਾ, ਦੂਰ ਕਰਨ ਵਾਲਾ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ ਆਪਣੇ ਪਿਆਰਿਆਂ ਦੇ) ਡਰ ਨੂੰ ਦੂਰ ਕਰਨ ਵਾਲਾ ਹੈਂ।*

| | | |
|---|---|---|
| **ਕਲੰਕੰ** | **ਪ੍ਰਣਾਸ** | **ਹੈਂ ॥** |
| ਦਾਗ਼, ਦੂਸ਼ਣ | ਨਾਸ਼ ਕਰਨ ਵਾਲਾ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ ਸਭ ਤਰ੍ਹਾਂ ਦੇ) ਕਲੰਕਾਂ ਨੂੰ ਮੇਟਣਹਾਰ ਹੈਂ।*

| | | |
|---|---|---|
| **ਸਮਸਤੁਲ** | **ਨਿਵਾਸ** | **ਹੈਂ ॥** |
| ਸਭਨਾਂ ਵਿਚ | ਵਸਣ ਵਾਲਾ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ) ਤੂੰ ਸਭਨਾਂ ਵਿਚ ਨਿਵਾਸ ਕਰਨ ਵਾਲਾ ਹੈਂ।*

| | | |
|---|---|---|
| **ਅਗੰਜੁਲ** | **ਗਨੀਮ** | **ਹੈਂ ॥** |
| ਅਜਿੱਤ | ਵੈਰੀ, ਦੁਸ਼ਮਣ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਵੈਰੀਆਂ ਕੋਲੋਂ ਨਾ ਜਿੱਤੇ ਜਾਣ ਵਾਲਾ ਹੈਂ, ਭਾਵ ਅਜਿੱਤ ਹੈਂ।*

| | | |
|---|---|---|
| **ਰਜ਼ਾਇਕ** | **ਰਹੀਮ** | **ਹੈਂ ॥੧੫੪॥** |
| ਰਿਜ਼ਕ ਦੇਣ ਵਾਲਾ | ਰਹਿਮ ਕਰਨ ਵਾਲਾ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ ਸਭਨਾਂ ਦਾ) ਰਿਜ਼ਕ-ਦਾਤਾ ਹੈਂ ਅਤੇ (ਸਾਰਿਆਂ ਤੇ) ਰਹਿਮ ਕਰਨ ਵਾਲਾ ਹੈਂ।*

| | | |
|---|---|---|
| **ਸਮਸਤੁਲ** | **ਜੁਬਾਂ** *(ਜ਼ੁਬਾਂ)* | **ਹੈਂ ॥** |
| ਸਭਨਾਂ ਦੀ | ਜ਼ੁਬਾਨ, ਵਾਕ-ਸੱਤਾ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ! ਤੂੰ) ਸਭਨਾਂ (ਜੀਵਾਂ ਦੀ) ਜ਼ੁਬਾਨ ਹੈਂ ਭਾਵ ਸਭਨਾਂ ਦੀ ਬੋਲਣ-ਸ਼ਕਤੀ ਤੂੰ ਹੀ ਹੈਂ।*

| | | |
|---|---|---|
| **ਕਿ** | **ਸਾਹਿਬਕਿਰਾਂ** | **ਹੈਂ ॥** |
| ਜੋ | ਭਾਗਵਾਨ, ਮਹਾਂਪ੍ਰਤਾਪੀ | ਹੋਣ ਦੀ ਕ੍ਰਿਆ |

***(ਹੇ ਪਰਮਾਤਮਾ ! ਤੂੰ) ਜੋ ਮਹਾਂਪ੍ਰਤਾਪੀ ਹੈਂ ਭਾਵ ਤੇਰੇ ਵਰਗਾ ਭਾਗਵਾਨ ਹੋਰ ਕੋਈ ਨਹੀਂ ਹੈ।***

| | | | |
|---|---|---|---|
| **ਕਿ** | **ਨਰਕੰ** | **ਪ੍ਰਣਾਸ** | **ਹੈਂ ॥** |
| ਜੋ | ਦੋਜ਼ਖ਼, ਜਹਨਮ | ਨਾਸ਼ ਕਰਨ ਵਾਲਾ, ਮੇਟਣ ਵਾਲਾ | ਹੋਣ ਦੀ ਕ੍ਰਿਆ |

***(ਹੇ ਵਾਹਿਗੁਰੂ ! ਤੂੰ) ਨਰਕਾਂ ਦੇ ਵਸੇਬੇ ਨੂੰ ਮੇਟਣ ਵਾਲਾ ਹੈਂ।***

| | | |
|---|---|---|
| **ਬਹਿਸਤੁਲ** | **ਨਿਵਾਸ** | **ਹੈਂ ॥੧੫੫॥** |
| ਬਹਿਸ਼ਤ, ਸੂਰਗ | ਟਿਕਾਣਾ, ਵਸੇਬਾ | ਹੋਣ ਦੀ ਕ੍ਰਿਆ |

***(ਹੇ ਪ੍ਰਭੂ ! ਤੂੰ) ਸੂਰਗਾਂ ਵਿਚ ਵਸੇਬਾ ਦੇਣ ਵਾਲਾ ਹੈਂ।***

| | | | |
|---|---|---|---|
| **ਕਿ** | **ਸਰਬੁਲ** | **ਗਵੰਨ** | **ਹੈਂ ॥** |
| ਜੋ | ਸਭ, ਤਮਾਮ | ਗਵਨ ਕਰਨ ਵਾਲਾ | ਹੋਣ ਦੀ ਕ੍ਰਿਆ |

***(ਤੂੰ ਐਸਾ ਪਰਮਾਤਮਾ ਹੈਂ) ਜੋ ਸਭਨੀ*** *(ਥਾਈਂ)* ***ਵਿਚਰਨ ਵਾਲਾ ਹੈਂ।***

| | | |
|---|---|---|
| **ਹਮੇਸੁਲ***(ਹਮੇਸ਼ੁਲ)* | **ਰਵੰਨ** | **ਹੈਂ ॥** |
| ਸਦਾ ਹੀ, ਹਮੇਸ਼ਾਂ | ਅਨੰਦ ਨਾਲ ਵਿਚਰਨਾ | ਹੋਣ ਦੀ ਕ੍ਰਿਆ |

***(ਹੇ ਵਾਹਿਗੁਰੂ ! ਤੂੰ) ਹਮੇਸ਼ਾਂ ਹੀ ਅਨੰਦ ਵਿਚ ਵਿਚਰਨ ਵਾਲਾ ਹੈਂ।***

| | | |
|---|---|---|
| **ਤਮਾਮੁਲ** | **ਤਮੀਜ਼** | **ਹੈਂ ॥** |
| ਤਮਾਮ, ਸਭ | ਵਿਵੇਕ, ਸਮਝ | ਹੋਣ ਦੀ ਕ੍ਰਿਆ |

***(ਹੇ ਅਕਾਲ ਪੁਰਖ ! ਤੂੰ) ਸਭਨਾਂ ਨੂੰ*** *(ਬੁੱਧ)* ***ਵਿਵੇਕ (ਬਖਸ਼ਣ ਵਾਲਾ) ਹੈਂ।***

| | | |
|---|---|---|
| **ਸਮਸਤੁਲ** | **ਅਜ਼ੀਜ਼** | **ਹੈਂ ॥੧੫੬॥** |
| ਸਭਨਾਂ, ਸਾਰਿਆਂ | ਪਿਆਰਾ | ਹੋਣ ਦੀ ਕ੍ਰਿਆ |

***(ਹੇ ਕਰਤਾ ਪੁਰਖ ! ਤੂੰ) ਸਭਨਾਂ ਦਾ ਪਿਆਰਾ ਹੈਂ।***

| | | | |
|---|---|---|---|
| **ਪਰੰ** | **ਪਰਮ** | **ਈਸ** | **ਹੈਂ ॥** |
| ਸ੍ਰੇਸ਼ਟਾਂ ਤੋਂ ਵੀ | ਸ੍ਰੇਸ਼ਟ | ਈਸ਼ਵਰ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਸ੍ਰੇਸ਼ਟਾਂ ਤੋਂ ਵੀ ਸ੍ਰੇਸ਼ਟਾਂ ਦਾ ਈਸ਼ਵਰ ਹੈਂ।*

| | | |
|---|---|---|
| **ਸਮਸਤੁਲ** | **ਅਦੀਸ** | **ਹੈਂ ॥** |
| ਸਭਨਾਂ ਦਾ | ਆਦਿ+ਈਸ਼ਵਰ, ਮਾਲਕ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ) ਆਦਿ ਭਾਵ ਸ੍ਰਿਸ਼ਟੀ ਦੇ ਆਰੰਭ ਹੋਣ ਤੋਂ ਹੀ ਸਭਨਾਂ ਦਾ ਸੁਆਮੀ ਹੈਂ।*

| | |
|---|---|
| **ਅਦੇਸੁਲ** *(ਅਦੇਸ਼ੁਲ)* | **ਅਲੇਖ ਹੈਂ ॥** |
| ਦੇਸ਼-ਰਹਿਤ | (ਮਸਤਕ ਦੇ) ਲੇਖਾਂ ਤੋਂ ਰਹਿਤ |

*(ਹੇ ਕਰਤਾ ਪੁਰਖ! ਤੇਰਾ ਕੋਈ ਵਿਸ਼ੇਸ਼) ਦੇਸ਼ ਨਹੀਂ ਹੈ ਅਤੇ (ਤੇਰੇ ਮਤਸਕ ਤੇ ਕਿਸੇ ਹੋਰ ਵਲੋਂ ਲਿਖਿਆ ਕਿਸਮਤ ਦਾ ਕੋਈ) ਲੇਖ਼ ਅਥਵਾ ਲਕੀਰਾਂ ਨਹੀਂ ਹਨ।*

| | | |
|---|---|---|
| **ਹਮੇਸੁਲ***(ਹਮੇਸ਼ੁਲ)* | **ਅਭੇਖ** | **ਹੈਂ ॥੧੫੭॥** |
| ਹਮੇਸ਼ਾਂ, ਸਦੀਵ-ਕਾਲ | ਭੇਖ਼-ਰਹਿਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੇਰੀ ਹੋਂਦ) ਹਮੇਸ਼ਾਂ ਭਾਵ ਸਦੀਵ-ਕਾਲ ਤੋਂ ਹੀ (ਕਾਇਮ) ਹੈ ਅਤੇ (ਤੂੰ ਕਿਸੇ ਵੀ ਵਿਸ਼ੇਸ਼) ਪਹਿਰਾਵੇ ਤੋਂ ਰਹਿਤ ਹੈਂ।*

| | | |
|---|---|---|
| **ਜ਼ਮੀਨੁਲ** | **ਜ਼ਮਾ** | **ਹੈਂ ॥** |
| ਧਰਤੀ, ਜ਼ਮੀਨ | ਆਕਾਸ਼ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ ਆਪਣੀ ਰਚੀ ਹੋਈ) ਧਰਤੀ ਅਤੇ ਆਕਾਸ਼ ਵਿਚ (ਵਿਆਪਕ) ਹੈਂ।*

| | | |
|---|---|---|
| **ਅਮੀਕੁਲ** | **ਇਮਾ** | **ਹੈਂ ॥** |
| ਡੂੰਘਾ, ਅਥਾਹ | ਧਰਮ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ਼! ਤੂੰ) ਗਹਿਰ-ਗੰਭੀਰ ਧਰਮ, ਭਾਵ ਫਰਜ਼ਾਂ ਦੇ ਨਿਭਾਉਣ ਵਾਲਾ ਹੈਂ।*

| | | |
|---|---|---|
| **ਕਰੀਮੁਲ** | **ਕਮਾਲ** | **ਹੈਂ ॥** |
| ਕਿਰਪਾਲੂ, ਮਿਹਰਵਾਨ | ਹੱਦ ਦਰਜੇ ਦਾ, ਬੇਅੰਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਅਤਿਅੰਤ ਮਿਹਰਵਾਨ ਭਾਵ ਬਖਸ਼ਿਸ਼ਾਂ ਕਰਨ ਵਾਲਾ ਹੈਂ।*

| | | | |
|---|---|---|---|
| **ਕਿ** | **ਜੁਰਅਤਿ** | **ਜਮਾਲ** | **ਹੈਂ ॥੧੫੮॥** |
| ਜੋ | ਦਲੇਰੀ, ਸਾਹਸ | ਸੁੰਦਰਤਾ, ਸੁਹੱਪਣ | ਹੋਣ ਦੀ ਕ੍ਰਿਆ |

***(ਤੂੰ ਐਸਾ ਪ੍ਰਭੂ ਹੈਂ) ਜੋ ਸਾਹਸ ਅਤੇ ਸੁੰਦਰਤਾ (ਦਾ ਸਰੂਪ) ਹੈਂ***

| | | | |
|---|---|---|---|
| **ਕਿ** | **ਅਚਲੰ** | **ਪ੍ਰਕਾਸ**(*ਪ੍ਰਕਾਸ਼*) | **ਹੈਂ ॥** |
| ਜੋ | ਅਚੱਲ, ਨਾ ਚਲਾਇਮਾਨ | ਚਾਨਣ, ਨੂਰ | ਹੋਣ ਦੀ ਕ੍ਰਿਆ |

***(ਤੂੰ ਐਸਾ ਪਰਮਾਤਮਾ ਹੈਂ) ਜੋ ਅਚੱਲ ਪ੍ਰਕਾਸ਼ ਵਾਲਾ ਹੈਂ, ਭਾਵ ਤੇਰਾ ਪ੍ਰਕਾਸ਼ ਸਦਾ ਸਥਿਰ ਰਹਿਣ ਵਾਲਾ ਹੈ (ਕਿਉਂਕਿ ਤੂੰ ਨਿਸਚਲ-ਸਰੂਪ ਹੈਂ)***

| | | | |
|---|---|---|---|
| **ਕਿ** | **ਅਮਿਤੋ** | **ਸੁਬਾਸ** | **ਹੈਂ ॥** |
| ਜੋ | ਅਮਿੱਤ, ਅਤਿਅੰਤ | ਸੁਗੰਧੀ, ਖ਼ੁਸ਼ਬੋ | ਹੋਣ ਦੀ ਕ੍ਰਿਆ |

***(ਤੂੰ ਐਸਾ ਵਾਹਿਗੁਰੂ ਹੈਂ) ਜੋ ਅਤਿਅੰਤ ਸੁਗੰਧੀ ਵਾਲਾ ਹੈਂ।***

| | | | |
|---|---|---|---|
| **ਕਿ** | **ਅਜਬ** | **ਸਰੂਪ** | **ਹੈਂ ॥** |
| ਜੋ | ਅਸਚਰਜ, ਅਦਭੁਤ, ਅਨੋਖ਼ਾ | ਸੂਰਤ, ਸ਼ਕਲ | ਹੋਣ ਦੀ ਕ੍ਰਿਆ |

***(ਤੂੰ ਐਸਾ ਪਰਮਾਤਮਾ ਹੈਂ) ਜੋ ਅਸਚਰਜ ਸਰੂਪ ਵਾਲਾ ਹੈਂ।***

| | | | |
|---|---|---|---|
| **ਕਿ** | **ਅਮਿਤੋ** | **ਬਿਭੂਤ** | **ਹੈਂ ॥੧੫੯॥** |
| ਜੋ | ਅਮਿੱਤ, ਬੇਅੰਤ | ਸੰਪਦਾ, ਦੌਲਤ | ਹੋਣ ਦੀ ਕ੍ਰਿਆ |

***(ਤੂੰ ਐਸਾ ਅਕਾਲ ਪੁਰਖ਼ ਹੈਂ) ਜੋ ਬੇਅੰਤ (ਦੈਵੀ) ਸੰਪਦਾ ਵਾਲਾ ਹੈਂ।***

| | | | |
|---|---|---|---|
| **ਕਿ** | **ਅਮਿਤੋ** | **ਪਸਾ** | **ਹੈਂ ॥** |
| ਜੋ | ਅਮਿੱਤ, ਅਨੰਤ | ਪਸਾਰਾ, ਵਿਸਥਾਰ | ਹੋਣ ਦੀ ਕ੍ਰਿਆ |

***(ਹੇ ਕਰਤਾ ਪੁਰਖ਼! ਤੂੰ) ਜੋ ਅਨੰਤ ਪਸਾਰੇ (ਦਾ ਮਾਲਕ) ਹੈਂ।***

| | | | |
|---|---|---|---|
| **ਕਿ** | **ਆਤਮ** | **ਪ੍ਰਭਾ** | **ਹੈਂ ॥** |
| ਜੋ | ਆਪਣੇ ਆਪ ਤੋਂ | ਪ੍ਰਕਾਸ਼ | ਹੋਣ ਦੀ ਕ੍ਰਿਆ |

***(ਤੂੰ ਐਸਾ ਪ੍ਰਭੂ ਹੈਂ) ਜੋ ਆਪਣੇ ਤੋਂ ਪ੍ਰਕਾਸ਼ਮਾਨ ਹੈਂ ਭਾਵ ਤੂੰ ਸੁਤੇ-ਪ੍ਰਕਾਸ਼ਿਤ ਹੈਂ।***

| | | | |
|---|---|---|---|
| **ਕਿ** | **ਅਚਲੰ** | **ਅਨੰਗ** | **ਹੈਂ ॥** |
| ਜੋ | ਅਚੱਲ, ਜੋ ਚਲਾਇਮਾਨ ਨਹੀਂ ਹੈ | ਅਨ-ਅੰਗ, ਸਰੀਰ ਰਹਿਤ | ਹੋਣ ਦੀ ਕ੍ਰਿਆ |

***(ਤੂੰ ਐਸਾ ਪ੍ਰਭੂ ਹੈਂ) ਜੋ ਅਚੱਲ ਭਾਵ ਸਦਾ-ਸਥਿਰ ਅਤੇ (ਪੰਜ ਭੂਤਕੀ) ਸਰੀਰ ਤੋਂ ਰਹਿਤ ਹੈਂ।***

| | | | |
|---|---|---|---|
| **ਕਿ** | **ਅਮਿਤੋ** | **ਅਭੰਗ** | **ਹੈਂ ॥੧੬੦॥** |
| ਜੋ | ਅਮਿੱਤ, ਅਨੰਤ | ਅਵਿਨਾਸ਼ੀ, ਨਾਸ਼-ਰਹਿਤ | ਹੋਣ ਦੀ ਕ੍ਰਿਆ |

***(ਤੂੰ ਐਸਾ ਅਕਾਲ ਪੁਰਖ ਹੈਂ) ਜੋ ਅਨੰਤ ਅਤੇ ਅਵਿਨਾਸ਼ੀ ਹੈਂ।***

**ਮਧੁਭਾਰ ਛੰਦ ॥**
ਇਕ ਕਾਵਿ ਰੂਪ

**ਤ੍ਵ ਪ੍ਰਸਾਦਿ ॥**
ਤੇਰੀ ਕਿਰਪਾ ਦੁਆਰਾ ਉਚਾਰਣ ਕਰਦਾ ਹਾਂ।

| | | |
|---|---|---|
| **ਮੁਨਿ** | **ਮਨਿ** | **ਪ੍ਰਨਾਮ ॥** |
| ਮੁਨੀ, ਮੁਨੀਸ਼ਰ | ਮਨ ਵਿਚ | ਪ੍ਰਣਾਮ, ਨਮਸਕਾਰ |

***(ਹੇ ਵਾਹਿਗੁਰੂ ! ਤੈਨੂੰ) ਮੁਨੀ-ਜਨ ਭਾਵ ਉੱਚੀ ਲਿਵ ਵਾਲੇ ਮਹਾਤਮਾ (ਆਪਣੇ) ਮਨੋਂ ਨਮਸਕਾਰ ਕਰਦੇ ਹਨ।***

| | | |
|---|---|---|
| **ਗੁਨਿ** | **ਗਨ** | **ਮੁਦਾਮ ॥** |
| ਗੁਣ, | ਸਮੂਹ, ਝੁੰਡ, ਗ੍ਰੋਹ | ਹਮੇਸ਼ਾਂ, ਸਦਾ |

***(ਹੇ ਅਕਾਲ ਪੁਰਖ ! ਤੇਰੇ ਵਿਚ) ਸਦਾ ਹੀ ਸਮੂਹ ਗੁਣ (ਇਸਥਿਤ) ਰਹਿੰਦੇ ਹਨ।***

| | | |
|---|---|---|
| **ਅਰਿ** | **ਬਰ** | **ਅਗੰਜ ॥** |
| ਵੈਰੀ, ਦੁਸ਼ਮਣ | ਵੱਡੇ, ਬਲਵਾਨ | ਅਜਿੱਤ, ਨਾ ਜਿੱਤਿਆ ਜਾ ਸਕਣ ਵਾਲਾ |

***(ਹੇ ਪਰਮਾਤਮਾ ! ਤੂੰ) ਵੱਡੇ ਵੱਡੇ ਦੁਸ਼ਮਣਾਂ ਤੋਂ ਜਿੱਤਿਆ ਨਹੀਂ ਜਾ ਸਕਦਾ।***

| | | |
|---|---|---|
| **ਹਰਿ** | **ਨਰ** | **ਪ੍ਰਭੰਜ ॥੧੬੧॥** |
| ਨਰਹਰਿ, | ਨਰਸਿੰਘ | ਨਾਸ਼ ਕਰਨ ਵਾਲਾ |

***(ਹੇ ਪ੍ਰਭੂ ! ਤੂੰ ਦੈਂਤਾਂ ਨੂੰ) ਨਾਸ਼ ਕਰਨ ਵਾਲਾ ਨਰਸਿੰਘ (ਸਰੂਪ) ਹੈਂ।***

**ਅਨਗਨ** **ਪ੍ਰਨਾਮ ॥**
ਅਣਗਿਣਤ, ਅਨੰਤ ਪ੍ਰਣਾਮ, ਨਮਸਕਾਰ

*(ਹੇ ਅਕਾਲ ਪੁਰਖ! ਤੈਨੂੰ) ਅਨੰਤ (ਜੀਵ) ਨਮਸਕਾਰ ਕਰਦੇ ਹਨ।*

**ਮੁਨਿ** **ਮਨਿ** **ਸਲਾਮ ॥**
ਮੁਨੀ-ਜਨ, ਮੁਨੀਸ਼ਰ ਅੰਤਹਕਰਣ ਵਿਚ ਪ੍ਰਣਾਮ, ਨਮਸਕਾਰ

*(ਹੇ! ਵਾਹਿਗੁਰੂ! ਤੈਨੂੰ) ਮੁਨੀ-ਜਨ ਭਾਵ ਉੱਚੀ ਲਿਵ ਵਾਲੇ ਮਹਾਤਮਾ (ਆਪਣੇ) ਮਨੋਂ ਨਮਸਕਾਰ ਕਰਦੇ ਹਨ।*

**ਹਰਿ ਨਰ** **ਅਖੰਡ ॥**
ਨਰ-ਹਰਿ, ਨਰਸਿੰਘ ਖੰਡਨ ਹੋਣ ਤੋਂ ਰਹਿਤ, ਨਾਸ਼ ਰਹਿਤ

*(ਹੇ! ਪਰਮਾਤਮਾ! ਤੂੰ ਦੈਂਤਾਂ ਨੂੰ ਸੰਘਾਰਨ ਵਾਲਾ) ਨਾਸ਼-ਰਹਿਤ ਨਰਸਿੰਘ ਸਰੂਪ ਹੈਂ।*

**ਬਰ** **ਨਰ** **ਅਮੰਡ ॥੧੬੨॥**
ਵੱਡਾ, ਬਲਵਾਨ (ਪਰਮ) ਮਨੁੱਖ ਸ਼ਿੰਗਾਰ ਰਹਿਤ, ਭਾਵ ਸ਼ਿੰਗਾਰ ਤੋਂ ਬੇਮੁਹਤਾਜ

*(ਹੇ ਅਕਾਲ ਪੁਰਖ! ਤੂੰ ਐਸਾ) ਮਹਾਨ (ਪਰਮ) ਮਨੁੱਖ ਹੈਂ ਜਿਸ ਨੂੰ ਕਿਸੇ ਹਾਰ-ਸ਼ਿੰਗਾਰ ਦੀ ਲੋੜ ਨਹੀਂ।*

**ਅਨਭਵ** **ਅਨਾਸ ॥**
ਭਵ (ਜਨਮ ਤੋਂ) ਰਹਿਤ ਨਾਸ਼ ਰਹਿਤ

*(ਹੇ ਵਾਹਿਗੁਰੂ! ਤੂੰ) ਜਨਮ ਤੋਂ ਰਹਿਤ ਅਤੇ ਅਵਿਨਾਸ਼ੀ ਹੈਂ।*

**ਮੁਨਿ** **ਮਨਿ** **ਪ੍ਰਕਾਸ**(*ਪ੍ਰਕਾਸ਼*) **॥**
ਮੁਨੀ-ਜਨ ਅੰਤਹਕਰਣ ਵਿਚ ਚਾਨਣ

*(ਹੇ ਵਾਹਿਗੁਰੂ! ਤੂੰ) ਮੁਨੀ-ਜਨ ਭਾਵ ਉੱਚੀ ਲਿਵ ਵਾਲੇ ਮਹਾਤਮਾਵਾਂ ਦੇ ਮਨਾਂ ਵਿਚ (ਗਿਆਨ ਦਾ) ਚਾਨਣ ਕਰਨ ਵਾਲਾ ਹੈਂ।*

**ਗੁਨਿ** **ਗਨ** **ਪ੍ਰਨਾਮ ॥**
ਗੁਣਵਾਨ ਸਮੂਹ, ਸਾਰੇ ਪ੍ਰਣਾਮ, ਨਮਸਕਾਰ

*(ਹੇ ਅਕਾਲ ਪੁਰਖ!) ਸਮੂਹ ਗੁਣਵਾਨ ਤੈਨੂੰ ਨਮਸਕਾਰ ਕਰਦੇ ਹਨ।*

**ਜਲ** **ਥਲ** **ਮੁਦਾਮ ॥੧੬੩॥**
ਪਾਣੀ ਧਰਤੀ ਹਮੇਸ਼ਾਂ, ਸਦਾ

***(ਹੇ ਕਰਤਾ ਪੁਰਖ! ਆਪਣੀ ਸਾਜੀ ਹੋਈ) ਧਰਤੀ ਅਤੇ ਜਲ ਵਿਚ (ਤੂੰ) ਸਦੀਵ-ਕਾਲ (ਇਸਥਿਤ) ਰਹਿੰਦਾ ਹੈਂ।***

**ਅਨਛਿੱਜ** **ਅੰਗ ॥**
ਛਿੱਜਣ ਤੋਂ ਰਹਿਤ, ਖੀਣ ਹੋਣ ਤੋਂ ਮੁਕਤ ਸਰੂਪ, ਸਰੀਰ

***(ਹੇ) ਪਰਮਾਤਮਾ! (ਤੂੰ) ਨਾ ਛਿੱਜਣ ਵਾਲੇ, ਭਾਵ ਅਵਿਨਾਸ਼ੀ ਸਰੂਪ ਵਾਲਾ ਹੈਂ।***

**ਆਸਨ** **ਅਭੰਗ ॥**
ਸਿੰਘਾਸਣ ਭੰਗ ਨਾ ਹੋਣ ਵਾਲਾ, ਅਵਿਨਾਸ਼ੀ, ਅਡੋਲ

***(ਹੇ ਪ੍ਰਭੂ! ਤੇਰਾ) ਸਿੰਘਾਸਣ ਅਵਿਨਾਸ਼ੀ ਅਥਵਾ ਅਡੋਲ ਹੈ।***

**ਉਪਮਾ** **ਅਪਾਰ ॥**
ਮਹਿਮਾ, ਵਡਿਆਈ ਪਾਰ ਰਹਿਤ, ਅਪਹੁੰਚ

***(ਹੇ ਵਾਹਿਗੁਰੂ! ਤੇਰੀ) ਮਹਿਮਾ ਅਪਰ-ਅਪਾਰ ਹੈ।***

**ਗਤਿ** **ਮਿਤਿ** **ਉਦਾਰ ॥੧੬੪॥**
ਲੀਲ੍ਹਾ, ਖੇਲ ਮਰਿਯਾਦਾ ਵਿਸ਼ਾਲ, ਬਹੁਤ ਵੱਡੀ

***(ਹੇ ਪ੍ਰਭੂ! ਤੇਰੀ) ਲੀਲ੍ਹਾ ਅਤੇ ਮਰਿਯਾਦਾ (ਬਹੁਤ) ਵਿਸ਼ਾਲ ਹੈ ਭਾਵ ਕਥਨੀ ਤੋਂ ਪਰ੍ਹੇ ਹੈ।***

**ਜਲ** **ਥਲ** **ਅਮੰਡ ॥**
ਪਾਣੀ ਧਰਤੀ ਸ਼ਿੰਗਾਰ ਰਹਿਤ, ਭਾਵ ਸ਼ਿੰਗਾਰ ਤੋਂ ਬੇਮੁਹਤਾਜ

***(ਹੇ ਕਰਤਾ ਪੁਰਖ! ਆਪਣੀ ਸਾਜੀ ਹੋਈ) ਧਰਤੀ ਅਤੇ ਜਲ ਵਿਚ (ਤੈਨੂੰ) ਕਿਸੇ ਹਾਰ-ਸ਼ਿੰਗਾਰ ਦੀ ਲੋੜ ਨਹੀਂ।***

**ਦਿਸ** **ਵਿਸ** **ਅਭੰਡ ॥**
ਦਿਸ਼ਾਵਾਂ ਉਪ-ਦਿਸ਼ਾਵਾਂ ਭੰਡੇ ਜਾਣ ਤੋਂ ਪਰ੍ਹੇ, ਨਿੰਦਿਆ ਤੋਂ ਰਹਿਤ

***(ਹੇ ਪਰਮਾਤਮਾ! ਤੂੰ ਸਭ) ਦਿਸ਼ਾਵਾਂ ਅਤੇ ਉਪ-ਦਿਸ਼ਾਵਾਂ (ਭਾਵ ਦਿਸ਼ਾਵਾਂ ਦੇ ਕੋਣਿਆਂ ਵਿਚ ਇਸਥਿਤ) ਭੰਡੇ ਜਾਣ ਤੋਂ ਰਹਿਤ ਹੈਂ, ਭਾਵ ਕੋਈ ਵੀ ਤੇਰੀ ਭੰਡੀ ਭਾਵ ਨਿੰਦਿਆ ਨਹੀਂ ਕਰ ਸਕਦਾ।***

| | | |
|---|---|---|
| **ਜਲ** | **ਥਲ** | **ਮਹੰਤ ॥** |
| ਪਾਣੀ | ਧਰਤੀ | ਮਹਾਨ, ਵੱਡਾ,ਪੂਜਨੀਕ |

*(ਹੇ ਕਰਤਾ ਪੁਰਖ ! ਤੂੰ ਆਪਣੀ ਸਾਜੀ ਹੋਈ) ਧਰਤੀ ਅਤੇ ਜਲ ਵਿਚ (ਇਸਥਿਤ) ਮਹਾਨ (ਪੂਜਨੀਕ) ਹੈਂ।*

| | | |
|---|---|---|
| **ਦਿਸ** | **ਵਿਸ** | **ਬਿਅੰਤ ॥੧੬੫॥** |
| ਦਿਸ਼ਾਵਾਂ | ਉਪ-ਦਿਸ਼ਾਵਾਂ | ਅਨੰਤ, ਅੰਤ ਰਹਿਤ |

*(ਹੇ) ਅਨੰਤ (ਪਰਮਾਤਮਾ ! ਤੂੰ ਸਭ) ਦਿਸ਼ਾਵਾਂ ਅਤੇ ਉਪ-ਦਿਸ਼ਾਵਾਂ (ਭਾਵ ਦਿਸ਼ਾਵਾਂ ਦੇ ਕੋਣਿਆਂ ਵਿਚ ਇਸਥਿਤ) ਹੈਂ।*

| | |
|---|---|
| **ਅਨਭਵ** | **ਅਨਾਸ ॥** |
| ਭਵ (ਜਨਮ ਤੋਂ) ਰਹਿਤ | ਨਾਸ਼ ਰਹਿਤ |

*(ਹੇ ਵਾਹਿਗੁਰੂ ! ਤੂੰ) ਜਨਮ ਤੋਂ ਰਹਿਤ ਅਤੇ ਅਵਿਨਾਸ਼ੀ ਹੈਂ।*

| | |
|---|---|
| **ਧ੍ਰਿਤਧਰ** | **ਧੁਰਾਸ॥** |
| ਧੀਰਜ ਧਾਰਨ ਵਾਲਾ, ਧੀਰਜਵਾਨ | ਉੱਚੇ ਆਸਣ ਵਾਲਾ |

*(ਹੇ ਅਕਾਲ ਪੁਰਖ !) ਧੀਰਜਵਾਨਾਂ ਵਿਚ (ਤੂੰ) ਸਰਬ-ਉੱਚ ਆਸਣ ਵਾਲਾ ਹੈਂ।*

| | |
|---|---|
| **ਆਜਾਨ** | **ਬਾਹੁ ॥** |
| ਦੀਰਘ, ਲੰਬੀਆਂ | ਬਾਹਾਂ, ਭੁਜਾਵਾਂ (ਵਾਲਾ) |

*(ਹੇ ਪਰਮਾਤਮਾ ! ਤੂੰ) ਗੋਡਿਆਂ ਤਕ ਲੰਬੀਆਂ ਬਾਹਾਂ ਵਾਲਾ (ਅਵਤਾਰ ਸਰੂਪ) ਹੈਂ।*

| | |
|---|---|
| **ਏਕੈ** | **ਸਦਾਹੁ ॥੧੬੬॥** *(ਸਦਾਹ)* |
| ਇੱਕ | ਹਮੇਸ਼ਾਂ, ਸਦਾ |

*(ਹੇ ਅਕਾਲ ਪੁਰਖ ! ਤੂੰ) ਸਦਾ ਸਦਾ ਤੋਂ (ਕੇਵਲ ਤੇ ਕੇਵਲ) ਇੱਕ ਹੈਂ।*

| | |
|---|---|
| **ਓਅੰਕਾਰ** | **ਆਦਿ ॥** *(ਆਦ)* |
| ਪਰਮ-ਆਤਮਾ, ਪਰਮੇਸ਼ੂਰ | ਮੁੱਢ |

*(ਹੇ ਕਰਤਾ ਪੁਰਖ ! ਸਾਰੀ ਰਚਨਾ ਦਾ) ਮੁੱਢ (ਰੂਪ, ਤੂੰ ਆਪ) ਓਅੰਕਾਰ ਹੀ ਹੈਂ।*

| | | |
|---|---|---|
| **ਕਥਨੀ** | **ਅਨਾਦਿ** ॥ *(ਅਨਾਦ)* | |
| ਬਾਣੀ, ਬਚਨ | ਅਨ+ਆਦਿ, ਆਦਿ-ਰਹਿਤ | |

***(ਹੇ ਪਰਮਾਤਮਾ! ਤੇਰੀ) ਕਥਨੀ ਆਦਿ-ਰਹਿਤ ਹੈ, ਭਾਵ ਤੇਰੀ ਬਾਣੀ ਅਥਵਾ ਬਚਨਾਂ ਦਾ ਕੋਈ ਮੁੱਢ ਨਹੀਂ।***

| | | |
|---|---|---|
| **ਖਲ** | **ਖੰਡ** | **ਖਿਆਲ** ॥ |
| ਦੁਸ਼ਟ,ਦੋਖੀ | ਨਾਸ਼ ਕਰਨਾ | ਫੁਰਨਾ |

***(ਹੇ ਪ੍ਰਭੂ! ਤੂੰ) ਫੁਰਨੇ-ਮਾਤਰ ਨਾਲ ਹੀ ਦੁਸ਼ਟਾਂ ਨੂੰ ਨਾਸ਼ ਕਰਨ ਵਾਲਾ ਹੈਂ।***

| | |
|---|---|
| **ਗੁਰਬਰ** | **ਅਕਾਲ** ॥੧੬੭॥ |
| ਵੱਡੇ ਜ਼ੋਰ ਵਾਲਾ, ਅਤਿ ਬਲਵਾਨ | ਕਾਲ-ਰਹਿਤ, ਮੌਤ- |

***(ਹੇ ਵਾਹਿਗੁਰੂ! ਤੂੰ) ਮਹਾਂਬਲੀ ਅਤੇ ਅਕਾਲ-ਸਰੂਪ ਹੈਂ।***

| | | |
|---|---|---|
| **ਘਰ** | **ਘਰਿ** *(ਘਰ)* | **ਪ੍ਰਨਾਮ** ॥ |
| ਨਿਵਾਸ, ਰਹਿਣ ਦੀ ਥਾਂ | ਘਰ ਵਿਚ | ਨਮਸਕਾਰ |

***(ਹੇ ਕਰਤਾ ਪੁਰਖ!) ਘਰ ਘਰ ਵਿਚ (ਤੈਨੂੰ) ਨਮਸਕਾਰ (ਹੁੰਦੀ ਹੈ।)***

| | | |
|---|---|---|
| **ਚਿਤ** | **ਚਰਨ** | **ਨਾਮ** ॥ |
| ਹਿਰਦੇ, ਅੰਤਹਕਰਣ | ਪੈਰ | ਸਿਮਰਨ, ਯਾਦ, ਚੇਤਾ |

***(ਹੇ ਪਰਮਾਤਮਾ!, ਜੀਵ, ਤੇਰੇ) ਨਾਮ ਰੂਪੀ ਚਰਨਾਂ ਨੂੰ (ਆਪਣੇ) ਚਿੱਤ (ਵਿਚ ਧਿਆਉਂਦੇ ਹਨ)***

| | |
|---|---|
| **ਅਨਛਿੱਜ** | **ਗਾਤ** ॥ |
| ਛਿੱਜਣ ਤੋਂ ਰਹਿਤ, ਖੀਣ-ਰਹਿਤ | ਦੇਹ, ਸਰੀਰ |

***(ਹੇ ਪ੍ਰਭੂ! ਤੇਰਾ) ਸਰੀਰ ਅਥਵਾ ਸਰੂਪ, ਛਿੱਜਣ ਤੋਂ ਰਹਿਤ ਹੈ ਭਾਵ ਅਵਿਨਾਸ਼ੀ ਹੈ।***

| | | |
|---|---|---|
| **ਆਜਿਜ** *(ਆਜਿਜ਼)* | **ਨ** | **ਬਾਤ** ॥੧੬੮॥ |
| ਦੀਨ, ਹੀਣਾ | ਨਹੀਂ | ਗਲ |

***(ਹੇ ਅਕਾਲ ਪੁਰਖ! ਤੂੰ) ਕਿਸੇ ਗਲੋਂ ਵੀ ਦੀਨ ਨਹੀਂ ਹੈਂ।***

**ਅਨਭੰਝ** **ਗਾਤ ॥**
ਝੰਝਾ(ਕਾਂਬੇ) ਬਿਨਾਂ, ਅਕੰਪ, ਅਡੋਲ ਸਰੂਪ, ਸਰੀਰ

***(ਹੇ ਕਰਤਾ ਪੁਰਖ। ਤੇਰਾ) ਸਰੂਪ (ਮਾਇਆਵੀ) ਕਾਂਬੇ, ਭਾਵ ਬਖੇੜਿਆਂ ਤੋਂ ਉਪਰ ਹੈ।***

**ਅਨਰੰਜ** **ਬਾਤ ॥**
ਅਨ-ਰੰਜ, ਗੁੱਸੇ ਤੋਂ ਰਹਿਤ ਬੋਲ, ਬਚਨ

***(ਹੇ ਪਰਮਾਤਮਾ। ਤੇਰੇ ਸਭ) ਬਚਨ ਗੁੱਸੇ ਤੋਂ ਰਹਿਤ ਹਨ।***

**ਅਨਟੁਟ** **ਭੰਡਾਰ ॥**
ਅਟੁੱਟ, ਅਮੁੱਕ ਨਿਧਾਨ, ਖਜ਼ਾਨੇ

***(ਹੇ ਪ੍ਰਭੂ। ਤੇਰੇ) ਭੰਡਾਰੇ ਅਟੁੱਟ ਹਨ।***

**ਅਨਠਟ** **ਅਪਾਰ ॥੧੬੯॥**
ਕਿਸੇ ਦਾ ਠਟਿਆ/ਰਚਿਆ ਨਹੀਂ ਪਾਰ ਰਹਿਤ, ਅਨੰਤ

***(ਹੇ ਵਾਹਿਗੁਰੂ। ਤੇਰੀ) ਅਨੰਤ (ਰਚਨਾ, ਕਿਸੇ ਦੀ) ਰਚੀ ਹੋਈ ਨਹੀਂ ਹੈ।***

**ਆਡੀਠ** **ਧਰਮ ॥**
ਅਣਡਿੱਠ, ਨਜ਼ਰ-ਅੰਦਾਜ਼ ਫਰਜ਼, ਬਿਰਦ

***(ਹੇ ਪਰਮਾਤਮਾ! ਜੀਵਾਂ ਦੇ ਮੰਦ-ਕਰਮਾਂ ਨੂੰ ਦੇਖਕੇ ਵੀ) ਅਣਡਿੱਠ ਕਰਨਾ ਤੇਰਾ ਧਰਮ ਹੈ।***

**ਅਤਿ** **ਢੀਠ** **ਕਰਮ ॥**
ਅਤਿਅੰਤ ਨਿਡਰ, ਨਿਧੜਕ ਕੰਮ

***(ਹੇ ਕਰਤਾ ਪੁਰਖ। ਤੂੰ) ਅਤਿਅੰਤ ਨਿਧੜਕ ਕਰਮ ਕਰਨ ਵਾਲਾ ਹੈਂ।***

**ਅਣਬ੍ਰਣ** **ਅਨੰਤ ॥**
ਵਰਨਣ-ਰਹਿਤ, ਅਕੱਥ ਬੇਅੰਤ

***(ਹੇ ਪ੍ਰਭੂ। ਤੂੰ) ਅਕੱਥ ਅਤੇ ਬੇਅੰਤ ਹੈਂ।***

| | |
|---|---|
| **ਦਾਤਾ** | **ਮਹੰਤ ॥੧੭੦॥** |
| ਦਾਤਾਂ ਦੇਣ ਵਾਲਾ | ਮਹਾਨ, ਵੱਡਾ |

*(ਹੇ ਪਰਮਾਤਮਾ! ਤੂੰ) ਮਹਾਨ, ਬਖਸ਼ਿਸ਼ਾਂ ਕਰਨ ਵਾਲਾ ਹੈਂ।*

**ਹਰਿਬੋਲਮਨਾ ਛੰਦ ॥**
ਇਕ ਕਾਵਿ ਰੂਪ

**ਤ੍ਵ ਪ੍ਰਸਾਦਿ ॥**
ਤੇਰੀ ਕਿਰਪਾ ਦੁਆਰਾ ਉਚਾਰਣ ਕਰਦਾ ਹਾਂ।

| | |
|---|---|
| **ਕਰੁਣਾਲਯ** | **ਹੈਂ ॥** |
| ਕਰੁਣਾ+ਆਲਯ, ਕ੍ਰਿਪਾ/ਦਇਆ ਦਾ ਘਰ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ। ਤੂੰ) ਕਿਰਪਾ ਦਾ ਘਰ ਹੈਂ।*

| | | |
|---|---|---|
| **ਅਰਿ** | **ਘਾਲਯ** | **ਹੈਂ ॥** |
| ਵੈਰੀ, ਦੁਸ਼ਮਣ | ਵਧ ਕਰਨ ਵਾਲਾ, ਵਿਨਾਸ਼ਕ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ! ਤੂੰ) ਦੁਸ਼ਮਣਾਂ ਦਾ ਨਾਸ਼ ਕਰਨ ਵਾਲਾ ਹੈਂ।*

| | | |
|---|---|---|
| **ਖਲ** | **ਖੰਡਨ** | **ਹੈਂ ॥** |
| ਦੁਸ਼ਟ, ਦੋਖੀ | ਵਿਨਾਸ਼ਕ, ਨਾਸ਼ ਕਰਨ ਵਾਲਾ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ) ਦੁਸ਼ਟਾਂ ਦਾ ਨਾਸ਼ ਕਰਨ ਵਾਲਾ ਹੈਂ*

| | | |
|---|---|---|
| **ਮਹਿ** | **ਮੰਡਨ** | **ਹੈਂ ॥੧੭੧॥** |
| ਧਰਤੀ | ਵਿਭੂਸ਼ਿਤ ਕਰਨਾ, ਸਜਾਉਣਾ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ ਆਪਣੀ ਰਚੀ ਹੋਈ) ਧਰਤੀ ਨੂੰ ਸਜਾਉਣ-ਸੰਵਾਰਨ ਵਾਲਾ ਹੈਂ।*

| | |
|---|---|
| **ਜਗਤੇਸ੍ਵਰ** | **ਹੈਂ ॥** |
| ਜਗਤ+ਈਸ਼੍ਵਰ, ਜਗਤ ਦਾ ਮਾਲਕ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ) ਜਗਤ ਦਾ ਸੁਆਮੀ ਹੈਂ।*

| | |
|---|---|
| **ਪਰਮੇਸ੍ਵਰ** | **ਹੈਂ ॥** |
| ਪਰਮ+ਈਸ਼੍ਵਰ, ਸਭ ਤੋਂ ਵੱਡਾ ਸੁਆਮੀ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ। ਤੂੰ ਸ੍ਰਿਸ਼ਟੀ ਦਾ) ਪਰਮ ਸੁਆਮੀ ਹੈਂ।*

| | | |
|---|---|---|
| **ਕਲਿ** | **ਕਾਰਣ** | **ਹੈਂ ॥** |
| ਕਲਹ-ਕਲੇਸ਼ | ਸਬੱਬ, ਵਜ੍ਹਾ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਸਭ) ਕਲਹ-ਕਲੇਸ਼ ਦੀ ਵਜ੍ਹਾ ਤੂੰ ਹੀ ਹੈਂ*

| | | |
|---|---|---|
| **ਸਰਬ** | **ਉਬਾਰਣ** | **ਹੈਂ ॥੧੭੨॥** |
| ਸਭ | ਬਚਾਉਣ ਵਾਲਾ | ਹੋਣ ਦੀ ਕ੍ਰਿਆ |

*(ਅਤੇ ਹੇ ਪ੍ਰਭੂ! ਇਸ) ਸਭ (ਕਲਹ-ਕਲੇਸ਼ ਤੋਂ) ਬਚਾਉਣ ਵਾਲਾ ਵੀ ਤੂੰ ਹੀ ਹੈਂ।*

| | | | |
|---|---|---|---|
| **ਧ੍ਰਿਤ** | **ਕੇ** | **ਧ੍ਰਣ** | **ਹੈਂ ॥** |
| ਧਾਰਣ ਕੀਤਾ | ਨੂੰ | ਧਰਤੀ, ਪ੍ਰਿਥਵੀ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ਼! ਤੂੰ ਆਪਣੀ ਬਣਾਈ ਹੋਈ) ਧਰਤੀ ਨੂੰ ਧਾਰਣ ਕਰਨ ਵਾਲਾ ਹੈਂ, ਭਾਵ ਉਸ ਦਾ ਆਸਰਾ ਹੈਂ।*

| | | | |
|---|---|---|---|
| **ਜਗ** | **ਕੇ** | **ਕ੍ਰਣ** | **ਹੈਂ ॥** |
| ਜਗਤ | ਦੇ | ਕਰਨ ਵਾਲਾ, ਬਣਾਉਣ ਵਾਲਾ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ਼! ਤੂੰ) ਜਗਤ ਦਾ ਸਾਜਣਹਾਰ ਹੈਂ।*

| | | |
|---|---|---|
| **ਮਨ** | **ਮਾਨਿਯ** | **ਹੈਂ ॥** |
| ਚਿੱਤ | ਮਾਨਨੀਯ, ਸਨਮਾਨਯੋਗ, ਪੂਜਨੀਕ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ ਸਭਨਾਂ ਜੀਵਾਂ ਦੇ) ਮਨਾਂ ਵਿਚ ਸਨਮਾਨ-ਯੋਗ ਹੈਂ, ਭਾਵ ਸਭ ਆਪਣੇ ਚਿੱਤ ਅੰਦਰ, ਤੇਰੀ ਪੂਜਾ ਕਰਦੇ ਹਨ।*

| | | |
|---|---|---|
| **ਜਗ** | **ਜਾਨਿਯ** | **ਹੈਂ ॥੧੭੩॥** |
| ਜਗਤ | ਜਾਨਣਯੋਗ | ਹੋਣ ਦੀ ਕ੍ਰਿਆ |

*(ਹੇ ਪ੍ਰਭੂ ਕੇਵਲ! ਤੂੰ ਹੀਂ) ਜਗਤ ਦੇ ਜਾਨਣ-ਯੋਗ ਹੈਂ।*

| | | |
|---|---|---|
| **ਸਰਬੰ** | **ਭਰ** | **ਹੈਂ ॥** |
| ਸਭਨਾਂ ਨੂੰ | ਪਾਲਣ ਵਾਲਾ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ) ਸਭਨਾਂ ਦਾ ਪਾਲਣਹਾਰ ਹੈਂ*

| | | |
|---|---|---|
| **ਸਰਬੰ** | **ਕਰ** | **ਹੈਂ ॥** |
| ਸਭਨਾਂ | ਕਰਨ ਵਾਲਾ, ਬਨਾਉਣ ਵਾਲਾ | ਹੋਣ ਦੀ ਕ੍ਰਿਆ |

***(ਹੇ ਅਕਾਲ ਪੁਰਖ ! ਤੂੰ) ਸਭਨਾਂ ਦਾ ਸਿਰਜਣਹਾਰ ਹੈਂ।***

| | | |
|---|---|---|
| **ਸਰਬ** | **ਪਾਸਿਯ** | **ਹੈਂ ॥** |
| ਸਭਨਾਂ | ਪਾਸ, ਨਜ਼ਦੀਕ, ਨਿਕਟ | ਹੋਣ ਦੀ ਕ੍ਰਿਆ |

***(ਹੇ ਪ੍ਰਭੂ ! ਤੂੰ) ਸਭਨਾਂ ਦੇ** (ਅਤਿਅੰਤ) **ਨਜ਼ਦੀਕ ਹੈਂ।***

| | | |
|---|---|---|
| **ਸਰਬ** | **ਨਾਸਿਯ** | **ਹੈਂ ॥੧੭੪॥** |
| ਸਭਨਾਂ | ਨਾਸ਼ ਕਰਨ ਵਾਲਾ, ਵਿਨਾਸ਼ਕ | ਹੋਣ ਦੀ ਕ੍ਰਿਆ |

***(ਹੇ ਪਰਮਾਤਮਾ ! ਤੂੰ) ਸਭਨਾਂ ਨੂੰ ਨਾਸ਼ ਕਰਨ ਵਾਲਾ ਹੈਂ।***

| | |
|---|---|
| ***ਕਰੁਣਾਕਰ*** | ***ਹੈਂ ॥*** |
| ਦਇਆ/ਕਿਰਪਾ ਦੀ ਖਾਣ | ਹੋਣ ਦੀ ਕ੍ਰਿਆ |

***(ਹੇ ਵਾਹਿਗੁਰੂ ! ਤੂੰ) ਕਿਰਪਾ ਦੀ ਖਾਣ ਹੈਂ।***

| | |
|---|---|
| **ਬਿਸ੍ਵੰਭਰ** | **ਹੈਂ ॥** |
| ਬਿਸ੍ਵ+ਭਰ, ਜਗਤ ਦਾ ਪਾਲਣ ਵਾਲਾ | ਹੋਣ ਦੀ ਕ੍ਰਿਆ |

***(ਹੇ ਕਰਤਾ ਪੁਰਖ ! ਤੂੰ) ਵਿਸ਼ਵ ਦਾ ਪਾਲਣ ਵਾਲਾ ਹੈਂ।***

| | |
|---|---|
| **ਸਰਬੇਸ੍ਵਰ** *(ਸਰਬੇਸ਼੍ਵਰ)* | **ਹੈਂ ॥** |
| ਸਰਬ+ਈਸ਼੍ਵਰ, ਸਾਰਿਆਂ ਦਾ ਸੁਆਮੀ | ਹੋਣ ਦੀ ਕ੍ਰਿਆ |

***(ਹੇ ਅਕਾਲ ਪੁਰਖ ! ਤੂੰ) ਸਭਨਾਂ ਦਾ ਸੁਆਮੀ ਹੈਂ।***

| | |
|---|---|
| **ਜਗਤੇਸ੍ਵਰ** *(ਜਗਤੇਸ਼੍ਵਰ)* | **ਹੈਂ ॥੧੭੫॥** |
| ਜਗਤ+ਈਸ਼੍ਵਰ, ਜਗਤ ਦਾ ਮਾਲਕ | ਹੋਣ ਦੀ ਕ੍ਰਿਆ |

***(ਹੇ ਪ੍ਰਭੂ ! ਤੂੰ) ਸ੍ਰਿਸ਼ਟੀ ਦਾ ਮਾਲਕ ਹੈਂ।***

| **ਬ੍ਰਹਮੰਡਸ** | **ਹੈਂ ॥** |
|---|---|
| ਬ੍ਰਹਮੰਡ+ਅਸ, ਬ੍ਰਹਿਮੰਡ ਦੇ ਪ੍ਰਾਣ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ ਸਾਰੇ) ਬ੍ਰਹਿਮੰਡ ਦੀ ਜਿੰਦ-ਜਾਨ ਹੈਂ।*

| **ਖਲ** | **ਖੰਡਸ** | **ਹੈਂ ॥** |
|---|---|---|
| ਦੁਸ਼ਟ, ਦੋਖੀ | ਵਿਨਾਸ਼ਕ, ਨਾਸ਼ ਕਰਨ ਵਾਲਾ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ) ਦੁਸ਼ਟਾਂ-ਦੋਖੀਆਂ ਦਾ ਨਾਸ਼ ਕਰਨ ਵਾਲਾ ਹੈਂ।*

| **ਪਰ** | **ਤੇ** | **ਪਰ** | **ਹੈਂ ॥** |
|---|---|---|---|
| ਪਰ੍ਹੇ | ਤੋਂ | ਪਰ੍ਹੇ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ) ਪਰ੍ਹੇ ਤੋਂ ਪਰ੍ਹੇ ਭਾਵ ਅਪਰ-ਅਪਾਰ ਹੈਂ।*

| **ਕਰੁਣਾਕਰ** | **ਹੈਂ ॥੧੭੬॥** |
|---|---|
| ਦਇਆ/ਕਿਰਪਾ ਦੀ ਖਾਣ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ) ਕਿਰਪਾ ਦੀ ਖਾਣ ਹੈਂ।*

| **ਅਜਪਾ** | **ਜਪ** | **ਹੈਂ ॥** |
|---|---|---|
| ਨਾ ਜਪਿਆ ਜਾ ਸਕਣ ਵਾਲਾ | ਸਿਮਰਨ | ਹੋਣ ਦੀ ਕ੍ਰਿਆ |

*(ਹੇ) ਜਪ ਸਰੂਪ (ਅਕਾਲ ਪੁਰਖ! ਤੂੰਪੂਰੀ ਤਰ੍ਹਾਂ) ਨਾ ਸਿਮਰਿਆ ਜਾ ਸਕਣ ਵਾਲਾ ਹੈਂ। ਭਾਵ ਤੇਰੇ ਅਗੰਮ, ਅਨੰਤ ਸਰੂਪ ਨੂੰ ਪੂਰੀ ਤਰ੍ਹਾਂ ਨਹੀਂ ਧਿਆਇਆ ਜਾ ਸਕਦਾ।*

| **ਅਥਪਾ** | **ਥਪ** | **ਹੈਂ ॥** |
|---|---|---|
| ਨਾ ਸਥਾਪਿਤ ਕੀਤਾ ਹੋਇਆ | ਥਪਿਆ ਹੋਇਆ, ਸਥਾਪਿਤ, ਕਾਇਮ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੇਰਾ) ਸਥਾਪਿਤ ਸਰੂਪ, ਕਿਸੇ ਹੋਰ ਵਲੋਂ ਸਥਾਪਿਤ ਕੀਤਾ ਹੋਇਆ ਨਹੀਂ ਹੈ, ਭਾਵ ਤੂੰ ਸੁਤੇ-ਪ੍ਰਕਾਸ਼ ਹੈਂ।*

| **ਅਕ੍ਰਿਤਾ** | **ਕ੍ਰਿਤ** | **ਹੈਂ ॥** |
|---|---|---|
| ਨਾ ਬਣਾਈ ਜਾ ਸਕਣ ਵਾਲੀ | ਮੂਰਤ, ਸਰੂਪ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੇਰੀ) ਕ੍ਰਿਤ ਭਾਵ ਮੂਰਤ (ਕਿਸੇ ਵਲੋਂ) ਨਾ ਬਣਾਈ ਸਕਣ ਵਾਲੀ ਹੈ।*

| | | |
|---|---|---|
| **ਅਮ੍ਰਿਤਾ** | **ਮ੍ਰਿਤ** | **ਹੈਂ ॥੧੭੭॥** |
| ਅਮਰ | ਮ੍ਰਿਤੂ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ ! ਤੂੰ) ਮ੍ਰਿਤੂ ਤੋਂ ਅਮਰ ਹੈਂ, ਭਾਵ ਤੇਰਾ ਸਰੂਪ ਮੌਤ ਤੋਂ ਉਪਰ ਹੈ।*

| | | |
|---|---|---|
| **ਅੰਮ੍ਰਿਤਾ** | **ਮ੍ਰਿਤ** | **ਹੈਂ ॥** |
| ਅਮਰ | ਮ੍ਰਿਤੂ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ ! ਤੂੰ) ਮ੍ਰਿਤੂ ਤੋਂ ਅਮਰ ਹੈਂ, ਭਾਵ ਤੇਰਾ ਸਰੂਪ ਮੌਤ ਤੋਂ ਉਪਰ ਹੈ।*

| | | |
|---|---|---|
| **ਕਰਣਾ** | **ਕ੍ਰਿਤ** | **ਹੈਂ ॥** |
| ਦਇਆ, ਕਿਰਪਾ | ਮੂਰਤ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੂੰ) ਦਇਆ ਦੀ ਮੂਰਤ ਹੈਂ।*

| | | |
|---|---|---|
| **ਅਕ੍ਰਿਤਾ** | **ਕ੍ਰਿਤ** | **ਹੈਂ ॥** |
| ਨਾ ਬਣਾਈ ਜਾ ਸਕਣ ਵਾਲੀ | ਮੂਰਤ, ਸਰੂਪ | ਹੋਣ ਦੀ ਕ੍ਰਿਆ |

*(ਹੇ ਪ੍ਰਭੂ ! ਤੇਰੀ) ਕ੍ਰਿਤ ਭਾਵ ਮੂਰਤ (ਕਿਸੇ ਵਲੋਂ) ਨਾ ਬਣਾਈ ਸਕਣ ਵਾਲੀ ਹੈ।*

| | | |
|---|---|---|
| **ਧਰਣੀ** | **ਧ੍ਰਿਤ** | **ਹੈਂ ॥੧੭੮॥** |
| ਧਰਤੀ | ਧਾਰਣ ਵਾਲਾ, ਆਸਰਾ ਦੇਣ ਵਾਲਾ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ ! ਤੂੰ ਆਪਣੀ ਸਾਜੀ ਹੋਈ) ਧਰਤੀ ਨੂੰ ਆਸਰਾ ਦੇਣ ਵਾਲਾ ਹੈਂ।*

| | |
|---|---|
| **ਅਮਿਤੇਸ੍ਵਰ** | **ਹੈਂ ॥** |
| ਅਮਿੱਤ+ਈਸ਼ਵਰ, ਬੇਅੰਤ/ਅਨੰਤ ਸੁਆਮੀ | ਹੋਣ ਦੀ ਕ੍ਰਿਆ |

*(ਹੇ ਪ੍ਰਭੂ ! ਤੂੰ) ਅਨੰਤ ਸੁਆਮੀ ਹੈਂ।*

| | |
|---|---|
| **ਪਰਮੇਸ੍ਵਰ** | **ਹੈਂ ॥** |
| ਪਰਮ+ਈਸ੍ਵਰ, ਸਭ ਤੋਂ ਵੱਡਾ ਸੁਆਮੀ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ ! ਤੂੰ ਸ੍ਰਿਸ਼ਟੀ ਦਾ) ਪਰਮ ਸੁਆਮੀ ਹੈਂ।*

| | | |
|---|---|---|
| **ਅਕ੍ਰਿਤਾ** | **ਕ੍ਰਿਤ** | **ਹੈਂ ॥** |
| ਨਾ ਬਣਾਈ ਜਾ ਸਕਣ ਵਾਲੀ | ਮੂਰਤ, ਸਰੂਪ | ਹੋਣ ਦੀ ਕ੍ਰਿਆ |

*(ਹੇ ਪ੍ਰਭੂ। ਤੇਰੀ) ਕ੍ਰਿਤ ਭਾਵ ਮੂਰਤ (ਕਿਸੇ ਵਲੋਂ) ਨਾ ਬਣਾਈ ਸਕਣ ਵਾਲੀ ਹੈ।*

| | | |
|---|---|---|
| **ਅਮ੍ਰਿਤਾ** | **ਮ੍ਰਿਤ** | **ਹੈਂ ॥੧੭੯॥** |
| ਅਮਰ | ਮ੍ਰਿਤੂ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ। ਤੂੰ) ਮ੍ਰਿਤੂ ਤੋਂ ਅਮਰ ਹੈਂ, ਭਾਵ ਤੇਰਾ ਸਰੂਪ ਮੌਤ ਤੋਂ ਉਪਰ ਹੈ।*

| | | |
|---|---|---|
| **ਅਜਬਾ** | **ਕ੍ਰਿਤ** | **ਹੈਂ ॥** |
| ਅਸਚਰਜ, ਵਿਸਮਾਦੀ | ਮੂਰਤੀ, ਆਕਾਰ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ) ਅਸਚਰਜ ਮੂਰਤ ਹੈਂ।*

| | | |
|---|---|---|
| **ਅਮ੍ਰਿਤਾ** | **ਮ੍ਰਿਤ** | **ਹੈਂ ॥** |
| ਅਮਰ | ਮ੍ਰਿਤੂ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ। ਤੂੰ) ਮ੍ਰਿਤੂ ਤੋਂ ਅਮਰ ਹੈਂ, ਭਾਵ ਤੇਰਾ ਸਰੂਪ ਮੌਤ ਤੋਂ ਉਪਰ ਹੈ।*

| | | |
|---|---|---|
| **ਨਰ** | **ਨਾਇਕ** | **ਹੈਂ ॥** |
| ਮਨੁੱਖਾਂ | ਸੁਆਮੀ, ਮੁਖੀ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ। ਤੂੰ ਸਭ) ਮਨੁੱਖਾਂ ਦਾ ਸੁਆਮੀ ਹੈਂ।*

| | | |
|---|---|---|
| **ਖਲ** | **ਘਾਇਕ** | **ਹੈਂ ॥੧੮੦॥** |
| ਦੁਸ਼ਟ, ਦੋਖੀ | ਵਿਨਾਸ਼ਕ, ਨਾਸ਼ ਕਰਨ ਵਾਲਾ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ। ਤੂੰ) ਦੁਸ਼ਟਾਂ ਦਾ ਵਿਨਾਸ਼ ਕਰਨ ਵਾਲਾ ਹੈਂ।*

| | |
|---|---|
| **ਬਿਸ੍ੰਭਰ** | **ਹੈਂ ॥** |
| ਬਿਸ੍ਵ+ਭਰ, ਵਿਸ਼ਵ ਦਾ ਪਾਲਣ ਵਾਲਾ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ। ਤੂੰ ਸਮੁੱਚੇ) ਵਿਸ਼ਵ ਦਾ ਵਾਲਣਹਾਰ ਹੈਂ।*

| | | |
|---|---|---|
| **ਕਰੁਣਾਲਯ** | | **ਹੈਂ ॥** |
| ਕਰੁਣਾ+ਆਲਯ, ਕ੍ਰਿਪਾ/ਦਇਆ ਦਾ ਘਰ | | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ) ਕਿਰਪਾ ਦਾ ਘਰ ਹੈਂ।*

| | | |
|---|---|---|
| **ਨ੍ਰਿਪ** | **ਨਾਇਕ** | **ਹੈਂ ॥** |
| ਰਾਜਿਆਂ | ਪ੍ਰਮੁੱਖ, ਸੁਆਮੀ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਰਾਜਿਆਂ ਦਾ ਵੀ ਸੁਆਮੀ ਹੈਂ।*

| | | |
|---|---|---|
| **ਸਰਬ** | **ਪਾਇਕ** | **ਹੈਂ ॥੧੮੧॥** |
| ਸਾਰਿਆਂ | ਰੱਖਿਆ ਕਰਨ ਵਾਲਾ | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ! ਤੂੰ) ਸਭਨਾਂ ਦਾ ਰੱਖਿਅਕ ਹੈਂ।*

| | | |
|---|---|---|
| **ਭਵ** | **ਭੰਜਨ** | **ਹੈਂ ॥** |
| ਜਨਮ | ਮਿਟਾਣ ਵਾਲਾ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ! ਤੂੰ) ਆਵਾਗਵਨ ਦੇ (ਚੱਕਰ ਨੂੰ) ਮੇਟਣਹਾਰ ਹੈਂ।*

| | | |
|---|---|---|
| **ਅਰਿ** | **ਗੰਜਨ** | **ਹੈਂ ॥** |
| ਵੈਰੀਆਂ, ਦੁਸ਼ਮਣਾਂ | ਨਾਸ਼ ਕਰਨ ਵਾਲਾ, ਵਿਨਾਸ਼ਕ | ਹੋਣ ਦੀ ਕ੍ਰਿਆ |

*(ਹੇ ਪ੍ਰਭੂ! ਤੂੰ) ਦੁਸ਼ਮਣਾਂ ਦਾ ਨਾਸ਼ ਕਰਨ ਵਾਲਾ ਹੈਂ।*

| | | |
|---|---|---|
| **ਰਿਪੁ** | **ਤਾਪਨ** | **ਹੈਂ ॥** |
| ਵੈਰੀ, ਦੁਸ਼ਮਣ | ਦੁਖ ਦੇਣ ਵਾਲਾ, ਦੰਡ ਦੇਣ ਵਾਲਾ | ਹੋਣ ਦੀ ਕ੍ਰਿਆ |

*(ਹੇ ਪਰਮਾਤਮਾ! ਤੂੰ) ਵੈਰੀਆਂ ਨੂੰ ਦੰਡ ਦੇਣ ਵਾਲਾ ਹੈਂ।*

| | | |
|---|---|---|
| **ਜਪੁ** | **ਜਾਪਨ** | **ਹੈਂ ॥੧੮੨॥** |
| ਸਿਮਰਨ | ਜਾਪਕ, ਜਪ-ਕਰਤਾ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ! ਤੂੰ ਆਪ ਹੀ) ਜਪ ਦਾ ਜਾਪਕ ਹੈਂ ਭਾਵ ਸਿਮਰਨ ਦਾ ਕਰਨ ਵਾਲਾ ਹੈਂ।*

| | | | |
|---|---|---|---|
| **ਅਕਲੰ** | **ਕ੍ਰਿਤ** | **ਹੈਂ ॥** | |
| ਬਿਨਾਂ ਕਲੰਕ | ਮੂਰਤ | ਹੋਣ ਦੀ ਕ੍ਰਿਆ | |

*(ਹੇ ਅਕਾਲ ਪੁਰਖ। ਤੂੰ) ਕਲਹ-ਕਲੇਸ਼ ਤੋਂ ਰਹਿਤ ਮੂਰਤ/ਹਸਤੀ ਹੈਂ।*

| | | | |
|---|---|---|---|
| **ਸਰਬਾ** | **ਕ੍ਰਿਤ** | **ਹੈਂ ॥** | |
| ਸਰਬ | ਆਕਾਰ, ਮੂਰਤਾਂ, ਸਰੂਪਾਂ | | ਹੋਣ ਦੀ ਕ੍ਰਿਆ |

*(ਹੇ ਕਰਤਾ ਪੁਰਖ। ਤੂੰ) ਸਰਬ-ਸਰੂਪਾਂ (ਵਿਚ ਵਿਆਪਕ) ਹੈਂ*

| | | | |
|---|---|---|---|
| **ਕਰਤਾ** | **ਕਰ** | **ਹੈਂ ॥** | |
| ਕਰਤਿਆਂ | ਕਰਨੇ ਵਾਲਾ | ਹੋਣ ਦੀ ਕ੍ਰਿਆ | |

*(ਹੇ ਪਰਮਾਤਮਾ। ਤੂੰ) ਕਰਤਿਆਂ ਦਾ ਵੀ ਸਾਜਣਹਾਰ ਹੈਂ।*

| | | | |
|---|---|---|---|
| **ਹਰਤਾ** | | **ਹਰਿ** | **ਹੈਂ ॥੧੮੩॥** |
| ਵਿਨਾਸ਼ਕ, ਨਾਸ਼ ਕਰਨ ਵਾਲਾ | | ਹਰੀ | ਹੋਣ ਦੀ ਕ੍ਰਿਆ |

*(ਹੇ ਪ੍ਰਭੂ। ਤੂੰ ਸਭ ਕੁਝ ਨੂੰ) ਨਾਸ਼ ਕਰਨ ਵਾਲਾ ਹਰੀ ਹੈਂ।*

| | |
|---|---|
| **ਪਰਮਾਤਮ** | **ਹੈਂ ॥** |
| ਪਰਮ+ਆਤਮਾ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ। ਤੂੰ ਸਭ) ਆਤਮਾਵਾਂ ਦੀ ਪਰਮ-ਆਤਮਾ ਹੈਂ।*

| | | |
|---|---|---|
| **ਸਰਬ** | **ਆਤਮ** | **ਹੈਂ ॥** |
| ਸਭਨਾਂ | ਆਤਮਾ | ਹੋਣ ਦੀ ਕ੍ਰਿਆ |

*(ਹੇ ਅਕਾਲ ਪੁਰਖ। ਤੂੰ) ਆਤਮਾਵਾਂ ਵਿਚ (ਵਿਦਮਾਨ) ਹੈਂ, ਭਾਵ ਤੇਰੀ ਹੀ ਚੇਤਨ-ਸੱਤਾ ਸਭ ਜੀਵਾਂ ਵਿਚ ਵਿਚਰ ਰਹੀ ਹੈ।*

| | | |
|---|---|---|
| **ਆਤਮ** | **ਬਸ** | **ਹੈਂ ॥** |
| ਖ਼ੁਦ | ਵਸ ਵਿਚ | ਹੋਣ ਦੀ ਕ੍ਰਿਆ |

*(ਹੇ। ਪਰਮਾਤਮਾ ਤੂੰ ਕੇਵਲ ਆਪਣੇ) ਖ਼ੁਦ ਦੇ ਵਸ ਵਿਚ ਹੀ ਹੈਂ।*

| | | | |
|---|---|---|---|
| **ਜਸ** | **ਕੇ** | **ਜਸ** | **ਹੈਂ ॥੧੯੪॥** |
| ਕੀਰਤੀ, ਵਡਿਆਈ | ਦਾ | ਕੀਰਤੀ, ਵਡਿਆਈ | ਹੋਣ ਦੀ ਕ੍ਰਿਆ |

*(ਹੇ ਵਾਹਿਗੁਰੂ ! ਤੂੰ) ਕੀਰਤੀ ਦੀ ਵੀ ਕੀਰਤੀ ਹੈਂ, ਭਾਵ ਮਹਾਨ ਮਾਣ-ਵਡਿਆਈਆਂ ਵਾਲਾ ਹੈਂ।*

**ਭੁਜੰਗ** **ਪ੍ਰਯਾਤ**(*ਪਰਿਆਤ*) **ਛੰਦ ॥**
ਸਰਪ ਦੀ ਚਾਲ ਜੈਸਾ ਚਾਰ ਚਰਣ ਵਾਲਾ ਇੱਕ ਕਾਵਿ-ਰੂਪ

| | | | | | |
|---|---|---|---|---|---|
| **ਨਮੋ** | **ਸੂਰਜ** | **ਸੂਰਜੇ,** | **ਨਮੋ** | **ਚੰਦ੍ਰ** | **ਚੰਦ੍ਰੇ ॥** |
| ਨਮਸਕਾਰ | ਦਿਵਾਕਰ | ਸੂਰਜਾਂ ਦਾ | ਨਮਸਕਾਰ | ਚੰਦ | ਚੰਦਾਂ |

*(ਹੇ) ਸੂਰਜਾਂ ਦਾ ਮਹਾਂਸੂਰਜ। ਤੈਨੂੰ ਨਮਸਕਾਰ ਹੈ ਅਤੇ (ਹੇ) ਚੰਦਾਂ ਦਾ ਮਹਾਂਚੰਦ। ਤੈਨੂੰ ਨਮਸਕਾਰ ਹੈ, ਭਾਵ ਸੂਰਜਾਂ ਅਤੇ ਚੰਦਾਂ ਨੂੰ ਰੌਸ਼ਨੀ ਬਖਸ਼ਣ ਵਾਲਾ ਤੂੰ ਹੀ ਤਾਂ ਹੈਂ।*

| | | | | | |
|---|---|---|---|---|---|
| **ਨਮੋ** | **ਰਾਜ** | **ਰਾਜੇ,** | **ਨਮੋ** | **ਇੰਦ੍ਰ** | **ਇੰਦ੍ਰੇ ॥** |
| ਨਮਸਕਾਰ | ਰਾਜਾ | ਰਾਜਿਆਂ | ਨਮਸਕਾਰ | ਪਰਮ-ਇੰਦ੍ਰ | ਇੰਦ੍ਰਾਂ ਦਾ |

*(ਹੇ) ਰਾਜਿਆਂ ਦੇ ਮਹਾਰਾਜੇ। ਤੈਨੂੰ ਨਮਸਕਾਰ ਹੈ, (ਹੇ) ਇੰਦ੍ਰ ਦੇਵਤਿਆਂ ਦੇ ਮਹਾਂਇੰਦ੍ਰ ! ਤੈਨੂੰ ਨਮਸਕਾਰ ਹੈ।*

| | | | | |
|---|---|---|---|---|
| **ਨਮੋ** | **ਅੰਧਕਾਰੇ,** | **ਨਮੋ** | **ਤੇਜ** | **ਤੇਜੇ ॥** |
| ਨਮਸਕਾਰ | ਘੁੱਪ-ਹਨ੍ਹੇਰੇ | ਨਮਸਕਾਰ | ਚਾਨਣ | ਚਾਨਣਾਂ ਦੇ |

*(ਹੇ) ਅੰਧਕਾਰ-ਸਰੂਪ ਵਾਲੇ (ਪ੍ਰਭੂ ! ਤੈਨੂੰ) ਨਮਸਕਾਰ ਹੈ। (ਹੇ) ਚਾਨਣਾਂ ਦੇ ਚਾਨਣ। ਤੈਨੂੰ ਨਮਸਕਾਰ ਹੈ*

| | | | | | |
|---|---|---|---|---|---|
| **ਨਮੋ** | **ਬ੍ਰਿੰਦ** | **ਬ੍ਰਿੰਦੇ,** | **ਨਮੋ** | **ਬੀਜ** | **ਬੀਜੇ ॥੧੯੫॥** |
| ਨਮਸਕਾਰ | ਵਿਸਥਾਰ | ਵਿਸਥਾਰ ਵਾਲੇ | ਨਮਸਕਾਰ | ਤੁਖ਼ਮ, ਸੂਖ਼ਮ | ਤੁਖ਼ਮਾਂ ਦੇ, ਸੂਖ਼ਮਾਂ ਦੇ |

*(ਹੇ) ਵੱਡੇ ਵਿਸਥਾਰ ਵਾਲਿਆਂ ਤੋਂ ਵੀ ਮਹਾਂ-ਵਿਸਥਾਰ ਵਾਲੇ ਤੈਨੂੰ ਨਮਸਕਾਰ ਹੈ। (ਹੇ) ਸੂਖ਼ਮਾਂ ਤੋਂ ਵੀ ਮਹਾਂ ਸੂਖ਼ਮ। ਤੈਨੂੰ ਨਮਸਕਾਰ ਹੈ।*

| | | | | |
|---|---|---|---|---|
| **ਨਮੋ** | **ਰਾਜਸੰ** | **ਤਾਮਸੰ,** | **ਸਾਤ** | **ਰੂਪੇ ॥** |
| ਨਮਸਕਾਰ | ਰਜੋ-ਗੁਣ ਵਾਲੇ | ਤਮੋ-ਗੁਣ ਵਾਲੇ | ਸਤੋ-ਗੁਣ ਵਾਲੇ | ਸਰੂਪ ਵਾਲੇ |

*(ਹੇ) ਰਜੋ-ਗੁਣ, ਤਮੋ-ਗੁਣ ਅਤੇ ਸਤੋ-ਗੁਣ ਸਰੂਪ ਵਾਲੇ (ਪਰਮਾਤਮਾ ! ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਪਰਮ** | **ਤੱਤੰ,** | **ਅਤੱਤੰ** | **ਸਰੂਪੇ ॥** | |
| ਨਮਸਕਾਰ | ਸ੍ਰੇਸ਼ਠ | ਤੱਤਾਂ ਵਾਲੇ | ਤੱਤਾਂ ਤੋਂ ਰਹਿਤ | ਸਰੂਪ ਵਾਲੇ | |

*(ਹੇ ਸਰਗੁਣ ਸਰੂਪ ਵਿਚ) ਪੰਜਾਂ ਤੱਤਾਂ ਵਾਲੇ ਅਤੇ (ਨਿਰਗੁਣ ਸਰੂਪ ਵਿਚ) ਪੰਜਾਂ ਤੱਤਾਂ ਤੋਂ ਰਹਿਤ ਉਤਕ੍ਰਿਸ਼ਠ (ਪਰਮਾਤਮਾ ! ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਜੋਗ** | **ਜੋਗੇ,** | **ਨਮੋ** | **ਗਿਆਨ** | **ਗਿਆਨੇ ॥** |
| ਨਮਸਕਾਰ | ਮਹਾਂ-ਜੋਗੀ | ਜੋਗਾਂ ਵਿਚ | ਨਮਸਕਾਰ | ਮਹਾਂ-ਗਿਆਨ | ਗਿਆਨਾਂ ਵਿਚ |

*(ਹੇ) ਜੋਗਾਂ ਵਿਚ ਪਰਮ-ਜੋਗ-ਰੂਪ ਅਤੇ ਗਿਆਨਾਂ ਵਿਚ ਮਹਾਂ-ਗਿਆਨ-ਰੂਪ (ਅਕਾਲ ਪੁਰਖ ! ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਮੰਤ੍ਰ** | **ਮੰਤ੍ਰੇ,** | **ਨਮੋ** | **ਧਿਆਨ** | **ਧਿਆਨੇ ॥੧੯੬॥** |
| ਨਮਸਕਾਰ | ਮਹਾਂ-ਮੰਤ੍ਰ | ਮੰਤ੍ਰਾਂ ਵਿਚ | ਨਮਸਕਾਰ | ਮਹਾਂ-ਧਿਆਨ | ਧਿਆਨਾਂ ਵਿਚ |

*(ਹੇ) ਮੰਤ੍ਰਾਂ ਵਿਚ ਮਹਾਂ-ਮੰਤ੍ਰ-ਰੂਪ ਅਤੇ ਧਿਆਨਾਂ ਵਿਚ ਮਹਾਂ-ਧਿਆਨ-ਰੂਪ (ਪ੍ਰਭੂ ! ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਜੁਧ** | **ਜੁਧੇ,** | **ਨਮੋ** | **ਗਿਆਨ** | **ਗਿਆਨੇ ॥** |
| ਨਮਸਕਾਰ | ਪਰਮ-ਯੁੱਧ | ਯੁੱਧਾਂ ਵਿਚੋਂ | ਨਮਸਕਾਰ | ਮਹਾਂ ਗਿਆਨ | ਗਿਆਨਾਂ ਵਿਚੋਂ |

*(ਹੇ) ਯੁੱਧਾਂ ਵਿਚੋਂ ਪਰਮ-ਯੁੱਧ ਰੂਪ ਅਤੇ ਗਿਆਨਾਂ ਵਿਚੋਂ ਮਹਾਂ-ਗਿਆਨ ਸਰੂਪ (ਕਰਤਾ ਪੁਰਖ ! ਤੈਨੂੰ) ਨਮਸਕਾਰ ਹੈ।*

| | | |
|---|---|---|
| **ਨਮੋ** | **ਭੋਜ** | **ਭੋਜੇ,** |
| ਨਮਸਕਾਰ | ਮਹਾਂ ਅੰਮ੍ਰਿਤਮਈ-ਭੋਜਨ-ਰੂਪ | ਭੋਜਨਾਂ ਵਿਚੋਂ |
| **ਨਮੋ** | **ਪਾਨ** | **ਪਾਨੇ ॥** |
| ਨਮਸਕਾਰ | ਉਤਕ੍ਰਿਸ਼ਟ ਪੀਣ ਜੋਗ ਪਦਾਰਥ-ਰੂਪ | ਪੀਣ ਜੋਗ ਪਦਾਰਥਾਂ ਵਿਚ |

*(ਹੇ) ਭੋਜਨਾਂ ਵਿਚੋਂ ਮਹਾਂ-ਅੰਮ੍ਰਿਤਮਈ ਭੋਜਨ-ਰੂਪ ਅਤੇ ਪੀਣ ਜੋਗ ਪਦਾਰਥਾਂ ਵਿਚ ਅਤਿ ਉੱਤਮ ਅੰਮ੍ਰਿਤਮਈ ਪੀਣ ਜੋਗ ਪਦਾਰਥ-ਰੂਪ (ਵਾਹਿਗੁਰੂ ! ਤੈਨੂੰ) ਨਮਸਕਾਰ ਹੈ।*

| | | | | | |
|---|---|---|---|---|---|
| **ਨਮੋ** | **ਕਲਹ** | **ਕਰਤਾ,** | **ਨਮੋ** | **ਸਾਂਤ**(ਸ਼ਾਂਤ) | **ਰੂਪੇ ॥** |
| ਨਮਸਕਾਰ | ਕਲੇਸ਼ | ਰਚਨਹਾਰ | ਨਮਸਕਾਰ | ਕ੍ਰੋਧ-ਰਹਿਤ | ਸਰੂਪ ਵਾਲਾ |

*(ਹੇ) ਕਲਹ-ਕਲੇਸ਼ ਦੇ ਰਚਣਹਾਰ ਅਤੇ ਸ਼ਾਂਤ ਸਰੂਪ ਵਾਲੇ (ਪਰਮਾਤਮਾ! ਤੈਨੂੰ) ਨਮਸਕਾਰ ਹੈ।*

| **ਨਮੋ** | **ਇੰਦ੍ਰ** | **ਇੰਦ੍ਰੇ,** | **ਅਨਾਦੰ** | **ਬਿਭੂਤੇ ॥੧੯੭॥** |
|---|---|---|---|---|
| ਨਮਸਕਾਰ | ਮਹਾਂ-ਇੰਦ੍ਰ | ਇੰਦ੍ਰ-ਦੇਵਤਿਆਂ ਦੇ | ਆਦਿ-ਰਹਿਤ | ਧਨ-ਸੰਪਦਾ ਵਾਲੇ |

*(ਹੇ) ਇੰਦ੍ਰ ਦੇਵਤਿਆਂ ਦੇ ਮਹਾਂ-ਇੰਦ੍ਰ ਅਤੇ ਆਦਿ-ਰਹਿਤ, ਧਨ-ਸੰਪਦਾ ਵਾਲੇ (ਅਕਾਲ ਪੁਰਖ! ਤੈਨੂੰ) ਨਮਸਕਾਰ ਹੈ।*

| **ਕਲੰਕਾਰ** | **ਰੂਪੇ,** | **ਅਲੰਕਾਰ** | **ਅਲੰਕੇ ॥** |
|---|---|---|---|
| ਕਲੰਕ-ਆਕਾਰ, ਕਲੰਕੀ | ਸਰੂਪ ਵਾਲੇ | ਅਤਿ ਸੁੰਦਰ -ਗਹਿਣੇ | ਗਹਿਣਿਆਂ ਦੇ |

*(ਹੇ) ਕਲੰਕੀਆਂ ਵਿਚ ਕਲੰਕ-ਸਰੂਪ ਵਾਲੇ, ਅਤੇ ਗਹਿਣਿਆਂ ਵਿਚ ਅਤਿ-ਸੁੰਦਰ ਗਹਿਣਾ-ਸਰੂਪ (ਭਾਵ ਸਰਬ-ਵਿਆਪੀ ਪਰਮਾਤਮਾ! ਤੈਨੂੰ ਨਮਸਕਾਰ ਹੈ।)*

| **ਨਮੋ** | **ਆਸ** | **ਆਸੇ,** | **ਨਮੋ** | **ਬਾਂਕ** | **ਬੰਕੇ ॥** |
|---|---|---|---|---|---|
| ਨਮਸਕਾਰ | ਆਸ਼ਾ, ਉਮੀਦ | ਆਸਵੰਦਾ | ਨਮਸਕਾਰ | ਪਰਮ-ਸੁੰਦਰ | ਸੁਹਣਿਆਂ ਵਿਚੋਂ |

*(ਹੇ) ਆਸਵੰਦਾਂ ਵਿਚ ਆਸ-ਰੂਪ ਅਤੇ ਸੁਹਣਿਆਂ ਵਿਚ ਪਰਮ-ਸੁੰਦਰ (ਵਾਹਿਗੁਰੂ! ਤੈਨੂੰ) ਨਮਸਕਾਰ ਹੈ।*

| **ਅਭੰਗੀ** | **ਸਰੂਪੇ,** | **ਅਨੰਗੀ** | **ਅਨਾਮੇ ॥** |
|---|---|---|---|
| ਨਾਸ਼ ਰਹਿਤ | ਸਰੂਪ ਵਾਲੇ | ਸਰੀਰ-ਰਹਿਤ | ਨਾਮ-ਰਹਿਤ |

*(ਹੇ) ਅਵਿਨਾਸ਼ੀ ਸਰੂਪ ਵਾਲੇ, (ਪੰਜ ਭੂਤਕੀ) ਸਰੀਰ ਤੋਂ ਰਹਿਤ ਅਤੇ ਕਿਸੇ ਵਿਸ਼ੇਸ਼ ਨਾਮ ਤੋਂ ਰਹਿਤ (ਪਰਮਾਤਮਾ! ਤੈਨੂੰ ਨਮਸਕਾਰ ਹੈ।)*

| **ਤ੍ਰਿਭੰਗੀ** | **ਤ੍ਰਿਕਾਲੇ,** |
|---|---|
| ਤਿੰਨਾਂ ਨੂੰ ਭੰਗ ਕਰਨ ਵਾਲਾ | (ਭੂਤ, ਵਰਤਮਾਨ ਅਤੇ ਭਵਿੱਖ) ਤਿੰਨਾਂ ਕਾਲਾਂ ਵਿਚ ਮੌਜੂਦ |

| **ਅਨੰਗੀ** | **ਅਕਾਮੇ ॥੧੯੮॥** |
|---|---|
| ਸਰੀਰ-ਰਹਿਤ | ਕਾਮਨਾ-ਰਹਿਤ |

*(ਹੇ ਆਧੀਆਂ, ਉਪਾਧੀਆਂ ਅਤੇ ਬਿਆਧੀਆਂ) ਤਿੰਨਾਂ ਨੂੰ ਨਾਸ਼ ਕਰਨ ਵਾਲੇ ਅਤੇ (ਭੂਤ, ਵਰਤਮਾਨ ਅਤੇ ਭਵਿੱਖ) ਤਿੰਨਾਂ ਕਾਲਾਂ ਵਿਚ ਮੌਜੂਦ (ਪ੍ਰਭੂ! ਤੈਨੂੰ ਨਮਸਕਾਰ ਹੈ, ਹੇ ਪੰਜ ਭੂਤਕੀ) ਵਜੂਦ ਤੋਂ ਰਹਿਤ ਅਤੇ ਕਾਮਨਾ-ਰਹਿਤ (ਅਕਾਲ ਪੁਰਖ! ਤੈਨੂੰ ਨਮਸਕਾਰ ਹੈ।*

**ਏਕ ਅਛਰੀ ਛੰਦ ॥**

ਇਕ ਕਾਵਿ ਰੂਪ

| | | | |
|---|---|---|---|
| **ਅਜੈ ॥** | **ਅਲੈ ॥** | **ਅਭੈ ॥** | **ਅਬੈ ॥੧੮੯॥** |
| ਅਜਿੱਤ | ਲਯ/ਵਿਨਾਸ਼ ਤੋਂ ਮੁਕਤ | ਨਿਰਭਉ | ਇਕ-ਰਸ ਰਹਿਣ ਵਾਲਾ |

*(ਹੇ ਕਰਤਾ ਪੁਰਖ ! ਤੂੰ) ਅਜਿੱਤ ਹੈਂ, ਅਵਿਨਾਸ਼ੀ ਹੈਂ, ਨਿਰਭਉ ਹੈਂ ਅਤੇ (ਨਿਰੰਤਰ) ਇਕ-ਰਸ ਰਹਿਣ ਵਾਲਾ ਹੈਂ।*

| | | | |
|---|---|---|---|
| **ਅਭੂ ॥** | **ਅਜੂ ॥** | **ਅਨਾਸ ॥** | **ਅਕਾਸ***(ਅਕਾਸ਼)***॥੧੯੦॥** |
| ਜਨਮ-ਰਹਿਤ | ਅਚੱਲ | ਅਵਿਨਾਸ਼ੀ | ਸਰਬ-ਵਿਆਪੀ |

*(ਹੇ ਪਰਮਾਤਮਾ ! ਤੂੰ) ਉਤਪੱਤਿ-ਰਹਿਤ ਹੈਂ, ਅਚੱਲ ਹੈਂ, ਅਵਿਨਾਸ਼ੀ ਹੈਂ ਅਤੇ ਸਰਬ-ਵਿਆਪੀ ਹੈਂ।*

| | | | |
|---|---|---|---|
| **ਅਗੰਜ ॥** | **ਅਭੰਜ ॥** | **ਅਲੱਖ ॥** | **ਅਭੱਖ ॥੧੯੧॥** |
| ਅਜਿੱਤ | ਅਟੁੱਟ, ਅਵਿਨਾਸ਼ੀ | ਜੋ ਲਖਿਆ ਨਾ ਜਾ ਸਕੇ | ਭੋਜਨ ਆਦਿ ਨਾ ਖਾਣ ਵਾਲਾ, ਨਿਰਾਹਾਰੀ |

*(ਹੇ ਪ੍ਰਭੂ ! ਤੂੰ) ਅਜਿੱਤ ਹੈਂ, ਅਟੁੱਟ ਹੈਂ, ਜਾਨਣ ਤੋਂ ਰਹਿਤ ਭਾਵ ਮਨੁੱਖੀ ਸੂਝ ਬੂਝ ਤੋਂ ਉਪਰ ਹੈਂ ਅਤੇ ਤੂੰ ਨਿਰਾਹਾਰੀ ਹੈਂ।*

| | | | |
|---|---|---|---|
| **ਅਕਾਲ ॥** | **ਦਿਆਲ ॥** | **ਅਲੇਖ ॥** | **ਅਭੇਖ ॥੧੯੨॥** |
| ਮੌਤ ਤੋਂ ਰਹਿਤ | ਦਿਆਲੂ | ਲੇਖਾਂ ਤੋਂ ਮੁਕਤ | ਭੇਖ਼-ਰਹਿਤ, ਲਿਬਾਸ ਤੋਂ ਮੁਕਤ |

*(ਹੇ ਅਕਾਲ ਪੁਰਖ ! ਤੂੰ) ਮੌਤ ਤੋਂ ਰਹਿਤ ਭਾਵ ਅਕਾਲ ਸਰੂਪ ਹੈਂ, ਮਿਹਰਵਾਨ ਹੈਂ, ਤੂੰ ਮੱਥੇ ਦੇ ਲੇਖਾਂ ਤੋ ਮੁਕਤ ਹੈਂ ਅਤੇ ਕਿਸੇ ਵਿਸ਼ੇਸ਼ ਪ੍ਰਕਾਰ ਦੇ ਪਹਿਰਾਵੇ ਤੋਂ ਵੀ ਰਹਿਤ ਹੈਂ।*

| | | | |
|---|---|---|---|
| **ਅਨਾਮ ॥** | **ਅਕਾਮ ॥** | **ਅਗਾਹ ॥** | **ਅਢਾਹ ॥੧੯੩॥** |
| ਨਾਮ ਰਹਿਤ | ਕਾਮਨਾ ਰਹਿਤ | ਅਥਾਹ | ਜਿਸ ਨੂੰ ਢਾਹਿਆ ਨਾ ਸਕੇ |

*(ਹੇ ਪਰਮਾਤਮਾ ! ਤੂੰ ਕਿਸੀ ਵੀ ਪ੍ਰਕਾਰ ਦੇ ਵਿਸ਼ੇਸ਼) ਨਾਮ ਤੋਂ ਰਹਿਤ ਹੈਂ, (ਸਭ) ਕਾਮਨਾਵਾਂ ਤੋਂ ਮੁਕਤ ਹੈਂ, ਅਥਾਹ ਹੈਂ, ਭਾਵ ਤੇਰੀ ਕੋਈ ਥਾਹ ਨਹੀਂ ਪਾ ਸਕਦਾ। ਤੂੰ ਨਾ ਡੇਗੇ ਜਾ ਸਕਣ ਵਾਲਾ ਹੈਂ।*

| | | | |
|---|---|---|---|
| **ਅਨਾਥੇ ॥** | **ਪ੍ਰਮਾਥੇ ॥** | **ਅਜੋਨੀ ॥** | **ਅਮੋਨੀ ॥੧੯੪॥** |
| ਨਾਥ ਰਹਿਤ | ਚੰਗੀ ਤਰ੍ਹਾਂ ਨਾਸ਼ ਕਰਨ ਵਾਲਾ | ਜੂਨਾਂ ਤੋਂ ਰਹਿਤ | ਚੁੱਪ ਰਹਿਣ ਵਾਲਾ ਨਹੀਂ |

*(ਹੇ ਕਰਤਾ ਪੁਰਖ! ਤੂੰ ਕਿਸੇ) ਸੁਆਮੀ ਭਾਵ ਮਾਲਕ ਆਦਿ ਤੋਂ ਮੁਕਤ ਹੈਂ, (ਦੁਸ਼ਟਾਂ ਆਦਿਕ ਦਾ) ਚੰਗੀ ਤਰ੍ਹਾਂ ਨਾਸ਼ ਕਰਨ ਵਾਲਾ ਹੈਂ, (ਸਭ) ਜੂਨਾਂ ਤੋਂ ਰਹਿਤ ਹੈਂ ਅਤੇ ਮੋਨੀ ਨਹੀਂ ਭਾਵ ਖ਼ਾਮੋਸ਼ ਰਹਿਣ ਵਾਲਾ ਨਹੀਂ।*

| | | | |
|---|---|---|---|
| **ਨ** | **ਰਾਗੇ ॥** | **ਨ** | **ਰੰਗੇ ॥** |
| ਨਹੀਂ | ਮੋਹ | ਨਹੀਂ | ਰੰਗ, ਵਰਣ |

*(ਹੇ ਪ੍ਰਭੂ! ਤੈਨੂੰ ਕਿਸੇ ਨਾਲ ਕੋਈ) ਮੋਹ ਨਹੀਂ ਅਤੇ ਨਾਹੀਂ ਤੇਰੇ ਸਰੂਪ ਦਾ ਕੋਈ ਵਿਸ਼ੇਸ਼ ਰੰਗ ਹੈ।*

| | | | |
|---|---|---|---|
| **ਨ** | **ਰੂਪੇ ॥** | **ਨ** | **ਰੇਖੇ ॥੧੯੫॥** |
| ਨਹੀਂ | ਰੂਪ | ਨਹੀਂ | ਚਿਨ੍ਹ |

*(ਹੇ ਵਾਹਿਗੁਰੂ! ਤੇਰਾ ਕੋਈ ਵਿਸ਼ੇਸ਼) ਸਰੂਪ ਨਹੀਂ ਅਤੇ ਨਾਹੀਂ ਤੇਰਾ ਕੋਈ ਚਿਹਨ-ਚਕ੍ਰ ਹੈ ਭਾਵ ਹੱਥਾਂ, ਪੈਰਾ ਅਤੇ ਮੱਥੇ ਆਦਿਕ ਰੇਖਾਵਾਂ ਵਾਲੇ ਕੋਈ ਚਿਨ੍ਹ ਹਨ।*

| | | | |
|---|---|---|---|
| **ਅਕਰਮੰ ॥** | **ਅਭਰਮੰ ॥** | **ਅਗੰਜੇ ॥** | **ਅਲੇਖੇ ॥੧੯੬॥** |
| ਕਰਮ-ਬੰਧਨਾਂ ਤੋਂ ਮੁਕਤ | ਭਰਮਾਂ ਤੋਂ ਰਹਿਤ | ਅਵਿਨਾਸ਼ੀ | ਲੇਖਿਆਂ ਤੋਂ ਰਹਿਤ |

*(ਹੇ ਅਕਾਲ ਪੁਰਖ! ਤੂੰ ਸਭ ਤਰ੍ਹਾਂ ਦੇ) ਕਰਮ-ਬੰਧਨਾਂ ਤੋਂ ਮੁਕਤ ਹੈਂ, (ਸਭ ਤਰ੍ਹਾਂ ਦੇ) ਭਰਮਾਂ-ਵਹਿਮਾਂ ਤੋਂ ਵੀ ਰਹਿਤ ਹੈਂ, ਅਵਿਨਾਸ਼ੀ ਹੈਂ ਅਤੇ (ਕਰਮਾਂ ਆਦਿਕ ਦੇ) ਲੇਖਿਆਂ ਭਾਵ ਹਿਸਾਬ-ਕਿਤਾਬ ਤੋਂ ਵੀ ਉਪਰ ਹੈਂ।*

**ਭੁਜੰਗ ਪ੍ਰਯਾਤ** *(ਪਰਿਆਤ)* **ਛੰਦ ॥**
ਸਰਪ ਦੀ ਚਾਲ ਜੈਸਾ ਚਾਰ ਚਰਣ ਵਾਲਾ ਇੱਕ ਕਾਵਿ-ਰੂਪ

| | | | |
|---|---|---|---|
| **ਨਮਸਤੁਲ** | **ਪ੍ਰਣਾਮੇ** | **ਸਮਸਤੁਲ** | **ਪ੍ਰਣਾਸੇ ॥** |
| ਨਮਸਕਾਰ ਕਰਨ ਜੋਗ | ਪ੍ਰਣਾਮ, ਨਮਸਕਾਰ | ਸਭਨਾਂ ਦਾ | ਵਿਨਾਸ਼ਕ, ਸੰਘਾਰ ਕਰਨ ਵਾਲਾ |

*(ਹੇ) ਨਮਸਕਾਰ ਕਰਨ-ਜੋਗ (ਪ੍ਰਭੂ! ਤੈਨੂੰ) ਨਮਸਕਾਰ ਹੈ। (ਹੇ ਵਾਹਿਗੁਰੂ! ਤੂੰ ਆਪ ਹੀ) ਸਭਨਾਂ ਦਾ ਵਿਨਾਸ਼ ਕਰਨ ਵਾਲਾ ਹੈਂ।*

| | | | |
|---|---|---|---|
| **ਅਗੰਜੁਲ** | **ਅਨਾਮੇ** | **ਸਮਸਤੁਲ** | **ਨਿਵਾਸੇ ॥** |
| ਨਾਸ਼-ਰਹਿਤ | ਨਾਂਮ-ਰਹਿਤ | ਸਭਨਾਂ | ਨਿਵਾਸ ਕਰਨ ਵਾਲਾ |

*(ਹੇ ਪਰਮਾਤਮਾ! ਤੂੰ) ਅਵਿਨਾਸ਼ੀ ਅਤੇ ਨਾਮ-ਰਹਿਤ ਹੈਂ, ਸਭਨਾਂ ਵਿਚ ਵਸਣ ਵਾਲਾ ਹੈਂ।*

| | | | |
|---|---|---|---|
| **ਨ੍ਰਿਕਾਮੰ** | **ਬਿਭੂਤੇ** | **ਸਮਸਤੁਲ** | **ਸਰੂਪੇ ॥** |
| ਕਾਮਨਾ-ਮੁਕਤ | ਧਨ-ਸੰਪਦਾ ਵਾਲਾ | ਸਰਬ-ਵਿਆਪੀ | ਸਰੂਪ ਵਾਲਾ |

*(ਹੇ ਕਰਤਾ ਪੁਰਖ। ਤੂੰ ਸਭ ਤਰ੍ਹਾਂ ਦੀਆਂ) ਕਾਮਨਾਵਾਂ ਤੋਂ ਮੁਕਤ ਅਤੇ (ਸੰਪੂਰਨ) ਧਨ-ਸੰਪਦਾ ਦਾ ਮਾਲਕ ਹੈਂ। (ਤੂੰ) ਸਰਬ-ਵਿਆਪੀ ਸਰੂਪ ਵਾਲਾ ਹੈਂ।*

| | | | |
|---|---|---|---|
| **ਕੁਕਰਮੰ** | **ਪ੍ਰਣਾਸੀ** | **ਸੁਧਰਮੰ** | **ਬਿਭੂਤੇ ॥੧੯੭॥** |
| ਖੋਟੇ ਕਰਮ, ਮੰਦ-ਕਰਮ | ਨਾਸ਼ ਕਰਨ ਵਾਲਾ | ਉਤਕ੍ਰਿਸ਼ਟ ਧਰਮ | ਧਨ-ਸੰਪਦਾ |

*(ਹੇ ਪਰਮਾਤਮਾ। ਤੂੰ) ਖ਼ੋਟੇ ਕਰਮਾਂ ਦੇ ਨਾਸ਼ ਕਰਨ ਵਾਲਾ ਹੈਂ ਅਤੇ ਸ੍ਰੇਸ਼ਟ-ਧਰਮ ਵਾਲੀ ਦੈਵੀ ਧਨ-ਸੰਪਦਾ (ਦਾ ਮਾਲਕ) ਹੈਂ।*

| | | | |
|---|---|---|---|
| **ਸਦਾ** | **ਸੱਚਿਦਾਨੰਦ** | **ਸੱਤ੍ਰੰ** | **ਪ੍ਰਣਾਸੀ ॥** |
| ਸਦਾ, ਹਮੇਸ਼ਾਂ | ਸੱਤ-ਚਿੱਤ-ਅਨੰਦ ਸਰੂਪ ਵਾਲਾ | ਸ਼ਤਰੂ, ਵੈਰੀ, | ਨਾਸ਼ ਕਰਨ ਵਾਲਾ |

*(ਹੇ ਕਰਤਾ ਪੁਰਖ। ਤੂੰ) ਸਦੀਵ-ਕਾਲ ਸੱਤ-ਚਿੱਤ-ਅਨੰਦ ਸਰੂਪ ਵਾਲਾ ਹੈ ਭਾਵ ਹਮੇਸ਼ਾਂ ਹੀ ਹੋਂਦ-ਹਸਤੀ ਵਾਲਾ, ਚੇਤਨ ਅਥਵਾ ਗਿਆਨ-ਸਰੂਪ ਅਤੇ ਅਨੰਦ ਸਰੂਪ ਹੈਂ। (ਤੂੰ ਹਮੇਸ਼ਾਂ) ਵੈਰੀਆਂ ਭਾਵ ਦੁਸ਼ਟ-ਦੋਖੀਆਂ ਦਾ ਨਾਸ਼ ਕਰਨ ਵਾਲਾ ਹੈਂ।*

| | | | |
|---|---|---|---|
| **ਕਰੀਮੁਲ** | **ਕੁਨਿੰਦਾ** | **ਸਮਸਤੁਲ** | **ਨਿਵਾਸੀ ॥** |
| ਕਿਰਪਾਲੂ, ਦਇਆਵਾਨ | ਕਰਤਾ, ਕਰਨ ਵਾਲਾ | ਸਭਨਾਂ ਵਿਚ | ਨਿਵਾਸ ਕਰਨ ਵਾਲਾ |

*(ਹੇ ਪ੍ਰਭੂ। ਤੂੰ) ਕਿਰਪਾਲੂਆਂ ਭਾਵ ਮਿਹਰਵਾਨਾਂ ਦਾ ਸਿਰਜਣਹਾਰ ਹੈਂ ਅਤੇ (ਤੂੰ) ਸਰਬ-ਵਿਆਪਕ ਸਰੂਪ ਵਾਲਾ ਹੈਂ।*

| | | | |
|---|---|---|---|
| **ਅਜਾਇਬ** | **ਬਿਭੂਤੇ** | **ਗਜਾਇਬ**(*ਗਜ਼ਾਇਬ*) | **ਗਨੀਮੇ**(*ਗ਼ਨੀਮੇ*)**॥** |
| ਅਲੌਕਿਕ, ਅਸਚਰਜ | ਧਨ-ਸੰਪਦਾ | ਗਜ਼ਬ ਢਾਹੁਣ ਵਾਲਾ | ਵੈਰੀ, ਹੰਕਾਰੀਆਂ |

*(ਹੇ ਪਰਮਾਤਮਾ। ਤੂੰ) ਅਸਚਰਜ (ਦੈਵੀ) ਧਨ-ਸੰਪਦਾ ਵਾਲਾ ਹੈਂ, ਅਤੇ ਦੁਸ਼ਮਣਾਂ ਭਾਵ ਦੁਸ਼ਟ-ਦੋਖੀਆਂ ਉਤੇ ਕਹਿਰ ਢਾਹੁਣ ਵਾਲਾ ਹੈਂ।*

| | | | |
|---|---|---|---|
| **ਹਰੀਅੰ** | **ਕਰੀਅੰ** | **ਕਰੀਮੁਲ** | **ਰਹੀਮੇ ॥੧੯੮॥** |
| ਨਾਸ਼ ਕਰਨ ਵਾਲਾ | ਬਨਾਉਣ ਵਾਲਾ | ਕਿਰਪਾ ਕਰਨ ਵਾਲਾ | ਰਹਿਮ/ਮਿਹਰ ਕਰਨ ਵਾਲਾ |

*(ਹੇ ਵਾਹਿਗੁਰੂ ! ਤੂੰ ਆਪ ਹੀ ਸਭ ਸ੍ਰਿਸ਼ਟੀ ਦਾ) ਵਿਨਾਸ਼ਕ ਅਤੇ ਸਾਜਣਹਾਰ ਹੈਂ। (ਤੂੰ ਸਭਨਾਂ ਤੇ) ਬਖਸ਼ਿਸ਼ਾਂ ਕਰਨ ਵਾਲਾ ਅਤੇ ਮਿਹਰਵਾਨ ਵੀ ਹੈਂ।*

| **ਚੱਤ੍ਰ** | **ਚੱਕ੍ਰ** | **ਵਰਤੀ,** | **ਚੱਤ੍ਰ** | **ਚੱਕ੍ਰ** | **ਭੁਗਤੇ ॥** |
|---|---|---|---|---|---|
| ਚਹੁੰਆਂ | ਚੱਕਾਂ, ਦਿਸ਼ਾਵਾਂ | ਮੌਜੂਦ, ਰਹਿਣ ਵਾਲਾ | ਚਹੁੰਆਂ | ਚੱਕਾਂ, ਦਿਸ਼ਾਵਾਂ | ਭੋਗਣ ਵਾਲਾ |

*(ਹੇ ਪਰਮਾਤਮਾ ! ਤੂੰ ਸੰਸਾਰ ਦੇ) ਚਾਰੇ ਪਾਸੇ ਮੌਜੂਦ ਹੈਂ ਅਤੇ ਚਾਰੇ ਪਾਸੇ (ਸਭ ਕੁਝ ਦਾ) ਭੋਗਣਹਾਰ ਮਾਨਣਹਾਰ ਵੀ ਤੂੰ ਆਪ ਹੀ ਹੈਂ।*

| **ਸੁਯੰਭਵ** | **ਸੁਭੰ,** | **ਸਰਬਦਾ** | **ਸਰਬ** | **ਜੁਗਤੇ ॥** |
|---|---|---|---|---|
| ਸੁਤੇ-ਪ੍ਰਕਾਸ਼ | ਸੁੰਦਰ | ਸਦਾ, ਹਮੇਸ਼ਾਂ | ਸਭਨਾਂ | ਜੁੜਿਆ ਹੋਇਆ, ਇੱਕਮਿਕ |

*(ਹੇ ਪ੍ਰਭੂ ! ਤੂੰ) ਆਪਣੇ ਆਪ ਤੋਂ ਪ੍ਰਕਾਸ਼ਿਤ ਹੋਇਆ ਹੋਇਆ (ਅਤਿਅੰਤ) ਸੁੰਦਰ ਸਰੂਪ ਵਾਲਾ ਹੈਂ, ਅਤੇ ਹਮੇਸ਼ਾਂ ਹੀ (ਆਪਣੇ ਸਾਜੇ ਹੋਏ) ਸਭਨਾਂ (ਜੀਵਾਂ) ਵਿਚ ਵਿਆਪਕ ਹੈਂ।*

| **ਦੁਕਾਲੰ** | **ਪ੍ਰਣਾਸੀ** | **ਦਿਆਲੰ** | **ਸਰੂਪੇ ॥** |
|---|---|---|---|
| ਦੋ ਸਮੇਂ (ਜਨਮ-ਮਰਨ) | ਨਾਸ਼ ਕਰਨ ਵਾਲਾ | ਦਿਆਲੂ | ਸਰੂਪ ਵਾਲਾ |

*(ਹੇ ਕਰਤਾ ਪੁਰਖ ! ਤੂੰ ਜੀਵਨ ਦੇ) ਦੋਨੋਂ ਸਮੇਂ ਭਾਵ ਜਨਮ-ਮਰਣ ਦੇ (ਦੁੱਖ ਦਾ) ਮੇਟਣਹਾਰ ਹੈਂ ਅਤੇ ਦਿਆਲੂ-ਕਿਰਪਾਲੂ ਸਰੂਪ ਵਾਲਾ ਹੈਂ।*

| **ਸਦਾ** | **ਅੰਗ** | **ਸੰਗੇ** | **ਅਭੰਗੰ** | **ਬਿਭੂਤੇ ॥੧੯੯॥** |
|---|---|---|---|---|
| ਹਮੇਸ਼ਾਂ | ਸ਼ਰੀਰ | ਨਾਲ | ਅਵਿਨਾਸ਼ੀ | ਧਨ-ਸੰਪਦਾ |

*(ਹੇ ਅਕਾਲ-ਪੁਰਖ ! ਤੂੰ ਸਭਨਾਂ ਦੇ) ਸਦੀਵ-ਕਾਲ ਅੰਗ-ਸੰਗ, ਭਾਵ ਸਦਾ ਨਾਲ ਰਹਿਣ ਵਾਲਾ ਅਤੇ ਅਵਿਨਾਸ਼ੀ ਧਨ-ਸੰਪਦਾ ਵਾਲਾ ਹੈਂ।*

# ਤ੍ਵ ਪ੍ਰਸਾਦਿ (ਪ੍ਰਸਾਦ) ਸਵੱਯੇ

| | |
|---|---|
| **ੴ** *(ਇਕਓਅੰਕਾਰ)* | **ਸਤਿ** *(ਸੱਤ)* |
| ਇੱਕਪਰਮ-ਆਤਮਾ (ਓਅੰਕਾਰ) ਨਿਰੰਤਰ ਸਰਬ ਵਿਆਪਕ ਹੈ। | ਪਰਮਾਤਮ ਹੋਂਦ (ਸਦਾ ਸੱਚ) ਹੈ |

| | |
|---|---|
| **ਗੁਰ** | **ਪ੍ਰਸਾਦਿ॥** *(ਪ੍ਰਸਾਦ)* |
| ਗਿਆਨਮਈ ਗੁਰੂ ਸਰੂਪ (ਓਅੰਕਾਰ) | ਕਿਰਪਾ ਸਰੂਪ ਓਅੰਕਾਰ(ਗੁਰੂ ਰਾਹੀ) ਕਿਰਪਾ ਕਰਦਾ |

***ਓਅੰਕਾਰ (ਪਰਮਾਤਮਾ) ਇਕ ਤੇ ਕੇਵਲ ਇਕ ਹੈ। ਓਅੰਕਾਰ ਦੇ ਸਰੂਪ ਦੀ ਹੋਂਦ (ਸਦੀਵ ਕਾਲ ਤੋਂ) ਹੈ। ਗੁਰੂ ਸਰੂਪ ਓਅੰਕਾਰ ਆਪਣੀ ਕ੍ਰਿਪਾ-ਕਟਾਖ ਰਾਹੀਂ ਸਾਧਕ ਨੂੰ ਨਿਹਾਲ ਨਿਹਾਲ ਕਰ ਦਿੰਦੇ ਹਨ।***

| | |
|---|---|
| **ਪਾਤਿਸ਼ਾਹੀ** *(ਪਾਤਸ਼ਾਹੀ)* | **੧੦** *(ਦਸਵੀਂ)॥* |
| ਸਤਿਗੁਰੂ | ਦਸਵੇਂ |

**ਦਸਵੇਂ ਸਤਿਗੁਰੂ ਜੀ ਦੀ ਰਚਨਾ**

| | |
|---|---|
| **ਤ੍ਵ** | **ਪ੍ਰਸਾਦਿ** *(ਪ੍ਰਸਾਦ)* |
| ਤੇਰੀ | ਕਿਰਪਾ ਦੁਆਰਾ (ਉਚਾਰਣ ਕਰਦਾ ਹਾਂ) |

**ਸਵੱਯੇ**
ਚਾਰ ਚਰਣਾਂ ਵਾਲਾ ਸਰਵ-ਪ੍ਰਿਯ ਛੰਦ ਜਿਸ ਦੇ ਅਨੇਕਾਂ ਭੇਦ ਹਨ।

| | | | | |
|---|---|---|---|---|
| **ਸ੍ਰਾਵਗ** | **ਸੁੱਧ** | **ਸਮੂਹ** | **ਸਿਧਾਨ** | **ਕੇ,** |
| ਜੈਨੀ, ਬੋਧੀਭਿਖਸ਼ੂ | ਸੋਧੀ, ਸੁੱਚ ਰੱਖਣਵਾਲੇ | ਸਾਰੇ, ਸਭ | ਸਿੱਧ ਜੋਗੀ | ਦੇ |

| | | | | | |
|---|---|---|---|---|---|
| **ਦੇਖਿ** | **ਫਿਰਿਓ** | **ਘਰ** | **ਜੋਗ** | **ਜਤੀ** | **ਕੇ ॥** |
| ਵੇਖ ਕੇ | ਫਿਰਆਇਆ | ਡੇਰੇ, ਆਸ਼ਰਮ | ਜੋਗੀਆਂ | ਬ੍ਰਹਮਚਾਰੀ, ਸੰਨਿਆਸੀਆਂ | ਦੇ |

***(ਮੈਂ) ਸਾਰੇ ਜੈਨੀਆਂ ਅਤੇ ਬੋਧੀ ਭਿਖਸ਼ੂਆਂ, (ਅਖੌਤੀ) ਸੁੱਚ ਰਖਣ ਵਾਲਿਆਂ, ਸਭਨਾਂ ਕਰਾਮਾਤੀ ਸ਼ਕਤੀਆਂ ਵਾਲੇ ਜੋਗੀਆਂ, ਬ੍ਰਹਮਚਾਰੀ ਸੰਨਿਆਸੀ ਆਦਿਕਾਂ ਦੇ ਡੇਰੇ ਘੁੰਮ-ਫਿਰ ਕੇ ਵੇਖ ਆਇਆ ਹਾਂ...***

| | | | |
|---|---|---|---|
| **ਸੂਰ** | **ਸੁਰਾਰਦਨ** | **ਸੁੱਧ** | **ਸੁਧਾਦਿਕ,** |
| ਸੂਰਮਿਆਂ | ਦੇਵਤਿਆਂ ਦਾ ਨਾਸ਼ ਕਰਨ ਵਾਲੇ ਦੈਂਤ | ਪਵਿੱਤਰ | ਅੰਮ੍ਰਿਤ ਪੀਣ ਵਾਲੇ ਦੇਵਤੇ |

| | | | | |
|---|---|---|---|---|
| **ਸੰਤ** | **ਸਮੂਹ** | **ਅਨੇਕ** | **ਮਤੀ (ਮਤੀਂ)** | **ਕੇ ॥** |
| ਸਾਧੂ | ਟੋਲੇ | ਬੇਅੰਤ | ਮੱਤਾਂ | ਵਾਲੇ |

***...(ਮੈਂ) ਮਹਾਂ-ਬਲੀ ਸੂਰਮਿਆਂ, ਦੇਵਤਿਆਂ ਦਾ ਵਿਨਾਸ਼ ਕਰਨ ਵਾਲੇ ਦੈਂਤਾਂ, ਪਵਿੱਤਰ ਅੰਮ੍ਰਿਤ ਪੀਣ ਵਾਲੇ ਦੇਵਤਿਆਂ, ਸਾਧੂਆਂ ਦੀਆਂ ਮੰਡਲੀਆਂ ਅਤੇ ਹੋਰ ਅਨੇਕਾਂ ਮੱਤਾਂ ਵਾਲਿਆਂ ਨੂੰ ਵੀ ਮਿਲਿਆ-ਗਿਲਿਆ ਹਾਂ...***

| | | | | | | |
|---|---|---|---|---|---|---|
| **ਸਾਰੇ** | **ਹੀ** | **ਦੇਸ** | **ਕੋ** | **ਦੇਖਿ** | **ਰਹਿਓ** | **ਮਤ,** |
| ਸਭਨਾਂ | ਨਿਸਚੇ ਸੂਚਕਸ਼ਬਦ | ਮੁਲਕ | ਨੂੰ | ਵੇਖ | ਰਹਿਗਿਆ | ਮੱਤਾਂ, ਧਰਮਾਂ |

| | | | | |
|---|---|---|---|---|
| **ਕੋਊ** | **ਨ** | **ਦੇਖੀਅਤ** | **ਪ੍ਰਾਨਪਤੀ** | **ਕੇ ॥** |
| ਕੋਈ ਵੀ | ਨਹੀਂ | ਦਿਸਦਾ, ਨਜ਼ਰ ਆਉਂਦਾ | ਪ੍ਰਾਣਾਂ ਦਾ ਸੁਆਮੀ | ਦਾ |

***...(ਮੈਂ) ਸਭਨਾਂ ਹੀ ਮੁਲਕਾਂ ਦੇ ਮੱਤਾਂ-ਮਤਾਂਤਰਾਂ ਨੂੰ ਵੇਖ-ਚਾਖ ਲਿਆ ਹੈ (ਪਰ ਮੈਨੂੰ ਕੋਈ ਵੀ) ਪ੍ਰਾਣ-ਸੁਆਮੀ ਦੇ ਮੱਤ ਦਾ ਧਾਰਨੀ ਨਹੀਂ ਨਜ਼ਰ ਆਉਂਦਾ...***

| | | | | | | |
|---|---|---|---|---|---|---|
| **ਸ੍ਰੀ** | **ਭਗਵਾਨ** | **ਕੀ** | **ਭਾਇ** | **ਕ੍ਰਿਪਾ** | **ਹੂ** | **ਤੇ,** |
| ਆਦਰ-ਸੂਚਕ ਸ਼ਬਦ | ਪਰਮਾਤਮਾ | ਦੀ | ਭਾਵਨਾ, ਸ਼ਰਧਾ | ਮਿਹਰ | ਹੀ | ਤੋਂ |

| | | |
|---|---|---|
| **ਏਕ** | **ਰਤੀ** | **ਬਿਨੁ** |
| ਇੱਕ | ਪ੍ਰੀਤ, ਪਿਆਰ | ਬਿਨਾਂ |

| | | |
|---|---|---|
| **ਏਕ** | **ਰਤੀ***(ਰੱਤੀ)* | **ਕੇ ॥੧॥** |
| ਇੱਕ | ਰੱਤੀ-ਭਰ, ਜ਼ਰਾ ਜਿੰਨਾ ਵੀ<br>(ਅੱਠ ਚਾਵਲਾਂ ਦੇ ਤੋਲ ਬਰਾਬਰ ਇੱਕ ਰੱਤੀ ਹੁੰਦੀ ਹੈ) | ਦੇ |

***...(ਹੇ ਪਿਆਰਿਓ!) ਸ੍ਰੀ-ਪਰਮੇਸ਼ੁਰ ਜੀ ਦੀ ਭਾਵਨਾ ਅਥਵਾ ਸ਼ਰਧਾ, ਮਿਹਰ ਅਤੇ ਪ੍ਰੀਤ ਤੋਂ ਬਿਨਾਂ, ਇਨ੍ਹਾਂ ਸਭ ਮੱਤ-ਮਤਾਂਤਰਾ ਦੀ ਕੀਮਤ ਇੱਕ ਰੱਤੀ ਦੇ ਬਰਾਬਰ ਹੀ ਸਮਝੋ।***

| | | | | |
|---|---|---|---|---|
| **ਮਾਤੇ** | **ਮਤੰਗ** | **ਜਰੇ** | **ਜਰ** | **ਸੰਗ** |
| ਮਸਤੇ ਹੋਏ | ਹਾਥੀ | ਜੜੇ/ਸ਼ਿੰਗਾਰੇ ਹੋਏ | ਸੋਨੇ | ਨਾਲ |

| | | | |
|---|---|---|---|
| **ਅਨੂਪ** | **ਉਤੰਗ** | **ਸੁਰੰਗ** | **ਸਵਾਰੇ ॥** |
| ਅਨੂਪਮ, ਅਦੁੱਤੀ, ਲਾਸਾਨੀ | ਉੱਚੇ ਕੱਦ ਵਾਲੇ | ਸੁਹਣੇ ਰੰਗਾਂ ਵਾਲੇ | ਸ਼ਿੰਗਾਰੇ |

***(ਜੇਕਰ) ਸੋਨੇ (ਦੇ ਗਹਿਣਿਆਂ) ਨਾਲ ਸ਼ਿੰਗਾਰੇ ਹੋਏ ਉੱਚੇ ਕੱਦ-ਕਾਠ ਵਾਲੇ ਅਤੇ ਸੁਹਣੇ ਰੰਗਾਂ ਨਾਲ ਸਜਾਏ ਹੋਏ ਅਦੁੱਤੀ ਮਸਤ ਹਾਥੀ ਹੋਣ...***

| | | | | | |
|---|---|---|---|---|---|
| **ਕੋਟ** | **ਤੁਰੰਗ,** | **ਕੁਰੰਗ** | **ਸੇ** | **ਕੂਦਤ** | |
| ਕਿਲੇ | ਘੋੜੇ | ਹਿਰਨਾਂ | ਜਿਹੇ | ਕੁੱਦਣ ਵਾਲੇ, ਚੁੰਗੀਆਂ ਭਰਨ ਵਾਲੇ | |
| **ਪਉਨ** | **ਕੇ** | **ਗਉਨ** | **ਕੋ** | **ਜਾਤ** | **ਨਿਵਾਰੇ ॥** |
| ਹਵਾ | ਦੀ | ਗਵਨ,ਚਾਲ | ਨੂੰ | ਜਾਣ | ਮਾਤ, ਪਿੱਛੇ |

***...(ਜੇਕਰ ਅਨੇਕਾਂ) ਕਿਲ੍ਹੇ, (ਫੁਰਤੀਲੇ) ਹਿਰਨਾਂ ਵਾਂਗ ਕੁੱਦਣ ਵਾਲੇ, ਅਤੇ ਹਵਾ ਦੇ ਵੇਗ ਨੂੰ ਵੀ ਮਾਤ ਪਾਉਣ ਵਾਲੇ ਘੋੜੇ ਹੋਣ...***

| | | | | | |
|---|---|---|---|---|---|
| **ਭਾਰੀ** | **ਭੁਜਾਨ** | **ਕੇ** | **ਭੂਪ** | **ਭਲੀ** | **ਬਿਧਿ**_(ਬਿਧ)_ |
| ਤਕੜੀਆਂ | ਭੁਜਾਵਾਂ, ਬਾਹਾਂ | ਵਾਲੇ | ਰਾਜੇ | ਚੰਗੀ | ਵਿਧੀ, ਤਰੀਕੇ |

| | | | | |
|---|---|---|---|---|
| **ਨਿਆਵਤ** | **ਸੀਸ** | **ਨ** | **ਜਾਤ** | **ਬਿਚਾਰੇ ॥** |
| ਨਿਵਾਉਂਦੇ, ਝੁਕਾਉਂਦੇ | ਸਿਰ | ਨਹੀਂ | ਜਾ ਸਕਦੇ | ਵਿਚਾਰੇ, ਭਾਵ ਅੰਦਾਜ਼ੇ ਵਿਚ |

***...(ਜੇਕਰ ਅਤਿਅੰਤ) ਤਕੜੀਆਂ ਭੁਜਾਵਾਂ ਵਾਲੇ ਰਾਜੇ, ਜਿਨ੍ਹਾਂ ਅੱਗੇ ਭਲੀ ਪ੍ਰਕਾਰ ਸੀਸ ਝੁਕਾਉਣ ਵਾਲਿਆਂ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ...***

| | | | | | |
|---|---|---|---|---|---|
| **ਏਤੇ** | **ਭਏ** | **ਤੁ** | **ਕਹਾ**_(ਕਹਾਂ)_ | **ਭਏ** | **ਭੂਪਤਿ**_(ਭੂਪਤ)_ |
| ਇਤਨੇ | ਹੋ ਗਏ | ਤਾਂ | ਕੀ | ਬਣ ਗਏ | ਰਾਜੇ |
| **ਅੰਤ** | **ਕੌ** | **ਨਾਂਗੇ** | **ਹੀ** | **ਪਾਂਇ** | **ਪਧਾਰੇ ॥੨॥** |
| ਅਖ਼ੀਰ | ਨੂੰ | ਨੰਗੇ | ਨਿਸਚੇ ਸੂਚਕ ਸ਼ਬਦ | ਪੈਰ | ਪਧਾਰ ਗਏ, ਚਲੇ ਗਏ |

***...ਇਤਨੇ (ਵੱਡੇ ਰਾਜ-ਭਾਗ, ਹਾਥੀ ਘੋੜਿਆਂ ਦੇ ਮਾਲਕ ਅਤੇ ਪ੍ਰਤਾਪੀ) ਰਾਜੇ ਵੀ ਹੋ ਗਏ ਹੋਣ, ਤਾਂ ਵੀ ਉਹ ਕੀ ਬਣ ਗਏ? ਅੰਤ ਨੂੰ ਤਾਂ (ਇਸ ਜਹਾਨ ਤੋਂ) ਨੰਗੇ ਪੈਰੀ ਹੀ ਚਲੇ ਗਏ।***

| | | | | | |
|---|---|---|---|---|---|
| **ਜੀਤ** | **ਫਿਰੈ** | **ਸਭ** | **ਦੇਸ** | **ਦਿਸਾਨ** | **ਕੋ,** |
| ਜਿੱਤਦਾ | ਫਿਰੇ | ਸਭਨਾਂ | ਦੇਸ਼ਾਂ, ਮੁਲਕਾਂ | ਦੇਸਾਂਤਰਾਂ, ਹੋਰ ਮੁਲਕਾਂ | ਨੂੰ |

| | | | |
|---|---|---|---|
| **ਬਾਜਤ** | **ਢੋਲ** | **ਮ੍ਰਿਦੰਗ** | **ਨਗਾਰੇ ॥** |
| ਵੱਜਦਾ | ਢੋਲਕ | ਲੰਬੀ ਢੋਲਕੀ | ਧੌਂਸੇ |

***...(ਜੇਕਰ ਕੋਈ) ਸਭਨਾਂ ਦੇਸ਼-ਦੇਸ਼ਾਂਤਰਾਂ ਨੂੰ ਜਿੱਤਦਾ ਫਿਰੇ, (ਅਤੇ ਉਸ ਦੀਆਂ ਜਿੱਤਾਂ ਦੀ ਖੁਸ਼ੀ ਵਿਚ) ਢੋਲ, ਮ੍ਰਿਦੰਗ ਅਤੇ ਨਗਾਰੇ ਆਦਿਕ ਵੱਜਦੇ ਹੋਣ...***

| | | | | |
|---|---|---|---|---|
| **ਗੁੰਜਤ** | **ਗੂੜ** | **ਗਜਾਨ** | **ਕੇ** | **ਸੁੰਦਰ,** |
| ਗੂੰਜਦੇ, ਗਰਜਦੇ | ਝੁੰਡ, ਟੋਲੇ | ਹਾਥੀਆਂ | ਦੇ | ਸੁਹਣੇ |

| | | | |
|---|---|---|---|
| **ਹਿੰਸਤ** | **ਹੈਂ** | **ਹਯਰਾਜ** | **ਹਜਾਰੇ***(ਹਜ਼ਾਰੇ)*॥ |
| ਹਿਣਕਦੇ | ਹੋਣ | ਘੋੜਿਆਂ ਦੇ ਰਾਜੇ, ਵਧੀਆਘੋੜੇ | ਹਜ਼ਾਰਾਂ |

***...(ਅਤੇ ਜੇਕਰ ਉਨ੍ਹਾਂ ਰਾਜਿਆਂ ਪਾਸ) ਸੁਹਣੇ ਹਾਥੀਆਂ ਦੇ ਝੁੰਡ ਗੂੰਜਦੇ ਹੋਣ, ਹਜ਼ਾਰਾਂ ਹੀ ਵਧੀਆ ਘੋੜੇ ਹਿਣਕਦੇ ਹੋਣ...***

| | | | | |
|---|---|---|---|---|
| **ਭੂਤ** | **ਭਵਿੱਖ** | **ਭਵਾਨ** | **ਕੇ** | **ਭੂਪਤ,** |
| ਬੀਤਗਏ | ਆਉਣ ਵਾਲੇ | ਵਰਤਮਾਨ ਸਮੇਂ | ਦੇ | ਰਾਜੇ |

| | | | | |
|---|---|---|---|---|
| **ਕਉਨ** | **ਗਨੈ** | **ਨਹੀਂ** | **ਜਾਤ** | **ਬਿਚਾਰੇ ॥** |
| ਕੌਣ | ਗਿਣ ਸਕਦਾ | ਨਹੀਓਂ | ਜਾ ਸਕਦੇ | ਵਿਚਾਰੇ, ਭਾਵ ਅੰਦਾਜ਼ਾ |

***... ਭੂਤ, ਭਵਿੱਖ ਅਤੇ ਵਰਤਮਾਨ ਜ਼ਮਾਨੇ ਦੇ ਸਮੇਂ ਵਿਚ (ਅਜਿਹੇ ਤੇਜ-ਪ੍ਰਤਾਪੀ) ਰਾਜੇ ਕਿਤਨੇ ਹੋਏ ਹੋਣਗੇ, ਉਨ੍ਹਾਂ ਦੀ ਗਿਣਤੀ ਕੌਣ ਕਰ ਸਕਦਾ ਹੈ? ਉਨ੍ਹਾਂ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ।***

| | | | | |
|---|---|---|---|---|
| **ਸ੍ਰੀ ਪਤਿ***(ਪਤ)* | **ਸ੍ਰੀ** | **ਭਗਵਾਨ** | **ਭਜੇ** | **ਬਿਨੁ***(ਬਿਨ)* |
| ਲੱਛਮੀ/ਮਾਇਆ ਦਾ ਸੁਆਮੀ | ਆਦਰ ਸੂਚਕ ਸ਼ਬਦ | ਪਰਮੇਸ਼ੂਰ | ਅਰਾਧੇ | ਬਿਨਾਂ |

| | | | | | |
|---|---|---|---|---|---|
| **ਅੰਤ** | **ਕਉ** | **ਅੰਤ** | **ਕੇ** | **ਧਾਮ** | **ਸਿਧਾਰੇ ॥੩॥** |
| ਅਖ਼ੀਰ | ਨੂੰ | ਮੌਤ | ਦੇ | ਘਰ, ਟਿਕਾਣੇ | ਚਲੇ ਗਏ |

***...(ਪਰ) ਮਾਇਆ ਦੇ ਸੁਆਮੀ ਸ੍ਰੀ ਪਰਮੇਸ਼ੂਰ ਦਾ ਸਿਮਰਨ ਕੀਤੇ ਬਿਨਾਂ (ਅਜਿਹੇ ਤੇਜ-ਪ੍ਰਤਾਪ ਵਾਲੇ ਰਾਜੇ ਵੀ) ਅਖ਼ੀਰ ਨੂੰ ਮੌਤ ਦੇ ਟਿਕਾਣੇ ਵਲ ਚਲੇ ਗਏ।***

| | | | | |
|---|---|---|---|---|
| **ਤੀਰਥ** | **ਨਾਨ** | **ਦਇਆ** | **ਦਮ** | **ਦਾਨ,** |
| ਧਰਮ ਅਸਥਾਨ | ਇਸ਼ਨਾਨ | ਤਰਸ | ਇੰਦ੍ਰਆਂ ਦਾ ਦਮਨ | ਪੁੰਨ-ਭੇਟਾ |

| | | | | |
|---|---|---|---|---|
| **ਸੁ** | **ਸੰਜਮ** | **ਨੇਮ** | **ਅਨੇਕ** | **ਬਿਸੇਖੈ ॥** |
| ਅਨੇਕਾਂ | ਪਰਹੇਜ਼ | ਨਿਯਮ, ਅਸੂਲ | ਅਨੇਕਾਂ ਹੀ | ਵੇਖ ਲਏ |

***(ਭਾਵੇਂ ਕੋਈ) ਧਰਮ ਅਸਥਾਨਾਂ ਦੇ ਇਸ਼ਨਾਨ, ਜੀਵ-ਦਇਆ, ਇੰਦ੍ਰੀਆਂ ਦਾ ਦਮਨ, ਦਾਨ-ਪੁੰਨ ਅਤੇ ਅਨੇਕਾਂ ਹੀ (ਕਰਮ-ਕਾਂਡੀ) ਸੰਜਮ ਅਤੇ (ਧਰਮ ਦੇ) ਹੋਰ ਨੇਮਾਂ ਦੀ ਪਾਲਣਾ ਕਰਕੇ ਵੇਖ ਲਏ...***

| | | |
|---|---|---|
| **ਬੇਦ** | **ਪੁਰਾਨ** | **ਕਤੇਬ** |
| ਕੁਰਾਨ | ਵੇਦਾਂ | ਪੁਰਾਣਾਂ |

*ਸਾਮੀ ਧਾਰਮਿਕ ਪੁਸਤਕਾਂ (ਤੌਰੇਤ, ਜੰਬੂਰ, ਅੰਜੀਲ) ਇਸਲਾਮ ਦਾ ਗ੍ਰੰਥ*

| | | | | |
|---|---|---|---|---|
| **ਜ਼ਮੀਨ** | **ਜ਼ਮਾਨ** | **ਸਬਾਨ** | **ਕੇ** | **ਪੇਖੈ ॥** |
| ਧਰਤੀ | ਅਕਾਸ਼ | ਸਭਨਾਂ | ਦੇ | ਦੇਖ ਲਏ |

*...(ਭਾਵੇਂ ਕੋਈ ਹਿੰਦੂ ਧਰਮ ਦੀਆਂ ਧਾਰਮਿਕ ਪੁਸਤਕਾਂ) ਵੇਦਾਂ, ਪੁਰਾਣਾਂ, ਸਾਮੀ-ਧਰਮਾਂ ਦੀਆਂ ਪੁਸਤਕਾਂ ਅਤੇ ਕੁਰਾਨ ਆਦਿਕ ਨੂੰ ਵੀ ਪੜ੍ਹ ਲਏ, ਅਤੇ ਭਾਵੇਂ ਕੋਈ ਧਰਤੀ ਅਤੇ ਅਕਾਸ਼ ਦੇ ਸਭਨਾਂ (ਸਮਿਆਂ ਦੇ ਧਰਮ-ਗ੍ਰੰਥਾਂ ਨੂੰ ਵੀ ਪੜ੍ਹ ਕੇ) ਦੇਖ ਲਏ...*

| | | | | |
|---|---|---|---|---|
| **ਪਉਨ** | **ਅਹਾਰ** | **ਜਤੀ** | **ਜਤ** | **ਧਾਰ,** |
| ਹਵਾ | ਭੋਜਨ | ਬ੍ਰਹਮਚਾਰੀ | ਬ੍ਰਹਮਚਰਜ | ਧਾਰਨ ਕਰਨ ਵਾਲੇ |

| | | | | |
|---|---|---|---|---|
| **ਸਬੈ** | **ਸੁਬਿਚਾਰ** | **ਹਜਾਰ**(*ਹਜ਼ਾਰ*) | **ਕ** | **ਦੇਖੈ ॥** |
| ਸਾਰੇ | ਉੱਤਮ-ਵਿਚਾਰ | ਹਜ਼ਾਰਾਂ | ਕੁ | ਵੇਖ ਲਏ |

*...(ਭਾਵੇਂ ਕੋਈ ਸਿਰਫ਼) ਹਵਾ ਦੇ ਆਸਰੇ ਜ਼ਿੰਦਗੀ ਗੁਜ਼ਾਰਨ ਵਾਲੇ ਭਾਵ ਪਉਣ-ਆਹਾਰੀ, ਬ੍ਰਹਮਚਰਜ ਧਾਰਨ ਕਰਨ ਵਾਲੇ ਬ੍ਰਹਮਚਾਰੀ ਅਤੇ ਹਜ਼ਾਰਾਂ ਹੀ ਉੱਤਮ ਵਿਚਾਰਾਂ ਕਰਨ ਵਾਲਿਆਂ ਨੂੰ ਵੇਖ ਲਵੇ...*

| | | | | |
|---|---|---|---|---|
| **ਸ੍ਰੀ** | **ਭਗਵਾਨ** | **ਭਜੇ** | **ਬਿਨੁ** | **ਭੂਪਤਿ,**(*ਭੂਪਤ*) |
| ਆਦਰ ਸੂਚਕਸ਼ਬਦ | ਪਰਮੇਸ਼੍ਵਰ | ਸਿਮਰੇ, ਅਰਾਧੇ | ਬਿਨਾਂ | ਰਾਜੇ |

| | | | | | |
|---|---|---|---|---|---|
| **ਏਕ** | **ਰਤੀ** | **ਬਿਨੁ**(*ਬਿਨ*) | **ਏਕ** | **ਨ** | **ਲੇਖੈ ॥੪॥** |
| ਇੱਕ | ਪ੍ਰੀਤ | ਬਿਨਾਂ | ਇੱਕ | ਨਹੀਂ | ਲੇਖੇ ਵਿਚ, ਗਿਣਤੀਵਿਚ |

*...(ਪਰ) ਸ੍ਰੀ ਪਰਮੇਸ਼੍ਵਰ ਜੀ ਦੀ ਅਰਾਧਨਾਂ ਅਤੇ ਉਸ ਇੱਕ ਦੀ ਪ੍ਰੀਤ ਬਿਨਾਂ, (ਆਪਣੇ ਆਪ ਨੂੰ ਰਾਜੇ ਸਮਝਣ ਵਾਲੇ ਅਜਿਹੇ ਦੰਭੀ, ਪਖੰਡੀ ਅਤੇ ਅਖੌਤੀ ਵਿਦਵਾਨ ਲੋਕ, ਕਿਸੇ) ਇੱਕ ਗਿਣਤੀ-ਮਿਣਤੀ ਵਿਚਵੀ ਨਹੀਂ ਹਨ।*

| | | | |
|---|---|---|---|
| **ਸੁੱਧ** | **ਸਿਪਾਹ** | **ਦੁਰੰਤ** | **ਦੁਬਾਹ,** |
| ਸੁਸਿਖਿਅਤ | ਸਿਪਾਹੀ, | ਜਿਨ੍ਹਾਂ ਨੂੰ ਮਾਰਨਾ ਮੁਸ਼ਕਲ ਹੋਵੇ | ਜਿਸ ਨੂੰ ਪੈਂਤੜੇ ਤੋਂ ਹਟਾਣਾ ਮੁਸ਼ਿਕਲ ਹੋਵੇ |

| | | | | |
|---|---|---|---|---|
| **ਸੁ** | **ਸਾਜਿ***(ਸਾਜ)* | **ਸਨਾਹ** | **ਦੁਰਜਾਨ** | **ਦਲੈਂਗੇ ॥** |
| ਸਜਾ ਕੇ | ਸੰਜੋਅ, | ਲੋਹੇ ਦਾ ਕੁੜਤਾ | ਦੁਰਜਨਾਂ, ਵੈਰੀਆਂ | ਦਲ ਦਿੰਦੇ ਹੋਣ |

***(ਜੇਕਰ ਕੋਈ ਬਹੁਤ ਹੀ) ਸੁਸਿਖਿਅਤ ਸਿਪਾਹੀ ਹੋਣ, ਜਿਨ੍ਹਾਂ ਨੂੰ ਮਾਰਨਾ ਬਹੁਤ ਮੁਸ਼ਕਿਲ ਹੋਵੇ, (ਲੜਦਿਆਂ ਹੋਇਆਂ ਨੂੰ) ਉਨ੍ਹਾਂ ਨੂੰ ਆਪਣੇ ਪੈਂਤੜੇ ਤੋਂ ਹਟਾਉਣਾ ਕਠਿਨ ਹੋਵੇ ਅਤੇ ਉਹ ਸੰਜੋਆਂ ਪਹਿਨਕੇ ਵੈਰੀਆਂ ਨੂੰ ਦਰੜ ਦਿੰਦੇ ਹੋਣ...***

| | | | | |
|---|---|---|---|---|
| **ਭਾਰੀ** | **ਗੁਮਾਨ** | **ਭਰੇ** | **ਮਨ** | **ਮੈਂ,** |
| ਬਹੁਤ | ਹੰਕਾਰ, ਘੁਮੰਡ | ਭਰਪੂਰ | ਚਿੱਤ | ਵਿਚ |

| | | | | | |
|---|---|---|---|---|---|
| **ਕਰ** | **ਪਰਬਤ** | **ਪੰਖ** | **ਹਲੇ,** | **ਨ** | **ਹਲੈਂਗੇ ॥** |
| ਕਰਕੇ | ਪਹਾੜ | ਖੰਭ | ਹਿਲਜਾਣ | ਨਹੀਂ | ਹਿਲਣਗੇ |

***...(ਅਤੇ ਅਜਿਹੇ ਬਲੀ ਯੋਧੇ ਆਪਣੇ) ਚਿੱਤ ਵਿਚ ਬਹੁਤ ਹੰਕਾਰ ਲੈਕੇ ਤੁਰੇ ਫਿਰਨ ਕਿ ਪਹਾੜ ਭਾਵੇਂ ਆਪਣੀ ਜਗ੍ਹਾ ਤੋਂ ਖੰਭ ਬਣਕੇ ਹਿਲ ਜਾਣ, ਭਾਵ ਉਡ ਜਾਣ, ਪਰ ਉਹ ਮੈਦਾਨੇ-ਜੰਗ ਵਿਚ ਆਪਣੇ ਪੈਂਤੜੇ ਤੋਂ ਬਿਲਕਲੁ ਨਹੀਂ ਹਿਲਣਗੇ...***

| | | | |
|---|---|---|---|
| **ਤੋਰਿ***(ਤੋਰ)* | **ਅਰੀਨ** | **ਮਰੋਰਿ***(ਮਰੋਰ)* | **ਮਵਾਸਨ,** |
| ਤੋੜ | ਦੁਸ਼ਮਣਾਂ | ਮਰੋੜਕੇ | ਬਾਗੀਆਂ ਨੂੰ |

| | | | |
|---|---|---|---|
| **ਮਾਤੇ** | **ਮਤੰਗਨਿ***(ਮਤੰਗਨ)* | **ਮਾਨ** | **ਮਲੈਂਗੇ ॥** |
| ਮਸਤ | ਹਾਥੀਆਂ ਦਾ | ਮਾਣ | ਮਲ਼ ਦੇਣ |

***...(ਅਤੇ ਅਜਿਹੇ ਸੂਰਬੀਰ ਜੋ) ਦੁਸ਼ਮਣਾਂ ਨੂੰ ਤੋੜ ਭਾਵ ਭੰਨ ਸੁੱਟਣ, ਬਾਗ਼ੀਆਂ (ਦੀਆਂ ਧੌਣਾਂ) ਮਰੋੜ ਦੇਣ ਅਤੇ ਮਸਤ ਹਾਥੀਆਂ ਦੇ ਮਾਣ ਨੂੰ ਦਰੜ ਦੇਣ (ਦੀ ਤਾਕਤ) ਵਾਲੇ ਹੋਣ...***

| | | | | |
|---|---|---|---|---|
| **ਸ੍ਰੀ ਪਤਿ***(ਪਤ)* | **ਸ੍ਰੀ** | **ਭਗਵਾਨ** | **ਕ੍ਰਿਪਾ** | **ਬਿਨੁ***(ਬਿਨ)* |
| ਲੱਛਮੀ/ਮਾਇਆ ਦਾ ਸੁਆਮੀ | ਆਦਰ ਸੂਚਕ ਸ਼ਬਦ | ਪਰਮੇਸ਼੍ਵਰ | ਮਿਹਰ | ਬਿਨਾਂ |

| | | | |
|---|---|---|---|
| **ਤਿਆਗਿ***(ਤਿਆਗ)* | **ਜਹਾਨ** | **ਨਿਦਾਨ** | **ਚਲੈਂਗੇ ॥੫॥** |
| ਤਿਆਗ ਕੇ | ਸੰਸਾਰ | ਅੰਤ ਨੂੰ, ਓੜਕ ਨੂੰ | ਚਲੇ ਜਾਣਗੇ |

***...(ਪਰ ਅਜਿਹੇ ਸੂਰਬੀਰ ਬਲੀ-ਯੋਧੇ ਵੀ) ਮਾਇਆ ਦੇ ਸੁਆਮੀ ਸ੍ਰੀ ਪਰਮੇਸ਼੍ਵਰ ਦੀ ਕਿਰਪਾ ਬਿਨਾਂ ਆਖ਼ਰ ਨੂੰ ਇਸ ਸੰਸਾਰ ਨੂੰ ਤਿਆਗ ਕੇ ਚਲੇ ਜਾਣਗੇ।***

| | | | |
|---|---|---|---|
| **ਬੀਰ** | **ਅਪਾਰ** | **ਬਡੇ** | **ਬਰਿਆਰ** |
| ਸੂਰਮੇ | ਬੇਅੰਤ | ਵੱਡੇ | ਬਲਵਾਲੇ |

| | | | | |
|---|---|---|---|---|
| **ਅਬਿਚਾਰਹਿ** | **ਸਾਰ** | **ਕੀ** | **ਧਾਰ** | **ਭਛੱਯਾ ॥** |
| ਬਿਨਾਂ ਵਿਚਾਰ, ਬੇਪਰਵਾਹੀ ਨਾਲ | ਲੋਹੇ ਦੇ ਹਥਿਆਰ | ਦੀ | ਸੱਟ ਭਾਵ ਵਾਰ | ਖਾਂਦੇ ਹਨ, ਝਲਦ ਹਨ |

***(ਜੇਕਰ) ਅਤਿਅੰਤ ਵੱਡੇ ਮਹਾਂ-ਬਲ ਵਾਲੇ ਸੂਰਮੇ, ਬੇਪਰਵਾਹੀ ਨਾਲ (ਯੁੱਧ ਵਿਚ) ਲੋਹੇ ਦੇ ਸ਼ਸਤ੍ਰਾਂ ਦੇ ਵਾਰ (ਆਪਣੇ ਤਨ ਤੇ) ਖਾਂਦੇ ਹੋਣ...***

| | | | |
|---|---|---|---|
| **ਤੋਰਤ** | **ਦੇਸ,** *(ਦੇਸ਼)* | **ਮਲਿੰਦ** | **ਮਵਾਸਨ,** |
| ਤੋੜਦੇ ਭਾਵ ਜਿੱਤਦੇ | ਮੁਲਕ | ਮਲਣਵਾਲੇ | ਬਾਗ਼ੀ |

| | | | | |
|---|---|---|---|---|
| **ਮਾਤੇ** | **ਗਜਾਨ** | **ਕੇ** | **ਮਾਨ** | **ਮਲੱਯਾ ॥** |
| ਮਸਤ | ਹਾਥੀਆਂ | ਦੇ | ਮਾਣ | ਦਰੜ ਦੇਣ ਵਾਲੇ |

***...(ਜੇਕਰ ਅਜਿਹੇ ਯੋਧੇ) ਬਾਗ਼ੀਆਂ ਨੂੰ ਦਲ-ਮਲ ਕਰਕੇ ਮੁਲਕਾਂ ਨੂੰ ਜਿੱਤ ਲੈਣ ਵਾਲੇ, ਅਤੇ (ਹੰਕਾਰੇ ਹੋਏ) ਮਸਤ ਹਾਥੀਆਂ ਦੇ ਮਾਣ ਨੂੰ (ਆਪਣੇ ਮਹਾਂ-ਬਲ ਨਾਲ) ਦਰੜ ਦੇਣ ਵਾਲੇ ਹੋਣ...***

| | | | |
|---|---|---|---|
| **ਗਾੜ੍ਹੇ** | **ਗੜ੍ਹਾਨ** | **ਕੇ** | **ਤੋੜਨਹਾਰ** |
| ਤਕੜੇ, ਮਜ਼ਬੂਤ | ਗੜ੍ਹਕਿਲਿਆਂ | ਦੇ | ਤੋੜਨਵਾਲੇ |

| | | | | |
|---|---|---|---|---|
| **ਸੁ ਬਾਤਨ** | **ਹੀਂ** | **ਚਕ** | **ਚਾਰ** | **ਲਵੱਯਾ ॥** |
| ਬਚਨਾਂ, ਗਲਾਂ ਨਾਲ | ਨਿਸ਼ਚੇ ਸੂਚਕ ਸ਼ਬਦ | ਦਿਸ਼ਾਵਾਂ | ਚਾਰੇ | ਮਲ ਲੈਣ ਵਾਲੇ |

***...(ਜੇਕਰ ਅਜਿਹੇ ਮਹਾਂ-ਬਲੀ ਆਪਣੀ ਸ਼ਕਤੀ ਨਾਲ ਅਤਿਅੰਤ) ਮਜ਼ਬੂਤ ਕਿਲਿਆਂ ਨੂੰ ਤੋੜਕੇ ਫਤਿਹ ਕਰ ਲੈਣ ਵਾਲੇ ਅਤੇ ਆਪਣੇ ਬਚਨਾਂ ਦੀ ਸ਼ਕਤੀ ਨਾਲ ਹੀ (ਸੰਸਾਰ ਦੀਆਂ) ਚਾਰੇ ਦਿਸ਼ਾਵਾਂ ਭਾਵ ਸਾਰੀ ਧਰਤੀ ਤੇ ਕਬਜ਼ਾ ਕਰ ਲੈਣ ਵਾਲੇ ਹੋਣ...***

| | | | | |
|---|---|---|---|---|
| **ਸਾਹਿਬੁ** *(ਸਾਹਿਬ)* | **ਸ੍ਰੀ** | **ਸਭ** | **ਕੋ** | **ਸਿਰਨਾਇਕ** |
| ਪਰਮਾਤਮਾ | ਲੱਛਮੀ/ਮਾਇਆ | ਸਾਰਿਆਂ | ਦਾ | ਮਾਲਕ, ਸੁਆਮੀ |

| | | | | |
|---|---|---|---|---|
| **ਜਾਚਕ** | **ਅਨੇਕ** | **ਸੁ** | **ਏਕ** | **ਦਿਵੱਯਾ ॥੬॥** |
| ਮੰਗਤੇ | ਬੇਅੰਤ | ਉਹ | ਇੱਕ | ਦੇਣ ਵਾਲਾ, ਦਾਤਾਰ |

***...(ਪ੍ਰੰਤੂ) ਮਾਇਆ ਦੇ (ਪਤੀ) ਪਰਮੇਸ਼੍ਵਰ ਤਾਂ ਸਭ ਦੇ ਸੁਆਮੀ ਹਨ, ਉਨ੍ਹਾਂ ਅੱਗੇ ਤਾਂ ਅਜਿਹੇ ਅਨੇਕਾਂ (ਮਹਾਂ-ਸੂਰਬੀਰ ਯੋਧੇ ਵੀ) ਜਾਚਕ ਬਣ ਕੇ (ਖੜੇ ਰਹਿੰਦੇ ਹਨ, ਕਿਉਂਕਿ ਇਹ ਸਭ ਸ਼ਕਤੀਆਂ ਦਾ) ਦੇਣਹਾਰ ਦਾਤਾਰ ਤਾਂ ਉਹ ਇੱਕ (ਅਕਾਲ-ਪੁਰਖ) ਹੀ ਹੈ।***

| | | |
|---|---|---|
| **ਦਾਨਵ** | **ਦੇਵ** | **ਫਨਿੰਦ** |
| ਦੈਂਤ, ਰਾਖਸ਼ਸ | ਦੇਵਤੇ | (ਫਨ ਵਾਲੇ ਸੱਪਾਂ ਦਾ ਰਾਜਾ) ਸ਼ੇਸ਼ਨਾਗ |

**ਨਿਸਾਚਰ,**
ਰਾਤ ਨੂੰ ਫਿਰਨ-ਤੁਰਨ ਵਾਲੇ ਭੂਤ-ਪ੍ਰੇਤ

| | | | |
|---|---|---|---|
| **ਭੂਤ** | **ਭਵਿੱਖ** | **ਭਵਾਨ** | **ਜਪੈਂਗੇ ॥** |
| ਬੀਤਗਿਆ ਸਮਾਂ | ਆਉਣ ਵਾਲਾ ਸਮਾਂ | ਵਰਤਮਾਨ ਸਮਾਂ | ਜਪਦੇ ਹਨ |

***ਦੈਂਤ, ਦੇਵਤੇ, ਸ਼ੇਸ਼ਨਾਗ ਅਤੇ ਰਾਤਾਂ ਨੂੰ ਤੁਰੇ ਫਿਰਦੇ ਭੂਤ-ਪ੍ਰੇਤ, ਭੂਤ-ਕਾਲ, ਭਵਿੱਖਤ-ਕਾਲ ਅਤੇ ਵਰਤਮਾਨ-ਕਾਲ ਭਾਵ ਤਿੰਨਾਂ ਹੀ ਸਮਿਆਂ ਵਿਚ (ਅਕਾਲ ਪੁਰਖ ਨੂੰ) ਜਪ ਰਹੇ ਹਨ।***

| | | | | | |
|---|---|---|---|---|---|
| **ਜੀਵ** | **ਜਿਤੇ** | **ਜਲ** | **ਮੈ** | **ਥਲ** | **ਮੈ** |
| ਪ੍ਰਾਣੀ | ਜਿਤਨੇ ਵੀ | ਪਾਣੀ | ਵਿਚ | ਧਰਤੀ | ਵਿਚ ਭਾਵ ਉਪਰ |

| | | | | | | |
|---|---|---|---|---|---|---|
| **ਪਲ** | **ਹੀ** | **ਪਲ** | **ਮੈ** | **ਸਭ** | **ਥਾਪ** | **ਥਪੈਂਗੇ ॥** |
| ਖ਼ਿਨ | ਨਿਸ਼ਚੇ ਸੂਚਕ ਸ਼ਬਦ | ਖ਼ਿਨ | ਵਿਚ | ਸਭਨਾਂ | ਥਾਪਨਾ | ਥਾਪ ਦਿੰਦਾ ਹੈ |

***...ਪਾਣੀ ਅਤੇ ਧਰਤੀ ਤੇ ਜਿਤਨੇ ਵੀ ਪ੍ਰਾਣੀ ਹਨ (ਪਰਮਾਤਮਾ ਉਨ੍ਹਾਂ) ਸਭਨਾਂ ਦੀ ਅਸਥਾਪਨਾ ਨੂੰ ਖ਼ਿਨ-ਪਲ ਵਿਚ ਹੀ ਥਾਪ ਦਿੰਦਾ ਹੈ ਭਾਵ ਉਹ ਸਾਰੀ ਰਚਨਾ ਨੂੰ ਸਾਜ ਦਿੰਦਾ ਹੈ।...***

| | | | | |
|---|---|---|---|---|
| **ਪੁੰਨ** | **ਪ੍ਰਤਾਪਨ** | **ਬਾਢ** | **ਜੈਤ** | **ਧੁਨ,** |
| ਸ਼ੁਭ ਕਰਮ | ਤੇਜ-ਪ੍ਰਤਾਪ | ਵਾਧਾ | ਜੈਜੈਕਾਰ | ਆਵਾਜ਼ |

| | | | | |
|---|---|---|---|---|
| **ਪਾਪਨ** | **ਕੇ** | **ਬਹੁ** | **ਪੁੰਜ** | **ਖਪੈਂਗੇ ॥** |
| ਗੁਨਾਹ, ਕੁਕਰਮ | ਦੇ | ਬਹੁਤ | ਢੇਰ, | ਨਾਸ਼ ਹੋ ਜਾਣਗੇ |

***...(ਅਕਾਲ ਪੁਰਖ ਦੀ ਕਿਰਪਾ ਦੁਆਰਾ) ਸ਼ੁਭ-ਕਰਮਾਂ ਦੇ ਵਾਧੇ ਦੀ ਜੈ ਜੈਕਾਰ ਵਾਲੀ ਧੁਨੀ (ਸਦਾ) ਉਠਦੀ ਰਹੇਗੀ ਅਤੇ ਕੁਕਰਮਾਂ ਦੇ ਬੇਅੰਤ ਢੇਰਾਂ ਦੇ ਢੇਰ ਵਿਨਾਸ਼ ਹੁੰਦੇ ਰਹਿਣਗੇ।...***

| | | | | |
|---|---|---|---|---|
| **ਸਾਧ** | **ਸਮੂਹ** | **ਪ੍ਰਸੰਨ** | **ਫਿਰੈ** *(ਫਿਰੈਂ)* | **ਜਗ,** |
| ਸੰਤ | ਸਾਰੇ | ਆਨੰਦਿਤ | ਵਿਚਰਦੇ | ਸੰਸਾਰ |

| | | | |
|---|---|---|---|
| **ਸਤ੍ਰ** | **ਸਭੈ** | **ਅਵਲੋਕ** | **ਚਪੈਂਗੇ ॥੭॥** |
| ਵੈਰੀ, ਦੁਸ਼ਟ-ਦੋਖ਼ੀ | ਸਾਰੇ | ਵੇਖ ਕੇ | ਦਬ-ਖ਼ਪ ਜਾਣਗੇ |

***...(ਅਤੇ) ਸਮੂਹ ਸੰਤ-ਜਨ (ਪਰਮੇਸ਼ੁਰ ਦੀ ਰਹਿਮਤ ਨਾਲ) ਆਨੰਦਿਤ ਹੋਕੇ ਸੰਸਾਰ ਤੇ ਵਿਚਰਦੇ ਰਹਿਣਗੇ, ਅਤੇ ਦੁਸ਼ਟ-ਦੋਖੀ (ਪ੍ਰਭੂ ਦੇ ਇਸ ਵਰਤਾਰੇ ਨੂੰ) ਦੇਖ ਕੇ ਦਬ-ਖ਼ਪ ਜਾਣਗੇ।***

| | | | |
|---|---|---|---|
| **ਮਾਨਵ** | **ਇੰਦ੍ਰ** | **ਗਜਿੰਦ੍ਰ** | **ਨਰਾਧਪ,** |
| ਪੁਰਸ਼ | ਰਾਜੇ | ਗਜ-ਇੰਦ੍ਰ, ਹਾਥੀਆਂ ਦੇ ਰਾਜੇ/ਮਾਲਕ | ਮਹਾਰਾਜੇ, ਚਕ੍ਰ ਵਰਤੀ ਰਾਜੇ |

| | | | | |
|---|---|---|---|---|
| **ਜੌਨ** | **ਤ੍ਰਿਲੋਕ** | **ਕੋ** | **ਰਾਜ** | **ਕਰੈਂਗੇ ॥** |
| ਜਿਹੜੇ | ਤਿੰਨਾਂ ਲੋਕਾਂ | ਵਿਚ | ਰਾਜ | ਕਰਦੇ ਹੋਣ |

***...(ਜੇਕਰ) ਪੁਰਸ਼ਾਂ ਦੇ ਰਾਜੇ, ਹਾਥੀਆਂ ਦੇ ਰਾਜੇ ਭਾਵ ਮਾਲਕ ਅਤੇ ਚਕ੍ਰਵਰਤੀ ਰਾਜੇ ਜਿਹੜੇ ਤਿੰਨਾਂ ਹੀ ਲੋਕਾਂ (ਮਾਤ ਲੋਕ, ਪਾਤਾਲ ਲੋਕ ਅਤੇ ਆਕਾਸ਼ ਲੋਕ) ਉਪਰ ਰਾਜ ਕਰਦੇ ਹੋਣ...***

| | | | |
|---|---|---|---|
| **ਕੋਟਿ** | **ਇਸਨਾਨ***(ਇਸ਼ਨਾਨ)* | **ਗਜਾਦਿਕ** | **ਦਾਨ,** |
| ਕਰੋੜਾਂ | ਨਹਾਣਦੀਕ੍ਰਿਆ | ਹਾਥੀਆਂਆਦਿਕ | ਪੁੰਨ, ਭੇਟਾ |

| | | | |
|---|---|---|---|
| **ਅਨੇਕ** | **ਸੁਅੰਬਰ** | **ਸਾਜ** | **ਬਰੈਂਗੇ ॥** |
| ਅਣਗਿਣਤ | ਆਪਵਰਣ ਦੀ ਕ੍ਰਿਆ | ਰਚਕੇ | ਵਿਆਹਕਰਦੇ ਹੋਣ |

***...(ਜੇਕਰ) ਮਨੁੱਖ, ਕਰੋੜਾਂ (ਤੀਰਥਾਂ ਦਾ) ਇਸ਼ਨਾਨ, ਹਾਥੀਆਂ ਆਦਿਕ ਦਾ ਪੁੰਨ-ਦਾਨ ਅਤੇ ਅਣਗਿਣਤ ਸੁਅੰਬਰ ਰਚਾ ਰਚਾ ਕੇ ਵਿਆਹ ਕਰਦੇ ਹੋਣ...***

| | | | |
|---|---|---|---|
| **ਬ੍ਰਹਮ** | **ਮਹੇਸਰ***(ਮਹੇਸ਼ਰ)* | **ਬਿਸਨ***(ਬਿਸ਼ਨ)* | **ਸਚੀਪਤਿ,***(ਸ਼ਚੀਪਤਿ)* |
| ਬ੍ਰਹਮਾ | ਸ਼ਿਵਜੀ | ਵਿਸ਼ਨੂੰ | ਸ਼ਚੀ ਦਾ ਪਤੀ ਇੰਦਰ |

| | | | | |
|---|---|---|---|---|
| **ਅੰਤ** | **ਫਸੇ** | **ਜਮ** | **ਫਾਸ** | **ਪਰੈਂਗੇ ॥** |
| ਅਖ਼ੀਰ | ਗ੍ਰਸੇ | ਜਮਦੂਤ | ਫਾਹੀ | ਪੈ ਜਾਣਗੇ |

***...(ਇਹ ਰਾਜੇ, ਮਹਾਰਾਜੇ। ਤੀਰਥ-ਇਸ਼ਨਾਨੀ ਅਤੇ ਵੱਡੇ ਵੱਡੇ ਦਾਨ-ਪੁੰਨ ਕਰਨ ਵਾਲੇ ਬੰਦੇ ਤਾਂ ਕੀ) ਬ੍ਰਹਮਾ, ਵਿਸ਼ਨੂੰ, ਮਹੇਸ਼ ਅਤੇ ਇੰਦਰ ਵਰਗੇ ਵੀ (ਮਾਇਆਵੀ ਬੰਧਨਾਂ ਅਤੇ ਅਡੰਬਰਾਂ ਵਿਚ) ਗ੍ਰਸੇ ਆਖ਼ਰ ਨੂੰ ਜਮ ਦੀ ਫਾਹੀ ਵਿਚ ਪੈ ਜਾਣਗੇ...***

| | | | | | | |
|---|---|---|---|---|---|---|
| **ਜੇ** | **ਨਰ** | **ਸ੍ਰੀ ਪਤਿ***(ਪਤ)* | **ਕੇ** | **ਪ੍ਰਸ** | **ਹੈਂ** | **ਪਗ** |
| ਜਿਹੜੇ | ਮਨੁੱਖ | ਲਛਮੀ/ਮਾਇਆ ਦਾ ਸੁਆਮੀ | ਦੇ | ਪਰਸਦੇ | ਹਨ | ਚਰਨ, ਪੈਰ |

| | | | | | |
|---|---|---|---|---|---|
| **ਤੇ** | **ਨਰ** | **ਫੇਰ** | **ਨ** | **ਦੇਹ** | **ਧਰੈਂਗੇ ॥੮॥** |
| ਉਹ | ਮਨੁੱਖ | ਦੁਬਾਰਾ | ਨਹੀਂ | ਸਰੀਰ | ਧਾਰਨ ਕਰਨਗੇ |

***...(ਪ੍ਰੰਤੂ) ਜਿਹੜੇ ਇਨਸਾਨ ਲਛਮੀ ਦੇ ਸੁਆਮੀ (ਪਰਮਾਤਮਾ) ਦੇ ਚਰਨ ਪਰਸਦੇ ਹਨ ਭਾਵ ਪ੍ਰਭੂ-ਬੰਦਗੀ ਵਿਚ ਲਿਵਲੀਨ ਹੁੰਦੇ ਹਨ, ਉਹ ਦੁਬਾਰਾ ਫਿਰ ਸਰੀਰ ਧਾਰਨ ਨਹੀਂ ਕਰਨਗੇ, ਭਾਵ ਉਹ ਜਨਮ-ਮਰਨ ਦੇ ਗੇੜ ਤੋਂ ਮੁਕਤ ਹੋ ਜਾਣਗੇ।***

| | | | | | | |
|---|---|---|---|---|---|---|
| **ਕਹਾਂ** | **ਭਯੋ** | **ਜੋ** | **ਦੋਊ** | **ਲੋਚਨ** | **ਮੂੰਦ** | **ਕੈ,** |
| ਕੀ | ਹੋਇਆ | ਜੇ ਕੋਈ | ਦੋਵੇਂ | ਅੱਖਾਂ | ਬੰਦ, ਮੀਟ | ਕੇ |

| | | | | |
|---|---|---|---|---|
| **ਬੈਠਿ**(ਬੈਠ) | **ਰਹਿਓ** | **ਬਕ** | **ਧਿਆਨ** | **ਲਗਾਇਓ ॥** |
| ਬੈਠਾ | ਰਹੇ | ਬਗਲੇ | ਸੁਰਤੀ | ਲਗਾ ਕੇ |

***ਕੀ ਹੋਇਆ ਜੇਕਰ ਕੋਈ (ਆਪਣੀਆਂ) ਦੋਵੇਂ ਅੱਖਾਂ ਬੰਦ ਕਰਕੇ, ਬਗਲੇ ਵਾਂਗ ਧਿਆਨ ਲਗਾ ਕੇ ਬੈਠਾ ਰਹੇ...***

| | | | | |
|---|---|---|---|---|
| **ਨ੍ਹਾਤ** | **ਫਿਰਿਓ** | **ਲੀਏ** | **ਸਾਤ** | **ਸਮੁਦ੍ਰਨਿ,**(ਸਮੁਦ੍ਰਨ) |
| ਇਸ਼ਨਾਨ | ਫਿਰਦਾ ਰਹੇ | ਤਕ, ਤੀਕ | ਸੱਤਾਂ | ਸਮੁੰਦਰਾਂ ਦੇ |

| | | | |
|---|---|---|---|
| **ਲੋਕ** | **ਗਯੋ** | **ਪਰਲੋਕ** | **ਗਵਾਇਓ ॥** |
| ਇਹਲੋਕ | (ਵਿਅਰਥ) ਗਿਆ | ਅਗਲਾ ਜਹਾਨ | ਗਵਾ ਲਿਆ |

***...(ਅਤੇ ਜੇਕਰ ਕੋਈ) ਸੱਤ ਸਮੁੰਦਰਾਂ ਤਕ ਭਾਵ ਸਾਰੀ ਸ੍ਰਿਸ਼ਟੀ (ਦੇ ਤੀਰਥ-ਅਸਥਾਨਾਂ ਦੇ) ਇਸ਼ਨਾਨ ਆਦਿਕ (ਕਰਕੇ) ਤੁਰਿਆ ਫਿਰੇ (ਤਾਂ ਵੀ ਉਸ ਨੇ ਕੀ ਖੱਟਿਆ? ਸਗੋਂ ਉਲਟਾ ਪ੍ਰਭੂ-ਸਿਮਰਨ ਨੂੰ ਛੱਡਕੇ ਕਰਮ-ਕਾਂਡਾ ਵਿਚ ਹੀ ਉਲਝਿਆ ਰਿਹਾ, ਜਿਸ ਕਾਰਨ ਉਸ ਦਾ) ਇਹ ਲੋਕ ਵੀ ਵਿਅਰਥ ਗਿਆ ਅਤੇ ਉਸਨੇ ਅਗਲਾ ਜਹਾਨ ਵੀ ਗਵਾ ਲਿਆ।...***

| | | | | | |
|---|---|---|---|---|---|
| **ਬਾਸ** | **ਕੀਓ** | **ਬਿਖਿਆਨ** | **ਸੋ** | **ਬੈਠ** | **ਕੈ,** |
| ਵਾਸਾ | ਕੀਤਾ | ਵਿਸ਼ਿਆਂ | ਨਾਲ | ਬਹਿ, ਜੁੜ | ਕੇ |

| | | | | | |
|---|---|---|---|---|---|
| **ਐਸੇ** | **ਹੀ** | **ਐਸੇ** | **ਸੁ** | **ਬੈਸ** | **ਬਿਤਾਇਓ ॥** |
| ਇਸ ਤਰ੍ਹਾਂ | ਨਿਸ਼ਚੇ ਸੂਚਕ ਸ਼ਬਦ | ਇਵੇਂ | ਉਹ | ਉਮਰ | ਬਿਤਾ ਦਿੱਤੀ |

***...ਇਵੇਂ ਉਸ ਨੇ ਵਿਸ਼ਿਆਂ-ਵਿਕਾਰਾਂ ਨਾਲ ਜੁੜ ਕੇ, ਉਨ੍ਹਾਂ ਦੇ ਸੰਗ ਹੀ ਵਾਸਾ ਕੀਤੀ ਰਖਿਆ, ਅਤੇ ਇਸ ਤਰ੍ਹਾਂ ਸਾਰਾ ਜੀਵਨ ਹੀ ਵਿਅਰਥ ਬਿਤਾ ਦਿੱਤਾ...***

| | | | | |
|---|---|---|---|---|
| **ਸਾਚੁ** | **ਕਹੋਂ** | **ਸੁਨ** | **ਲੇਹੁ** | **ਸਭੈ,** |
| ਸੱਚ | ਕਹਿੰਦਾ ਹਾਂ | ਸੁਣ | ਲਵੋ | ਸਾਰੇ |

| | | | |
|---|---|---|---|
| **ਜਿਨ** | **ਪ੍ਰੇਮ** | **ਕੀਓ** | **ਤਿਨ** |
| ਜਿਸ ਨੇ | ਪ੍ਰੀਤ | ਕੀਤੀ | ਉਸ ਨੇ |

| | | |
|---|---|---|
| **ਹੀ** | **ਪ੍ਰਭ** | **ਪਾਇਓ ॥੯॥** |
| ਨਿਸ਼ਚੇ ਵਾਚਕ ਸ਼ਬਦ | ਪਰਮਾਤਮਾ | ਪਾਲਿਆ ਹੈ |

***...(ਪਰ ਮੈਂ) ਸੱਚ ਕਹਿੰਦਾ ਹਾਂ ਕਿ ਜਿਸ ਨੇ ਵੀ (ਮਾਇਆ ਵੀ ਬੰਧਨਾਂ, ਕਰਮ-ਕਾਂਡਾਂ ਅਤੇ ਅਡੰਬਰਾਂ ਨੂੰ ਛੱਡਕੇ) ਪ੍ਰਭ-ਸੰਗ ਪ੍ਰੀਤ ਕੀਤੀ ਹੈ, (ਕੇਵਲ) ਉਸ ਨੇ ਹੀ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ।***

| | | | | | |
|---|---|---|---|---|---|
| **ਕਾਹੂ**(*ਕਾਹੂੰ*) | **ਲੈ** | **ਪਾਹਨ** | **ਪੂਜ** | **ਧਰਯੋ** | **ਸਿਰ,** |
| ਕਿਸੇ ਨੇ | ਲੈ ਕੇ | ਪੱਥਰ | ਪੂਜਯ, ਪੂਜਨੀਕ | ਰੱਖਦਿੱਤਾ | ਸੀਸ, |

| | | | | |
|---|---|---|---|---|
| **ਕਾਹੂ**(*ਕਾਹੂੰ*) | **ਲੈ** | **ਲਿੰਗ** | **ਗਰੇ** | **ਲਟਕਾਇਓ ॥** |
| ਕਿਸੇ ਨੇ | ਲੈਕੇ | (ਸ਼ਿਵ) ਲਿੰਗ | ਗਲੇ ਵਿਚ | ਲਟਕਾਲਿਆ |

***ਕਿਸੇ ਨੇ ਪੱਥਰ ਲੈਕੇ ਉਸ ਨੂੰ ਪੂਜਣ ਯੋਗ ਸਮਝਦਿਆਂ ਉਸ ਉਤੇ ਸਿਰ ਰੱਖਕੇ (ਮੱਥਾ ਟੇਕ ਦਿੱਤਾ), ਅਤੇ ਕਿਸੇ ਨੇ (ਛੋਟੀ ਜਿਹੀ ਡੱਬੀ ਵਿਚ) ਸ਼ਿਵਲਿੰਗ (ਬੰਦ ਕਰਕੇ ਆਪਣੇ) ਗਲੇ ਵਿਚ ਲਟਕਾ ਲਿਆ...***

| | | | | | |
|---|---|---|---|---|---|
| **ਕਾਹੂ**(*ਕਾਹੂੰ*) | **ਲਖਿਓ** | **ਹਰਿ**(*ਹਰ*) | **ਅਵਾਚੀ** | **ਦਿਸਾ**(*ਦਿਸ਼ਾ*) | **ਮਹਿ,**(*ਮਹਿੰ*) |
| ਕਿਸੇ ਨੇ | ਵੇਖਿਆ, ਸਮਝਿਆ | ਹਰੀ, ਪ੍ਰਭੂ | ਦੱਖਣ | ਦਿਸ਼ਾ, ਪਾਸਾ | ਵਿਚ |

| | | | | |
|---|---|---|---|---|
| **ਕਾਹੂ**(*ਕਾਹੂੰ*) | **ਪਛਾਹ**(*ਪਛਾਂਹ*) | **ਕੋ** | **ਸੀਸੁ**(*ਸੀਸ*) | **ਨਿਵਾਇਓ ॥** |
| ਕਿਸੇ ਨੇ | ਪੱਛਮਵਲ | ਨੂੰ | ਸਿਰ | ਨਿਵਾਦਿੱਤਾ |

***...ਕਿਸੇ (ਭਾਵ ਹਿੰਦੂਆਂ) ਨੇ ਪਰਮਾਤਮਾ ਨੂੰ ਦੱਖਣ ਦਿਸ਼ਾ ਵਿਚ (ਇਸਥਿਤ ਭਾਵ ਦੁਆਰਕਾ ਮੰਦਰ ਅੰਦਰ ਹੀ) ਸਮਝ ਲਿਆ, ਅਤੇ ਕਿਸੇ (ਭਾਵ ਇਸਲਾਮ ਵਾਲਿਆਂ) ਨੇ ਪੱਛਮ ਵਲ (ਪ੍ਰਭੂ ਨੂੰ ਇਸਥਿਤ) ਸਮਝਦਿਆਂ (ਉਧਰ ਨੂੰ ਹੀ ਸਿਜਦਾ ਕਰਦਿਆਂ ਆਪਣਾ) ਸਿਰ ਨਿਵਾ ਦਿੱਤਾ।...***

| | | | | | |
|---|---|---|---|---|---|
| **ਕੋਊ** | **ਬੁਤਾਨ** | **ਕੋ** | **ਪੂਜਤ** | **ਹੈ** | **ਪਸੁ,** |
| ਕੋਈ | ਬੁੱਤਾਂ | ਨੂੰ | ਪੂਜਦੇ | ਹਨ | ਪਸ਼ੂ ਬਿਰਤੀ ਵਾਲਾ |

| | | | | |
|---|---|---|---|---|
| **ਕੋਊ** | **ਮ੍ਰਿਤਾਨ** | **ਕੋ** | **ਪੂਜਨ** | **ਧਾਇਓ ॥** |
| ਕੋਈ | ਕਬਰਾਂ, ਮੜ੍ਹੀਆਂ | ਨੂੰ | ਪੂਜਣਵਾਸਤੇ | ਧਾਉਂਦੇ, ਦੌੜਦੇ |

***...ਕੋਈ ਪਸ਼ੂ ਬਿਰਤੀ ਵਾਲੇ ਬੁੱਤਾਂ ਨੂੰ (ਹੀ ਰੱਬ ਸਮਝਕੇ) ਪੂਜਦੇ ਹਨ, ਅਤੇ ਕੋਈ (ਪਰਮਾਤਮਾ ਨੂੰ) ਮੜ੍ਹੀਆਂ (ਵਿਚ ਵਸਦਾ ਸਮਝਕੇ, ਉਨ੍ਹਾਂ ਨੂੰ ਹੀ) ਪੂਜਣ ਵਾਸਤੇ ਦੌੜਦੇ-ਫਿਰਦੇ ਰਹਿੰਦੇ ਹਨ...***

| | | | | | |
|---|---|---|---|---|---|
| **ਕੂਰ** | **ਕ੍ਰਿਆ** | **ਉਰਝਿਓ** | **ਸਭ** | **ਹੀ** | **ਜਗ,** |
| ਕੂੜ, ਫੋਕਟ | ਕਰਮ | ਉਲਝੇ ਹੋਏ | ਸਾਰੇ | ਨਿਸ਼ਚੇ ਸੂਚਕ ਸ਼ਬਦ | ਸੰਸਾਰ |

| | | | | | |
|---|---|---|---|---|---|
| **ਸ੍ਰੀ** | **ਭਗਵਾਨ** | **ਕੋ** | **ਭੇਦੁ**(*ਭੇਦ*) | **ਨ** | **ਪਾਇਓ ॥੧੦॥** |
| ਆਦਰ ਸੂਚਕਸ਼ਬਦ | ਅਕਾਲ ਪੁਰਖ | ਦਾ | ਰਹੱਸ | ਨਹੀਂ | ਪਾਇਆ |

***...(ਪ੍ਰੰਤੂ) ਸਭ ਸੰਸਾਰ ਹੀ ਫੋਕਟ ਕਰਮਾਂ ਵਿਚ ਉਲਝਿਆ ਪਿਆ ਹੈ, (ਅਤੇ ਸਹੀ ਅਰਥਾਂ ਵਿਚ) ਸ੍ਰੀ ਵਾਹਿਗੁਰੂ ਜੀ ਦੀ (ਪ੍ਰਾਪਤੀ ਦਾ) ਭੇਤ (ਕਿਸੇ ਨੇ ਵੀ) ਨਹੀਂ ਪਾਇਆ।***

# ਪਾ: ੧੦(ਪਾਤਸ਼ਾਹੀ ਦਸਵੀਂ)
# ਕਬਿਯੋਬਾਚ ਬੇਨਤੀ ॥ ਚੌਪਈ ॥

| | | | | |
|---|---|---|---|---|
| **ਹਮਰੀ** | **ਕਰੋ** | **ਹਾਥ** | **ਦੈ** | **ਰੱਛਾ ॥** |
| ਮੇਰੀ | ਕਰਹੁ | ਹੱਥ | ਦੇ ਕੇ | ਰੱਖਿਆ |

*(ਹੇ ਪਰਮਾਤਮਾ ! ਆਪਣਾ) ਹੱਥ ਦੇ ਕੇ ਭਾਵ ਆਪਣੀ ਰਹਿਮਤ ਕਰਕੇ ਮੇਰੀ ਰੱਖਿਆ ਕਰੋ।...*

| | | | | |
|---|---|---|---|---|
| **ਪੂਰਨ** | **ਹੋਇ** | **ਚਿਤ** | **ਕੀ** | **ਇੱਛਾ ॥** |
| ਸੰਪੂਰਨ, ਪੂਰੀ | ਹੋਵੇ | ਹਿਰਦੇ | ਦੀ | ਖ਼ਾਹਿਸ਼, ਸੱਧਰ |

*...(ਅਤੇ ਮੇਰੇ) ਮਨ ਦੀ ਇਹ ਖ਼ਹਿਸ਼ ਪੂਰੀ ਹੋਵੇ।...*

| | | | | |
|---|---|---|---|---|
| **ਤਵ** | **ਚਰਨਨ** | **ਮਨ** | **ਰਹੈ** | **ਹਮਾਰਾ ॥** |
| ਤੇਰਿਆਂ | ਚਰਨਾਂ | ਚਿੱਤ | ਰਵ੍ਹੇ | ਮੇਰਾ |

*...ਕਿ ਮੇਰਾ ਚਿੱਤ (ਹੇ ਵਾਹਿਗੁਰੂ ਜੀ !) ਤੇਰਿਆਂ ਚਰਨਾਂ ਨਾਲ (ਜੁੜਿਆ) ਰਹੇ।...*

| | | | |
|---|---|---|---|
| **ਅਪਨਾ** | **ਜਾਨ** | **ਕਰੋ** | **ਪ੍ਰਤਿਪਾਰਾ ॥੧॥** |
| ਆਪਣਾ | ਸਮਝਕੇ | ਕਰਹੁ | ਪ੍ਰਤਿਪਾਲਣਾ |

*...ਮੈਨੂੰ ਆਪਣਾ (ਸੇਵਕ) ਸਮਝਕੇ (ਮੇਰੀ) ਪ੍ਰਤਿਪਾਲਣਾ ਕਰੋ।*

| | | | | |
|---|---|---|---|---|
| **ਹਮਰੇ** | **ਦੁਸਟ(ਦੁਸ਼ਟ)** | **ਸਭੈ** | **ਤੁਮ** | **ਘਾਵਹੁ ॥** |
| ਮੇਰੇ | ਦੋਖ਼ੀ, ਵੈਰੀ | ਸਾਰੇ | ਤੁਸੀਂ | ਮੁਕਾਓ, ਨਾਸ਼ ਕਰੋ |

*(ਹੇ ਅਕਾਲ ਪੁਰਖ !) ਤੁਸੀਂ ਮੇਰੇ ਸਭ ਦੋਖ਼ੀਆਂ ਦਾ ਨਾਸ਼ ਕਰੋ...*

| | | | | |
|---|---|---|---|---|
| **ਆਪੁ** | **ਹਾਥ** | **ਦੈ** | **ਮੋਹਿ** | **ਬਚਾਵਹੁ ॥** |
| ਆਪਣਾ | ਹੱਥ | ਦੇਕੇ | ਮੈਨੂੰ | ਬਚਾ ਲਵੋ |

*...(ਹੇ ਪ੍ਰਭੂ ! ਤੁਸੀਂ) ਆਪਣਾ ਹੱਥ ਦੇ ਕੇ ਮੈਨੂੰ (ਸਭ ਦੁਸ਼ਟਾਂ ਤੋਂ) ਬਚਾ ਲਵੋ।...*

| | | | |
|---|---|---|---|
| **ਸੁਖੀ** | **ਬਸੈ** | **ਮੋਰੋ** | **ਪਰਿਵਾਰਾ ॥** |
| ਸੁੱਖ ਵਿਚ | ਵਸੇ, ਰਹੇ | ਮੇਰਾ | ਪਰਿਵਾਰ, ਟੱਬਰ |

*...(ਹੇ ਵਾਹਿਗੁਰੂ !) ਮੇਰਾ (ਸਾਰਾ ਸਿੱਖ) ਪਰਿਵਾਰ (ਸਦਾ) ਸੁਖੀ ਵਸਦਾ ਰਹੇ।...*

| | | | |
|---|---|---|---|
| **ਸੇਵਕ** | **ਸਿੱਖ** | **ਸਭੈ** | **ਕਰਤਾਰਾ ॥੨॥** |
| ਸੇਵਾ ਕਰਨ ਵਾਲੇ | ਸਿੱਖਿਆ ਮੰਨਣ ਵਾਲੇ | ਸਾਰੇ | ਹੇ ਕਰਤਾਰ ! |

*...ਹੇ ਕਰਤਾਰ ! ਇਹ ਸਭ ਸਿੱਖ ਸੇਵਕ (ਭਾਵ ਸਾਰਾ ਸਿੱਖ ਸੇਵਕਾਂ ਦਾ ਪਰਿਵਾਰ ਆਪ ਜੀ ਦਾ ਹੀ ਹੈ)।*

| | | | | | |
|---|---|---|---|---|---|
| **ਮੋ** | **ਰੱਛਾ** | **ਨਿਜ** | **ਕਰ** | **ਦੈ** | **ਕਰਿਯੈ ॥** |
| ਮੇਰੀ | ਰੱਖਿਆ | ਆਪਣਾ | ਹੱਥ | ਦੇਕੇ | ਕੀਜੀਏ |

*(ਹੇ ਕਰਤਾ ਪੁਰਖ !) ਆਪਣਾ ਹੱਥ ਦੇ ਕੇ (ਦੁਸ਼ਟ-ਦੋਖੀਆਂ ਤੋਂ) ਮੇਰੀ ਰੱਖਿਆ ਕਰੋ ਜੀ।*

| | | | | |
|---|---|---|---|---|
| **ਸਭ** | **ਬੈਰਨ** | **ਕੋ** | **ਆਜ** | **ਸੰਘਰਿਯੈ ॥** |
| ਸਾਰੇ | ਵੈਰੀਆਂ | ਨੂੰ | ਅੱਜ ਹੀ, ਹੁਣੇ ਹੀ | ਸੰਘਾਰ ਦਵੋ, ਮੁਕਾ ਦਿਓ |

*...(ਹੇ ਵਾਹਿਗੁਰੂ ! ਮੇਰੇ) ਸਭਨਾਂ ਵੈਰੀਆਂ ਨੂੰ ਅੱਜ ਹੀ ਅਥਵਾ ਹੁਣੇ ਹੀ ਮੁਕਾ ਦਿਓ...*

| | | | |
|---|---|---|---|
| **ਪੂਰਨ** | **ਹੋਇ** | **ਹਮਾਰੀ** | **ਆਸਾ ॥** |
| ਪੂਰੀ | ਹੋਵੇ | ਮੇਰੀ | ਆਸ, ਉਮੀਦ |

*...(ਹੇ ਪ੍ਰਭੂ। ਤੇਰੇ ਮਿਲਾਪ ਦੀ) ਮੇਰੀ (ਇਹ) ਆਸ ਪੂਰੀ ਹੋ ਜਾਵੇ...*

| | | | | |
|---|---|---|---|---|
| **ਤੋਰ** | **ਭਜਨ** | **ਕੀ** | **ਰਹੈ** | **ਪਿਆਸਾ ॥੩॥** |
| ਤੇਰੇ | ਸਿਮਰਨ | ਦੀ | ਰਵ੍ਹੇ | ਤ੍ਰਿਖ਼ਾ, ਲੋਚਾ |

*...ਅਤੇ (ਹੇ ਪਰਮਾਤਮਾ ! ਹਰ ਦਮ) ਤੇਰੀ ਬੰਦਗੀ ਦੀ ਪਿਆਸ ਲਗੀ ਰਹੇ।*

| | | | | | |
|---|---|---|---|---|---|
| **ਤੁਮਹਿ** | **ਛਾਡਿ** | **ਕੋਈ** | **ਅਵਰ** | **ਨ** | **ਧਿਯਾਊਂ ॥** |
| ਤੁਹਾਨੂੰ | ਛੱਡ ਕੇ | ਕਿਸੇ | ਹੋਰ ਨੂੰ | ਨਾ | ਧਿਆਵਾਂ, ਸਿਮਰਾਂ |

*(ਹੇ ਵਾਹਿਗੁਰੂ ਜੀ। ਮੇਰੇ ਤੇ ਕਿਰਪਾ ਕਰੋ ਕਿ ਮੈਂ) ਆਪ ਜੀ ਨੂੰ ਛੱਡ ਕੇ ਹੋਰ ਕਿਸੇ ਨੂੰ ਨਾ ਆਰਾਧਾਂ।...*

| | | | | | | |
|---|---|---|---|---|---|---|
| **ਜੋ** | **ਬਰ** | **ਚਹੌਂ** | **ਸੁ** | **ਤੁਮ** | **ਤੇ** | **ਪਾਊਂ ॥** |
| ਜਿਹੜਾ | ਵਰ, ਮੁਰਾਦ | ਚਾਹਵਾਂ | ਉਹ | ਆਪ ਜੀ | ਤੋਂ | ਪਾਵਾਂ |

*...(ਹੇ ਅਕਾਲ ਪੁਰਖ। ਐਸੀ ਮਿਹਰ ਕਰੋ ਕਿ) ਜਿਹੜੀ ਵੀ ਮੁਰਾਦ (ਮੈਂ) ਚਾਹਵਾਂ ਉਹ ਆਪ ਜੀ ਤੋਂ ਹੀ ਪ੍ਰਾਪਤ ਕਰ ਲਵਾਂ।...*

| | | | |
|---|---|---|---|
| **ਸੇਵਕ** | **ਸਿੱਖ** | **ਹਮਾਰੇ** | **ਤਾਰੀਅਹਿ ॥** |
| ਸੇਵਾ ਕਰਨ ਵਾਲੇ | ਸਿੱਖਿਆ ਮੰਨਣ ਵਾਲੇ | ਮੇਰੇ | ਤਾਰ ਦਵੋ |

*...(ਹੇ ਪ੍ਰਭੂ! ਜਿਹੜੇ ਵੀ) ਮੇਰੇ ਸਿੱਖ-ਸੇਵਕ ਹਨ, (ਉਨ੍ਹਾਂ ਦਾ ਸੰਸਾਰ-ਭਵਜਲ ਤੋਂ) ਪਾਰ-ਉਤਾਰਾ ਕਰ ਦਿਓ।...*

| | | | | |
|---|---|---|---|---|
| **ਚੁਨਿ** | **ਚੁਨਿ** | **ਸਤ੍ਰ** | **ਹਮਾਰੇ** | **ਮਾਰੀਅਹਿ ॥੪॥** |
| ਚੁਣ ਕੇ | ਚੁਣ ਕੇ | ਵੈਰੀ | ਮੇਰੇ | ਮਾਰ ਦਿਓ |

*...(ਅਤੇ ਹੇ ਕਰਤਾ ਪੁਰਖ ਜੀ!) ਮੇਰੇ ਦੋਖੀਆਂ ਨੂੰ ਚੁਣ ਚੁਣ ਕੇ ਮਾਰ ਦਿਓ।*

| | | | | |
|---|---|---|---|---|
| **ਆਪ** | **ਹਾਥ** | **ਦੈ** | **ਮੁਝੈ** | **ਉਬਰਿਯੈ ॥** |
| ਆਪਣਾ | ਹੱਥ | ਦੇ ਕੇ | ਮੈਨੂੰ | ਉਬਾਰ ਲਵੋ, ਬਚਾ ਲਵੋ |

*(ਹੇ ਅਕਾਲ ਪੁਰਖ ਜੀ!) ਆਪਣਾ (ਕਿਰਪਾ ਭਰਿਆ) ਹੱਥ ਦੇ ਕੇ ਮੈਨੂੰ (ਭਵ-ਸਾਗਰ ਤੋਂ) ਉਬਾਰ ਲਵੋ...*

| | | | | |
|---|---|---|---|---|
| **ਮਰਨ** | **ਕਾਲ** | **ਕਾ** | **ਤ੍ਰਾਸ** | **ਨਿਵਰਿਯੈ ॥** |
| ਮੌਤ | ਸਮੇਂ | ਦਾ | ਡਰ, ਭੈਅ | ਨਿਵਾਰ ਦਿਓ, ਦੂਰ ਕਰ ਦਿਓ |

*...(ਹੇ ਪਰਮਾਤਮਾ! ਆਪਣੀ ਨਦਰ ਨਾਲ ਮੇਰਾ) ਮਰਨ ਸਮੇਂ ਦਾ ਭੈ ਨਿਵਾਰ ਦਿਓ ਜੀ...*

| | | | |
|---|---|---|---|
| **ਹੂਜੋ** | **ਸਦਾ** | **ਹਮਾਰੇ** | **ਪੱਛਾ ॥** |
| ਹੋ ਜਾਓ | ਹਮੇਸ਼ਾਂ | ਮੇਰੇ | ਪੱਖੀ, ਮਦਦਗਾਰ |

*...(ਹੇ ਪ੍ਰਭੂ! ਤੁਸੀਂ) ਸਦਾ (ਲਈ) ਮੇਰੇ ਮਦਦਗਾਰ ਹੋ ਜਾਓ।...*

| | |
|---|---|
| **ਸ੍ਰੀ** | **ਅਸਿਧੁਜ** |
| ਆਦਰ ਸੂਚਕ ਸ਼ਬਦ | ਅਸਿ+ਧੁਜ= ਜਿਸ ਦੇ ਝੰਡੇ ਤੇ ਕ੍ਰਿਪਾਨ ਦਾ ਨਿਸ਼ਾਨ ਹੈ ਭਾਵ ਅਕਾਲ ਪੁਰਖ |

| | | |
|---|---|---|
| **ਜੂ,** | **ਕਰਿਯਹੁ** | **ਰੱਛਾ ॥੫॥** |
| ਜੀਓ | ਕਰੋ | ਰੱਖਿਆ |

*...(ਹੇ) ਸ੍ਰੀ ਅਸਿਧੁਜ ਜੀ! (ਆਪਣੀ ਮਿਹਰ ਕਰਕੇ ਮੇਰੀ) ਰੱਖਿਆ ਕਰੋ।*

| | | | | |
|---|---|---|---|---|
| **ਰਾਖਿ** | **ਲੇਹੁ** | **ਮੁਹਿ** | **ਰਾਖਨਹਾਰੇ ॥** | |
| ਰੱਖ, ਬਚਾ | ਲਵੋ | ਮੈਨੂੰ | ਰੱਖਣ ਵਾਲੇ | |

*(ਹੇ) ਰੱਖਣਹਾਰ (ਵਾਹਿਗੁਰੂ ਜੀ! ਆਪਣੀ ਕਿਰਪਾ ਨਾਲ) ਮੈਨੂੰ ਬਚਾ ਲਵੋ...*

| | | | |
|---|---|---|---|
| **ਸਾਹਿਬ,** | **ਸੰਤ** | **ਸਹਾਇ,** | **ਪਿਯਾਰੇ ॥** |
| ਮਾਲਕ | ਸਾਧੂਆਂ | ਸਹਾਇਤਾ ਕਰਨ ਵਾਲੇ, ਮਦਦਗਾਰ | ਪਿਆਰੇ |

*...(ਹੇ) ਸੰਤ-ਪੁਰਸ਼ਾਂ ਦੇ ਮਦਦਗਾਰ, ਪਿਆਰੇ ਸਾਹਿਬ ਜੀਓ! (ਬਖਸ਼ਿਸ਼ ਕਰਕੇ ਮੈਨੂੰ ਵੀ ਬਚਾ ਲਵੋ)।...*

| | | | | |
|---|---|---|---|---|
| **ਦੀਨ** | **ਬੰਧੁ** | **ਦੁਸਟਨ** | **ਕੇ** | **ਹੰਤਾ ॥** |
| ਅਨਾਥ | ਸੱਜਣ | ਦੁਸ਼ਟਾਂ | ਦੇ | ਸੰਘਾਰ ਕਰਨ ਵਾਲੇ, ਮਾਰਨ ਵਾਲੇ |

*...(ਹੇ ਪ੍ਰਭੂ ਜੀ! ਤੁਸੀਂ) ਅਨਾਥਾਂ-ਨਿਮਾਣਿਆਂ ਦੇ ਸੱਜਣ ਅਤੇ ਦੁਸ਼ਟਾਂ ਨੂੰ ਮਾਰ-ਮੁਕਾਉਣ ਵਾਲੇ ਹੋ।...*

| | | | | |
|---|---|---|---|---|
| **ਤੁਮਹੋ** | **ਪੁਰੀ** | **ਚਤੁਰ** | **ਦਸ** | **ਕੰਤਾ ॥੬॥** |
| ਤੁਸੀਂ | ਪੁਰੀਆਂ | ਚਾਰ | ਨੌਂ+ਇੱਕ | ਮਾਲਕ, ਸੁਆਮੀ |

*...(ਹੇ ਵਾਹਿਗੁਰੂ ਜੀ!) ਤੁਸੀਂ ਚੌਦਾਂ ਪੁਰੀਆਂ (ਸੱਤ ਆਕਾਸ਼ ਤੇ ਸੱਤ ਪਾਤਾਲ) ਭਾਵ ਸਾਰੇ ਬ੍ਰਹਿਮੰਡ ਦੇ ਮਾਲਕ ਹੋ।*

| | | | | |
|---|---|---|---|---|
| **ਕਾਲ** | **ਪਾਇ** | **ਬ੍ਰਹਮਾ** | **ਬਪੁ** | **ਧਰਾ ॥** |
| ਮਹਾਂ-ਕਾਲ, ਅਕਾਲ ਪੁਰਖ | ਪਾਕੇ | ਬ੍ਰਹਮ ਦੇਵਤਾ | ਸਰੀਰ | ਧਾਰਿਆ |

*...ਅਕਾਲ-ਪੁਰਖ ਦੀ (ਆਗਿਆ) ਪਾਕੇ ਬ੍ਰਹਮਾ ਜੀ ਨੇ ਸਰੀਰ ਧਾਰਿਆ।...*

| | | | |
|---|---|---|---|
| **ਕਾਲ** | **ਪਾਇ** | **ਸਿਵਜੂ** | **ਅਵਤਰਾ ॥** |
| ਮਹਾਂ-ਕਾਲ, ਅਕਾਲ ਪੁਰਖ | ਪਾਕੇ | ਸ਼ਿਵਜੀ | ਜਨਮਿਆ |

*...ਅਕਾਲ-ਪੁਰਖ ਦੀ (ਆਗਿਆ) ਪਾਕੇ ਹੀ ਸ਼ਿਵ ਜੀ ਨੇ ਜਨਮ ਲਿਆ।...*

| | | | | |
|---|---|---|---|---|
| **ਕਾਲ** | **ਪਾਇ** | **ਕਰ** | **ਬਿਸਨੁ** | **ਪ੍ਰਕਾਸਾ॥ (ਪ੍ਰਕਾਸ਼)** |
| ਮਹਾਂ-ਕਾਲ, ਅਕਾਲ ਪੁਰਖ | ਪਾ | ਕੇ | ਵਿਸ਼ਨੂੰ | ਪ੍ਰਕਾਸ਼ ਹੋਇਆ |

*...ਅਕਾਲ-ਪੁਰਖ ਦੀ (ਆਗਿਆ) ਪਾਕੇ ਹੀ ਵਿਸ਼ਨੂ ਜੀ ਦਾ ਪ੍ਰਕਾਸ਼ ਹੋਇਆ।...*

| | | | | |
|---|---|---|---|---|
| **ਸਕਲ** | **ਕਾਲ** | **ਕਾ** | **ਕੀਆ** | **ਤਮਾਸਾ ॥੭॥** |
| ਸਾਰਾ | ਮਹਾਂ-ਕਾਲ, ਅਕਾਲ ਪੁਰਖ਼ | ਦਾ | ਕੀਤਾ ਹੋਇਆ | ਤਮਾਸ਼ਾ, ਖੇਲ੍ਹ |

***...(ਪਰ ਇਹ) ਸਭ, ਮਹਾਂ-ਕਾਲ, ਭਾਵ ਅਕਾਲ ਪੁਰਖ਼ ਦਾ ਕੀਤਾ ਹੋਇਆ ਤਮਾਸ਼ਾ ਹੀ ਹੈ।***

| | | | | |
|---|---|---|---|---|
| **ਜਵਨ** | **ਕਾਲ** | **ਜੋਗੀ** | **ਸਿਵ(ਸ਼ਿਵ)** | **ਕੀਓ ॥** |
| ਜਿਸ | ਮਹਾਂ-ਕਾਲ, ਅਕਾਲ ਪੁਰਖ਼ | ਯੋਗੀ | ਸ਼ਿਵ | ਕੀਤਾ, ਬਣਾਇਆ |

***...ਜਿਸ ਮਹਾਂ-ਕਾਲ, ਭਾਵ ਅਕਾਲ ਪੁਰਖ਼ ਨੇ ਸ਼ਿਵ ਵਰਗੇ ਜੋਗੀ ਨੂੰ ਬਣਾਇਆ...***

| | | | |
|---|---|---|---|
| **ਬੇਦਰਾਜ** | **ਬ੍ਰਹਮਾ** | **ਜੂ** | **ਥੀਓ ॥** |
| ਵੇਦਾਂ ਦਾ ਰਾਜਾ | ਬ੍ਰਹਮ ਦੇਵਤਾ | ਜੀ | ਹੋਇਆ |

***...(ਅਤੇ ਜਿਸ ਅਕਾਲ ਪੁਰਖ਼ ਦੇ ਹੁਕਮ ਤੋਂ) ਵੇਦਾਂ ਦੇ ਰਾਜੇ ਬ੍ਰਹਮਾ ਜੀ ਹੋਏ...***

| | | | | |
|---|---|---|---|---|
| **ਜਵਨ** | **ਕਾਲ** | **ਸਭ** | **ਲੋਕ** | **ਸਵਾਰਾ ॥** |
| ਜਿਸ | ਮਹਾਂ-ਕਾਲ, ਅਕਾਲ ਪੁਰਖ਼ | ਸਾਰੀ | ਲੋਗ | ਸਾਜਿਆ |

***...ਮਹਾਂ-ਕਾਲ ਭਾਵ ਅਕਾਲ-ਪੁਰਖ਼ ਨੇ ਹੀ ਸਭ ਜਗਤ ਨੂੰ ਸਾਜਿਆ-ਸੰਵਾਰਿਆ ਹੈ...***

| | | | |
|---|---|---|---|
| **ਨਮਸਕਾਰ** | **ਹੈ** | **ਤਾਹਿ(ਤਾਹਿਂ)** | **ਹਮਾਰਾ ॥੮॥** |
| ਪ੍ਰਣਾਮ | ਹੋਣ ਦੀ ਕ੍ਰਿਆ | ਤਿਸ ਨੂੰ | ਮੇਰਾ |

***...ਉਸ (ਮਹਾਂ-ਕਾਲ ਭਾਵ ਅਕਾਲ-ਪੁਰਖ਼) ਨੂੰ ਮੇਰਾ ਪ੍ਰਣਾਮ ਹੈ।...***

| | | | | |
|---|---|---|---|---|
| **ਜਵਨ** | **ਕਾਲ** | **ਸਭ** | **ਜਗਤ** | **ਬਨਾਯੋ ॥** |
| ਜਿਸ | ਮਹਾਂ-ਕਾਲ | ਸਾਰਾ | ਸੰਸਾਰ | ਸਿਰਜਿਆ |

***...ਜਿਸ ਮਹਾਂ-ਕਾਲ ਭਾਵ ਅਕਾਲ ਪੁਰਖ਼ ਨੇ ਸਾਰਾ ਸੰਸਾਰ ਸਿਰਜਿਆ ਹੈ...***

| | | | |
|---|---|---|---|
| **ਦੇਵ,** | **ਦੈਤ,** | **ਜੱਛਨ** | **ਉਪਜਾਯੋ ॥** |
| ਦੇਵਤੇ | ਰਾਖ਼ਸ਼ਸ | ਯਕਸ਼ ਦੇਵਤਿਆਂ ਦੀ ਇਕ ਜਾਤੀ | ਪੈਦਾ ਕੀਤੇ |

***...(ਜਿਸ ਅਕਾਲ ਪੁਰਖ਼ ਨੇ) ਦੇਵਤੇ, ਰਾਖ਼ਸ਼ਸ ਅਤੇ ਜਛਾਂ ਆਦਿਕ ਨੂੰ ਪੈਦਾ ਕੀਤਾ ਹੈ...***

| | | | |
|---|---|---|---|
| **ਆਦਿ** | **ਅੰਤਿ** | **ਏਕੈ** | **ਅਵਤਾਰਾ ॥** |
| ਮੁੱਢ, ਆਰੰਭ | ਅਖ਼ੀਰ, ਪਰਲੌ | ਇੱਕੋ | ਅਕਾਲ ਪੁਰਖ਼ |

***...(ਜਿਹੜਾ ਸ੍ਰਿਸ਼ਟੀ ਦੇ) ਆਰੰਭ ਤੋਂ ਲੈਕੇ ਅਖ਼ਿਰ ਤਕ ਭਾਵ ਪਰਲੌ ਤਕ (ਕੇਵਲ) ਇੱਕੋ-ਇੱਕ (ਪੂਜਨੀਕ) ਪਰਮੇਸ਼੍ਵਰ ਹੈ...***

| | | | |
|---|---|---|---|
| **ਸੋਈ** | **ਗੁਰੂ** | **ਸਮਝਿਯਹੁ** | **ਹਮਾਰਾ ॥੯॥** |
| ਉਹੋ ਹੀ | ਸਤਿਗੁਰੂ | ਸਮਝੋ | ਸਾਡਾ |

***...ਸਮਝੋ ਉਹੋ (ਅਕਾਲ-ਪੁਰਖ਼) ਹੀ ਸਾਡਾ ਸਤਿਗੁਰੂ ਹੈ।...***

| | | | | |
|---|---|---|---|---|
| **ਨਮਸਕਾਰ** | **ਤਿਸ** | **ਹੀ** | **ਕੋ** | **ਹਮਾਰੀ ॥** |
| ਪ੍ਰਣਾਮ | ਉਸ | ਨਿਸ਼ਚੇ ਸੂਚਕ ਸ਼ਬਦ | ਨੂੰ | ਮੇਰੀ |

***...ਉਸ (ਮਹਾਂ-ਕਾਲ ਭਾਵ ਅਕਾਲ ਪੁਰਖ਼ ਨੂੰ) ਮੇਰੀ ਨਮਸਕਾਰ ਹੈ...***

| | | | | |
|---|---|---|---|---|
| **ਸਕਲ** | **ਪ੍ਰਜਾ** | **ਜਿਨ** | **ਆਪ** | **ਸਵਾਰੀ ॥** |
| ਸਾਰੀ | ਲੋਕਾਈ | ਜਿਸ ਨੇ | ਖ਼ੁਦ | ਸਿਰਜੀ |

***...ਜਿਸ (ਮਹਾਂ-ਕਾਲ ਭਾਵ ਅਕਾਲ ਪੁਰਖ਼) ਨੇ ਖ਼ੁਦ, ਸਰਬ ਲੋਕਾਈ ਨੂੰ ਸਿਰਜਿਆ-ਸੰਵਾਰਿਆ ਹੈ...***

| | | | | |
|---|---|---|---|---|
| **ਸਿਵਕਨ** | **ਕੋ** | **ਸਿਵਗੁਨ** | **ਸੁਖ** | **ਦੀਓ ॥** |
| ਸੇਵਕਾਂ | ਨੂੰ | ਦੈਵੀ ਗੁਣ | ਆਨੰਦ | ਦਿੱਤਾ ਹੈ |

***...(ਜਿਸ ਅਕਾਲ ਪੁਰਖ਼ ਨੇ ਆਪਣੇ) ਸੇਵਕਾਂ ਨੂੰ ਦੈਵੀ ਗੁਣ ਅਤੇ ਸੁੱਖ-ਆਨੰਦ ਬਖਸ਼ਿਆ ਹੈ...***

| | | | | | |
|---|---|---|---|---|---|
| **ਸ਼ੱਤ੍ਰੁਨ** | **ਕੋ** | **ਪਲ** | **ਮੋ** | **ਬਧ** | **ਕੀਓ ॥੧੦॥** |
| ਸ਼ਤਰੂਆਂ, ਦੁਸ਼ਟਾਂ | ਨੂੰ | ਖ਼ਿਨ | ਵਿਚ | ਮਾਰ | ਦਿੱਤਾ |

***...(ਜਿਸ ਅਕਾਲ-ਪੁਰਖ਼ ਨੇ) ਸ਼ਤਰੂਆਂ ਭਾਵ ਦੁਸ਼ਟਾਂ-ਦੋਖ਼ੀਆਂ ਨੂੰ ਖ਼ਿਨ-ਪਲ ਵਿਚ ਹੀ ਮਾਰ-ਮੁਕਾ ਦਿੱਤਾ ਹੈ।***

| | | | | | |
|---|---|---|---|---|---|
| **ਘਟ** | **ਘਟ** | **ਕੇ** | **ਅੰਤਰ** | **ਕੀ** | **ਜਾਨਤ ॥** |
| ਹਿਰਦੇ | ਹਿਰਦੇ | ਦੇ | ਅੰਦਰ | ਦੀ | ਜਾਣਦਾ, ਬੁੱਝਦਾ |

***...(ਉਹ ਜਾਣੀ-ਜਾਣ ਅਕਾਲ ਪੁਰਖ਼, ਹਰ ਇੱਕ ਜੀਵ) ਦੇ ਹਿਰਦੇ ਦੇ ਅੰਦਰ ਦੀ (ਗਲ) ਜਾਣਦਾ ਹੈ...***

| | | | | |
|---|---|---|---|---|
| **ਭਲੇ** | **ਬੁਰੇ** | **ਕੀ** | **ਪੀਰ** | **ਪਛਾਨਤ ॥** |
| ਚੰਗੇ | ਮਾੜੇ | ਦੀ | ਪੀੜਾ, ਦਰਦ | ਪਛਾਣਦਾ |

*...(ਉਹ ਵਾਹਿਗੁਰੂ) ਚੰਗੇ ਅਤੇ ਮਾੜੇ (ਸਭ ਜੀਵਾਂ ਦੇ ਦਿਲ ਅੰਦਰਲੇ) ਦਰਦ ਨੂੰ ਪਹਿਚਾਣਦਾ ਹੈ...*

| | | | |
|---|---|---|---|
| **ਚੀਟੀ** | **ਤੇ** | **ਕੁੰਚਰ** | **ਅਸਥੂਲਾ ॥** |
| ਕੀੜੀ | ਤੋਂ | ਹਾਥੀ | ਵੱਡੇ ਆਕਾਰ ਵਾਲਾ |

*...(ਉਹ ਨਿੱਕੀ ਜਿਹੀ) ਕੀੜੀ ਤੋਂ ਲੈਕੇ ਵੱਡ-ਆਕਾਰੀ ਹਾਥੀ ਤਕ...*

| | | | | | |
|---|---|---|---|---|---|
| **ਸਭ** | **ਪਰ** | **ਕ੍ਰਿਪਾ** | **ਦ੍ਰਿਸਟਿ** | **ਕਰ** | **ਫੂਲਾ ॥੧੧॥** |
| ਸਭਨਾਂ | ਉਪਰ | ਮਿਹਰ | ਨਿਗ੍ਹਾ | ਕਰਕੇ | ਵਿਗਸਦਾ, ਆਨੰਦਿਤ ਹੁੰਦਾ |

*...ਸਭਨਾਂ ਉਪਰ (ਆਪਣੀ) ਮਿਹਰ ਦੀ ਨਿਗ੍ਹਾ ਕਰਕੇ ਆਨੰਦਿਤ ਹੁੰਦਾ ਹੈ।...*

| | | | | |
|---|---|---|---|---|
| **ਸੰਤਨ** | **ਦੁਖ** | **ਪਾਏ** | **ਤੇ** | **ਦੁਖੀ ॥** |
| ਸੰਤ-ਜਨਾਂ | ਕਸ਼ਟ | ਪਾਉਣ | ਨਾਲ | ਜਿਸ ਨੂੰ ਦੁੱਖ ਹੋਵੇ, ਦੁਖੀਆ |

*...ਸੰਤ-ਜਨਾਂ ਭਾਵ ਸੰਤ ਪੁਰਸ਼ਾਂ ਦੇ ਦੁੱਖ ਪਾਉਣ ਨਾਲ (ਉਹ ਅਕਾਲ-ਪੁਰਖ ਵੀ) ਦੁਖੀ ਹੋ ਜਾਂਦਾ ਹੈ...*

| | | | | |
|---|---|---|---|---|
| **ਸੁਖ** | **ਪਾਏ** | **ਸਾਧਨ** | **ਕੇ** | **ਸੁਖੀ ॥** |
| ਆਨੰਦ, ਖੁਸ਼ੀ | ਪਾਉਣ | ਸਾਧੂਆਂ | ਦੇ | ਸੁੱਖ ਵਿਚ, |

*...(ਅਤੇ) ਸਾਧੂਆਂ ਨੂੰ ਸੁੱਖ ਮਿਲਣ ਨਾਲ (ਉਹ ਵਾਹਿਗੁਰੂ ਵੀ) ਸੁੱਖੀ (ਹੁੰਦਾ ਹੈ।)...*

| | | | | |
|---|---|---|---|---|
| **ਏਕ** | **ਏਕ** | **ਕੀ** | **ਪੀਰ** | **ਪਛਾਨੈਂ ॥** |
| ਇੱਕ | ਇੱਕ | ਦੀ | ਪੀੜਾ, ਦਰਦ | ਪਹਿਚਾਣਦਾ |

*...(ਉਹ ਅਕਾਲ ਪੁਰਖ) ਇੱਕ ਇੱਕ (ਜੀਵ ਦੇ ਹਿਰਦੇ) ਦੀ ਪੀੜਾ ਨੂੰ ਪਹਿਚਾਣਦਾ ਭਾਵ ਅਨੁਭਵ ਕਰਦਾ ਹੈ...*

| | | | | | | |
|---|---|---|---|---|---|---|
| **ਘਟ** | **ਘਟ** | **ਕੇ** | **ਪਟ** | **ਪਟ** | **ਕੀ** | **ਜਾਨੈਂ ॥੧੨॥** |
| ਹਿਰਦੇ | ਚਿੱਤ | ਦੇ | ਅੰਦਰ, ਵਿਚ | ਅੰਦਰ | ਦੀ | ਜਾਣਦਾ |

*...(ਅਤੇ ਉਹ ਅੰਤਰਜਾਮੀ ਅਕਾਲ ਪੁਰਖ਼ ਹਰ ਇੱਕ ਜੀਵ ਦੇ) ਹਿਰਦੇ ਅੰਦਰ ਦੀ (ਗੱਲ ਨੂੰ) ਜਾਣਦਾ ਹੈ।*

| | | | |
|---|---|---|---|
| **ਜਬ** | **ਉਦਕਰਖ** | **ਕਰਾ** | **ਕਰਤਾਰਾ ॥** |
| ਜਦੋਂ | ਪਸਾਰਾ, ਵਿਸਥਾਰ | ਕੀਤਾ | ਕਰਤਾ ਪੁਰਖ਼ ਨੇ |

*...ਜਦੋਂ (ਉਸ) ਕਰਤਾ ਪੁਰਖ਼ ਨੇ (ਆਪਣੀ ਰਚਨਾ ਦਾ) ਵਿਸਥਾਰ ਕੀਤਾ...*

| | | | | |
|---|---|---|---|---|
| **ਪ੍ਰਜਾ** | **ਧਰਤ** | **ਤਬ** | **ਦੇਹ** | **ਅਪਾਰਾ ॥** |
| ਖ਼ਲਕਤ | ਧਾਰ ਲੈਂਦੀ | ਤਦੋਂ | ਸਰੀਰ | ਬੇਅੰਤ, ਅਣਗਿਣਤ |

*...ਤਾਂ ਉਦੋਂ ਖ਼ਲਕਤ ਅਣਗਿਣਤ ਸਰੀਰ ਧਾਰ ਲੈਂਦੀ ਹੈ...*

| | | | | |
|---|---|---|---|---|
| **ਜਬ** | **ਆਕਰਖ** | **ਕਰਤ** | **ਹੋ** | **ਕਬਹੂੰ ॥** |
| ਜਦੋਂ | ਖਿੱਚ ਲੈਣ ਦੀ ਕ੍ਰਿਆ | ਕਰਦੇ | ਸੰਬੋਧਕ | ਕਦੀ |

*...(ਪਰ ਹੇ ਅਕਾਲ ਪੁਰਖ਼ ਜੀ !) ਜਦੋਂ ਕਦੀ (ਤੁਸੀਂ ਆਪਣੇ ਇਸ ਰਚੇ ਹੋਏ ਪਸਾਰੇ ਨੂੰ) ਖਿੱਚ ਲੈਂਦੇ ਹੋ...*

| | | | | | |
|---|---|---|---|---|---|
| **ਤੁਮ** | **ਮੈ** | **ਮਿਲਤ** | **ਦੇਹ** | **ਧਰ** | **ਸਭਹੂੰ ॥੧੩॥** |
| ਤੁਹਾਡੇ | ਵਿਚ | ਸਮਾ ਜਾਂਦੇ | ਸਰੀਰ | ਧਾਰਣ ਵਾਲੇ | ਸਾਰੇ |

*...(ਤਦ ਹੇ ਆਕਲ ਪੁਰਖ਼ ਜੀ !) ਸਾਰੇ ਹੀ ਦੇਹ-ਧਾਰੀ (ਜੀਵ ਫਿਰ ਵਾਪਸ) ਤੁਹਾਡੇ ਵਿਚ ਹੀ ਸਮਾ ਜਾਂਦੇ ਹਨ।*

| | | | | |
|---|---|---|---|---|
| **ਜੇਤੇ** | **ਬਦਨ** | **ਸ੍ਰਿਸਟਿ** | **ਸਭ** | **ਧਾਰੈ ॥** |
| ਜਿਤਨੇ | ਸਰੀਰ | ਸ੍ਰਿਸ਼ਟੀ | ਸਾਰੇ | ਧਾਰਨ ਕਰਦੀ |

*(ਹੇ ਅਕਾਲ ਪੁਰਖ਼ ਜੀ !) ਸਾਰੀ ਸ੍ਰਿਸ਼ਟੀ ਜਿਤਨੇ ਵੀ ਸਰੀਰ ਧਾਰਨ ਕਰਦੀ ਹੈ...*

| | | | |
|---|---|---|---|
| **ਆਪੁ** | **ਆਪਨੀ** | **ਬੂਝ** | **ਉਚਾਰੈ ॥** |
| ਆਪੋ | ਆਪਣੀ | ਬੁੱਧੀ | ਕਥਨ ਕਰਦੇ, ਵਖਿਆਨ ਕਰਦੇ |

*...(ਉਹ) ਆਪੋ ਆਪਣੀ ਬੁੱਧੀ ਅਨੁਸਾਰ ( ਹੇ ਵਾਹਿਗੁਰੂ ! ਆਪ ਜੀ ਦੀ ਵਡਿਆਈ ਦਾ) ਵਖਿਆਨ ਕਰਦੇ ਹਨ...*

| | | | | |
|---|---|---|---|---|
| **ਤੁਮ** | **ਸਭਹੀ** | **ਤੇ** | **ਰਹਤ** | **ਨਿਰਾਲਮ ॥** |
| ਤੁਸੀਂ | ਸਾਰਿਆਂ | ਤੋਂ | ਰਹਿੰਦੇ | ਨਿਰਲੇਪ |

*...(ਪਰ ਵਾਹਿਗੁਰੂ ਜੀ) ਤੁਸੀਂ (ਇਨ੍ਹਾਂ) ਸਾਰੀਆਂ (ਵਡਿਆਈਆਂ ਆਦਿਕ) ਤੋਂ ਨਿਰਲੇਪ ਰਹਿੰਦੇ ਹੋ...*

| | | | | |
|---|---|---|---|---|
| **ਜਾਨਤ** | **ਬੇਦ** | **ਭੇਦ** | **ਅਰ** | **ਆਲਮ ॥੧੪॥** |
| ਜਾਣਦੇ | ਵੇਦ, ਧਰਮ-ਗ੍ਰੰਥ | ਭੇਤ, ਰਹੱਸ | ਅਤੇ | ਵਿਦਵਾਨ |

*...(ਅਤੇ) ਇਸ ਰਹੱਸ ਨੂੰ (ਕੇਵਲ) ਧਰਮ-ਗ੍ਰੰਥ ਅਤੇ ਵਿਦਵਾਨ-ਪੁਰਸ਼ ਹੀ ਜਾਣਦੇ ਹਨ।...*

| | | |
|---|---|---|
| **ਨਿਰੰਕਾਰ** | **ਨ੍ਰਿਬਿਕਾਰ** | **ਨਿਰਲੰਭ ॥** |
| ਨਿਰ-ਆਕਾਰ | ਵਿਕਾਰਾਂ ਤੋਂ ਰਹਿਤ | ਨਿਰ+ਅਲੰਭ, ਭਾਵ ਆਸਰੇ ਤੋਂ ਰਹਿਤ |

*...(ਅਕਾਲ ਪੁਰਖ਼ ਕਿਸੇ ਵੀ ਪ੍ਰਕਾਰ ਦੇ ਸਥੂਲ) ਸਰੂਪ ਤੋਂ ਰਹਿਤ ਹੈ, ਵਿਕਾਰਾਂ ਤੋਂ ਰਹਿਤ ਅਤੇ ਕਿਸੀ ਤਰ੍ਹਾਂ ਦੇ ਆਸਰੇ ਤੋਂ ਵੀ ਮੁਕਤ ਹੈ ਭਾਵ ਉਸ ਨੂੰ ਕਿਸੇ ਹੋਰ ਦੇ ਆਸਰੇ ਦੀ ਲੋੜ ਨਹੀਂ...*

| | | | |
|---|---|---|---|
| **ਆਦਿ** | **ਅਨੀਲ** | **ਅਨਾਦਿ** | **ਅਸੰਭ ॥** |
| ਮੁੱਢ, ਆਰੰਭ | ਰੰਗ-ਰਹਿਤ | ਅਨ+ਆਦਿ ਭਾਵ ਆਦਿ-ਰਹਿਤ | ਜਨਮ-ਰਹਿਤ |

*...(ਉਹ ਪਰਮਾਤਮਾ ਸਭ ਸ੍ਰਿਸ਼ਟੀ ਦਾ) ਮੁੱਢ ਹੈ, ਰੂਪ-ਰੰਗ ਤੋਂ ਰਹਿਤ ਹੈ, (ਪਰ ਉਹ ਆਪ) ਆਦਿ-ਰਹਿਤ ਹੈ ਅਤੇ ਜਨਮ ਤੋਂ ਵੀ ਮੁਕਤ ਹੈ (ਕਿਉਂਕਿ ਉਹ ਤਾਂ ਸੁਤੇ-ਪ੍ਰਕਾਸ਼ ਹੈ)...*

| | | | | |
|---|---|---|---|---|
| **ਤਾ** | **ਕਾ** | **ਮੂੜ੍ਹ** | **ਉਚਾਰਤ** | **ਭੇਦਾ ॥** |
| ਉਸ | ਦਾ | ਮੂਰਖ਼ | ਉਚਾਰਦੇ, ਵਖਿਆਨਦੇ | ਭੇਤ, ਰਹੱਸ |

*...ਮੱਤ-ਹੀਣ (ਵਿਅਕਤੀ) ਉਸ (ਵਾਹਿਗੁਰੂ ਦਾ) ਭੇਤ ਉਚਾਰਦੇ ਹਨ, ਭਾਵ ਉਸ ਦਾ ਰਹੱਸ ਦੱਸਣ ਦੀ ਕੋਸ਼ਿਸ਼ ਕਰਦੇ ਹਨ...*

| | | | | | |
|---|---|---|---|---|---|
| **ਜਾ** | **ਕੌ** | **ਭੇਵ** | **ਨ** | **ਪਾਵਤ** | **ਬੇਦਾ ॥੧੫॥** |
| ਜਿਸ | ਦਾ | ਭੇਦ, ਰਹੱਸ | ਨਹੀਂ | ਪਾ ਸਕਦੇ | ਵੇਦ ਅਥਵਾ ਬੇਦਾਚਾਰੀਆ |

*...ਜਿਸ (ਕਰਤਾ ਪੁਰਖ਼ ਦਾ) ਭੇਤ, ਵੇਦ ਜਾਂ ਬੇਦਾਚਾਰੀਆ ਆਦਿਕ ਵੀ ਨਹੀਂ ਪਾ ਸਕਦੇ।*

| | | | | |
|---|---|---|---|---|
| **ਤਾ** | **ਕੌ** | **ਕਰਿ** | **ਪਾਹਨ** | **ਅਨੁਮਾਨਤ ॥** |
| ਤਿਸ | ਨੂੰ | ਕਰਕੇ, ਬਣਾ ਕੇ | ਪੱਥਰ | ਅਨੁਮਾਨਦੇ, ਕਿਆਸ ਕਰਦੇ |

*...(ਪਰ ਲੋਗ) ਉਸ (ਅਕਾਲ ਪੁਰਖ਼ ਦੀ) ਪੱਥਰ (ਦੀ ਮੂਰਤੀ) ਬਣਾ ਕੇ (ਉਸ ਨੂੰ ਭਗਵਾਨ) ਅਨੁਮਾਨਦੇ ਹਨ...*

| | | | | | |
|---|---|---|---|---|---|
| **ਮਹਾ** | **ਮੂੜ੍ਹ** | **ਕਛੁ** | **ਭੇਦ** | **ਨ** | **ਜਾਨਤ ॥** |
| ਅਤਿਅੰਤ | ਮੂਰਖ਼, ਬੇਵਕੂਫ਼ | ਕੁਝ | ਭੇਤ, ਰਹੱਸ | ਨਹੀਂ | ਜਾਣਦੇ |

*...(ਅਜਿਹੇ) ਮਹਾਂ-ਮੂਰਖ਼ (ਲੋਕ ਕਰਤਾ ਪੁਰਖ਼ ਬਾਰੇ) ਕੋਈ ਵੀ ਭੇਤ ਨਹੀਂ ਜਾਣਦੇ...*

| | | | | |
|---|---|---|---|---|
| **ਮਹਾਦੇਵ** | **ਕੌ** | **ਕਹਤ** | **ਸਦਾ** | **ਸਿਵ ॥** |
| ਮਹਾਂ ਯੋਗੀ, ਸ਼ਿਵ ਜੀ | ਨੂੰ | ਕਹਿੰਦੇ | ਹਮੇਸ਼ਾਂ | ਪਰਮੇਸ਼੍ਵਰ |

***...(ਅਜਿਹੇ ਮੂਰਖ ਲੋਕ) ਹਮੇਸ਼ਾਂ ਸ਼ਿਵ ਜੀ ਨੂੰ ਪਰਮੇਸ਼੍ਵਰ ਕਹਿੰਦੇ ਹਨ...***

| | | | | |
|---|---|---|---|---|
| **ਨਿਰੰਕਾਰ** | **ਕਾ** | **ਚੀਨਤ** | **ਨਹਿ** | **ਭਿਵ ॥੧੬॥** |
| ਨਿਰ-ਆਕਾਰ (ਪ੍ਰਭੂ) | ਦਾ | ਪਹਿਚਾਣਦੇ | ਨਹੀਂ | ਭੇਤ, ਰਹੱਸ |

***...(ਅਜਿਹੇ ਲੋਗ ਆਪਣੀਆਂ ਮੂਰਖਤਾਈਆਂ ਕਰਕੇ) ਨਿਰ-ਆਕਾਰ (ਪਰਮਾਤਮਾ) ਦਾ ਰਹੱਸ ਨਹੀਂ ਪਹਿਚਾਣਦੇ।***

| | | | | |
|---|---|---|---|---|
| **ਆਪੁ** | **ਆਪਨੀ** | **ਬੁਧਿ** | **ਹੈ** | **ਜੇਤੀ ॥** |
| ਖ਼ੁਦ | ਆਪਣੀ | ਸਮਝ, ਬੁੱਧੀ | ਹੋਣ ਦੀ ਕ੍ਰਿਆ | ਜਿੰਨੀ |

***...ਜਿਤਨੀ (ਜਿਤਨੀ) ਕਿਸੇ ਦੀ ਆਪੋ ਆਪਣੀ ਸਮਝ ਹੈ...***

| | | | | |
|---|---|---|---|---|
| **ਬਰਨਤ** | **ਭਿੰਨ** | **ਭਿੰਨ** | **ਤੁਹਿ** | **ਤੇਤੀ ॥** |
| ਵਰਨਣ ਕਰਦੇ | ਵੱਖਰੀ | ਵੱਖਰੀ | ਤੈਨੂੰ | ਉਤਨੀ |

***...(ਹੇ ਵਾਹਿਗੁਰੂ! ਉਹ) ਉਤਨਾ ਉਤਨਾ ਹੀ ਵੱਖੋ ਵੱਖਰੀ ਤਰ੍ਹਾਂ ਤੈਨੂੰ ਵਖਿਆਨਦੇ ਹਨ, ਅਥਵਾ ਤੇਰੇ ਬਾਰੇ ਵਰਨਣ ਕਰਦੇ ਹਨ...***

| | | | | |
|---|---|---|---|---|
| **ਤੁਮਰਾ** | **ਲਖਾ** | **ਨ** | **ਜਾਇ** | **ਪਸਾਰਾ ॥** |
| ਤੇਰਾ | ਲਖਿਆ, ਜਾਣਿਆ | ਨਹੀਂ | ਜਾ ਸਕਦਾ | ਵਿਸਥਾਰ |

***...ਪਰ (ਹੇ ਪਰਮਾਤਮਾ!) ਤੇਰੇ (ਰਚੇ ਹੋਏ) ਪਸਾਰੇ ਨੂੰ (ਕਿਸੇ ਕੋਲੋਂ ਵੀ) ਜਾਣਿਆ ਨਹੀਂ ਜਾ ਸਕਦਾ...***

| | | | | |
|---|---|---|---|---|
| **ਕਿਹ** | **ਬਿਧਿ** | **ਸਜਾ** | **ਪ੍ਰਥਮ** | **ਸੰਸਾਰਾ ॥੧੭॥** |
| ਕਿਸ | ਤਰੀਕੇ ਨਾਲ | ਸਿਰਜਿਆ | ਪਹਿਲਾਂ | ਸੰਸਾਰ ਨੂੰ |

***...(ਕਿ) ਪਹਿਲਾਂ-ਪਹਿਲ ਕਿਸ ਤਰੀਕੇ ਨਾਲ (ਕਰਤਾ ਪੁਰਖ ਨੇ ਇਸ) ਸ੍ਰਿਸ਼ਟੀ ਨੂੰ ਸਿਰਜਿਆ...***

| | | | |
|---|---|---|---|
| **ਏਕੈ** | **ਰੂਪ** | **ਅਨੂਪ** | **ਸਰੂਪਾ ॥** |
| ਇੱਕੋ | ਸੁੰਦਰ | ਅਨੂਪਮ, ਬੇਮਿਸਾਲ | ਸੁੰਦਰ ਸ਼ਕਲ ਵਾਲਾ |

***...ਬੇਮਿਸਾਲ ਸੁੰਦਰ ਸਰੂਪ ਵਾਲਾ ਇੱਕੋ-ਇੱਕ (ਪਰਮਾਤਮਾ)...***

| | | | | |
|---|---|---|---|---|
| **ਰੰਕ** | **ਭਯੋ** | **ਰਾਵ** | **ਕਹੀ** | **ਭੂਪਾ ॥** |
| ਕੰਗਾਲ | ਹੋਇਆ | ਰਾਉ, ਅਮੀਰ | ਕਿਤੇ | ਰਾਜਾ |

*...ਕਿਤੇ ਕੰਗਾਲ (ਬਣਿਆ) ਹੋਇਆ ਹੈ, ਕਿਤੇ ਅਮੀਰ ਅਤੇ ਕਿਤੇ ਰਾਜਾ ਹੈ।...*

| | | | |
|---|---|---|---|
| **ਅੰਡਜ** | **ਜੇਰਜ** | **ਸੇਤਜ** | **ਕੀਨੀ ॥** |
| ਅੰਡੇ ਤੋਂ | ਜੇਰ ਤੋਂ | ਪਸੀਨੇ ਅਥਵਾ ਸਲ੍ਹਾਬ ਤੋਂ | ਕੀਤੀ |

*...(ਉਸ ਕਰਤਾ ਪੁਰਖ਼ ਨੇ ਇਸ ਸੰਸਾਰ ਦੇ ਜੀਵਾਂ ਦੀ ਉਤਪੱਤੀ) ਅੰਡਿਆਂ ਤੋਂ (ਪੰਛੀ ਆਦਿਕ), ਜੇਰ ਤੋਂ (ਮਨੁੱਖ ਅਤੇ ਦੁਧਾਰੂ ਪਸ਼ੂ ਆਦਿਕ) ਅਤੇ ਮੁੜ੍ਹਕੇ ਅਥਵਾ ਸਲ੍ਹਾਬ ਤੋਂ (ਜੂੰਆਂ ਅਤੇ ਹੋਰ ਕੀੜੇ ਮਕੌੜੇ ਆਦਿਕ) ਕੀਤੀ ਹੈ...*

| | | | | |
|---|---|---|---|---|
| **ਉਤਭੁਜ** | **ਖਾਨਿ** | **ਬਹੁਰ** | **ਰਚਿ** | **ਦੀਨੀ ॥੧੮॥** |
| ਧਰਤੀ ਚੋਂ | ਖਾਣੀਆਂ, ਉਤਪੱਤੀ ਦੇ ਸਰੋਤ | ਫਿਰ | ਰਚ | ਦਿੱਤੀ |

*...ਧਰਤੀ ਵਿਚੋਂ ਪੈਦਾ ਹੋਣ ਵਾਲੀ ਬਨਸਪਤੀ ਆਦਿਕ (ਭਾਵ ਅੰਡਜ, ਜੇਰਜ, ਸੇਤਜ ਅਤੇ ਉਤਭੁਜ ਚਾਰੇ) ਖਾਣੀਆਂ ਬਣਾਕੇ, ਇਨ੍ਹਾਂ ਵਿਚੋਂ ਫਿਰ (ਅਕਾਲ ਪੁਰਖ਼ ਨੇ ਆਪਣੀ ਰਚਨਾ ਨੂੰ) ਸਿਰਜ ਦਿੱਤਾ।*

| | | | | |
|---|---|---|---|---|
| **ਕਹੂੰ** | **ਫੂਲ** | **ਰਾਜਾ** | **ਹ੍ਵੈ** | **ਬੈਠਾ ॥** |
| ਕਿਤੇ | (ਕਮਲ) ਫੁੱਲ | ਬ੍ਰਹਮਾ | ਹੋਕੇ | ਟਿਕਿਆ |

*...ਪਰਮਾਤਮਾ ਕਿਤੇ ਕਮਲ ਫੁੱਲ ਵਿਚੋਂ ਪੈਦਾ ਹੋਇਆ ਬ੍ਰਹਮਾ ਬਣ ਕੇ ਬੈਠਾ ਹੋਇਆ ਹੈ...*

| | | | | |
|---|---|---|---|---|
| **ਕਹੂੰ** | **ਸਿਮਟਿ** | **ਭਿਯੋ** | **ਸੰਕਰ** | **ਇਕੈਠਾ ॥** |
| ਕਿਤੇ | ਸਮੇਟ ਕੇ | ਬਣਿਆ | ਸ਼ਿਵਜੀ | ਇਕੱਠਾ ਕਰਨ ਵਾਲਾ, ਲੈਅ ਕਰਨ ਵਾਲਾ |

*...ਕਿਤੇ (ਸਭ ਸ੍ਰਿਸ਼ਟੀ ਨੂੰ) ਸਮੇਟ ਕੇ ਵਿਨਾਸ਼ ਕਰਨ ਵਾਲਾ ਸ਼ਿਵਜੀ ਬਣਿਆ (ਹੋਇਆ ਹੈ)...*

| | | | |
|---|---|---|---|
| **ਸਗਰੀ** | **ਸ੍ਰਿਸਟਿ** | **ਦਿਖਾਇ** | **ਅਚੰਭਵ ॥** |
| ਸਾਰੀ | ਸ੍ਰਿਸ਼ਟੀ | ਦਿਖਾ ਰਿਹਾ | ਹੈਰਾਨ ਕਰਨ ਵਾਲਾ (ਤਮਾਸ਼ਾ) |

*...(ਕਿਤੇ ਆਪਣੀ ਸਾਜੀ ਹੋਈ) ਸਾਰੀ ਸ੍ਰਿਸ਼ਟੀ ਦਾ ਅਚੰਭਿਤ ਭਾਵ ਹੈਰਾਨ ਕਰਨ ਵਾਲਾ (ਤਮਾਸ਼ਾ) ਦਿਖਾ ਰਿਹਾ ਹੈ...*

| | | |
|---|---|---|
| **ਆਦਿ** | **ਜੁਗਾਦਿ** | **ਸਰੂਪ** |
| ਮੁੱਢ, ਸ਼ੁਰੂਆਤ | ਜੁਗਾਂ ਦੇ ਆਰੰਭ ਤੋ ਵੀ ਪਹਿਲਾਂ | ਸੁੰਦਰ ਸ਼ਕਲ |

**ਸੁਯੰਭਵ ॥੧੯॥**
ਸੁਤੇ-ਪ੍ਰਕਾਸ਼, ਆਪਣੇ ਆਪ ਤੋਂ ਪ੍ਰਕਾਸ਼ਿਤ

***...ਆਪਣੇ ਆਪ ਤੋਂ ਪ੍ਰਕਾਸ਼ਮਾਨ (ਉਹ) ਸੁੰਦਰ ਸਰੂਪ ਵਾਲਾ (ਅਕਾਲ ਪੁਰਖ ਸ੍ਰਿਸ਼ਟੀ ਰਚਨਾ ਦੀ) ਸ਼ੁਰੂਆਤ ਤੋਂ ਵੀ ਪਹਿਲਾਂ (ਮੌਜੂਦ ਸੀ) ਅਤੇ ਜੁਗਾਂ, ਭਾਵ ਸਮੇਂ ਦੇ ਆਰੰਭ ਤੋਂ (ਪਹਿਲਾਂ ਵੀ ਮੌਜੂਦ ਸੀ।)...***

| **ਅਬ** | **ਰੱਛਾ** | **ਮੇਰੀ** | **ਤੁਮ** | **ਕਰੋ ॥** |
|---|---|---|---|---|
| ਹੁਣ | ਰੱਖਿਆ | ਮੈਂ ਦੀ | ਤੁਸੀਂ | ਕਰਹੁ |

***(ਹੇ ਅਕਾਲ ਪੁਰਖ ਜੀ!) ਹੁਣ ਤੁਸੀਂ ਮੇਰੀ (ਹਰ ਪ੍ਰਕਾਰ) ਰੱਖਿਆ ਕਰੋ।...***

| **ਸਿੱਖ** | **ਉਬਾਰਿ** | **ਅਸਿੱਖ** | **ਸੰਘਰੋ ॥** |
|---|---|---|---|
| ਗੁਰੂ ਦੀ ਸਿੱਖਿਆ ਅਨੁਸਾਰ ਚਲਣ ਵਾਲੇ | ਉਬਾਰ ਲਵੋ, ਬਚਾ ਲਵੋ | ਗੁਰੂ ਤੋਂ ਬੇਮੁੱਖ | ਨਾਸ਼ ਕਰੋ |

***...(ਆਪ ਜੀ) ਗੁਰਸਿੱਖਾਂ ਨੂੰ (ਸੰਸਾਰ ਦੇ ਭਵ-ਸਾਗਰ ਤੋਂ) ਉਬਾਰ ਲਵੋ ਅਤੇ ਬੇਮੁੱਖਾਂ ਦਾ ਨਾਸ਼ ਕਰੋ...***

| **ਦੁਸ਼ਟ** | **ਜਿਤੇ** | **ਉਠਵਤ** | **ਉਤਪਾਤਾ ॥** |
|---|---|---|---|
| ਭੈੜੇ, ਕੁਕਰਮੀ | ਜਿਤਨੇ | ਉਠਦੇ | ਉਪੱਦਰੀ, ਫ਼ਸਾਦੀ |

***...ਜਿਤਨੇ ਵੀ ਦੁਸ਼ਟ, ਉਪੱਦਰ ਕਰਨ ਅਥਵਾ ਬੇਚੈਨੀ ਫੈਲਾਉਣ ਲਈ ਉਠਦੇ ਹਨ...***

| **ਸਕਲ** | **ਮਲੇਛ** | **ਕਰੋ** | **ਰਣ** | **ਘਾਤਾ ॥੨੦॥** |
|---|---|---|---|---|
| ਸਭਨਾਂ | ਕੁਕਰਮੀ | ਕਰ ਦਿਓ | ਯੁੱਧ | ਘਾਤ ਕਰ ਦਿਓ |

***...(ਉਨ੍ਹਾਂ) ਸਭਨਾਂ ਮਲੇਛਾਂ ਦਾ ਰਣ-ਤੱਤੇ ਵਿਚ ਘਾਤ ਕਰ ਦਿਓ ਭਾਵ ਉਨਾਂ ਦਾ ਨਾਸ਼ ਕਰ ਦਿਓ।...***

| **ਜੇ,** | **ਅਸਿਧੁਜ** | **ਤਵ** | **ਸਰਨੀ** | **ਪਰੇ ॥** |
|---|---|---|---|---|
| ਜਿਹੜੇ | ਅਸ+ਧੁਜ ਭਾਵ ਝੰਡੇ ਉਤੇ ਖੜਗ ਦੇ ਨਿਸ਼ਾਨ ਵਾਲਾ | ਤੇਰੀ | ਸ਼ਰਨ ਵਿਚ | ਆ ਪਏ |

***...(ਹੇ) ਝੰਡੇ ਉਤੇ ਖੜਗ ਦੇ ਨਿਸ਼ਾਨ ਵਾਲੇ ਮਹਾਂਕਾਲ! ਭਾਵ ਅਕਾਲ ਪੁਰਖ ਜੀ, ਜਿਹੜੇ (ਵੀ ਜੀਵ) ਤੇਰੀ ਸ਼ਰਨੀ ਆ ਪਏ ਹਨ...***

| | | | | | |
|---|---|---|---|---|---|
| **ਤਿਨ** | **ਕੇ** | **ਦੁਸ਼ਟ** | **ਦੁਖਿਤ** | **ਹ੍ਵੈ** | **ਮਰੇ ॥** |
| ਤਿਨ੍ਹਾਂ | ਦੇ | ਦੋਖ਼ੀ | ਦੁੱਖੀ | ਹੋਕੇ | ਮਰ ਗਏ |

*...(ਹੇ ਪਰਮਾਤਮਾ!) ਉਨ੍ਹਾਂ ਦੇ ਦੋਖ਼ੀ ਦੁਖ਼ੀ ਹੋਕੇ (ਆਪਣੀ ਮੌਤੇ ਆਪ ਹੀ) ਮਰ ਗਏ ਹਨ...*

| | | | | |
|---|---|---|---|---|
| **ਪੁਰਖ** | **ਜਵਨ** | **ਪਗ** | **ਪਰੇ** | **ਤਿਹਾਰੇ ॥** |
| ਪੁਰਸ਼, ਮਨੁੱਖ | ਜਿਹੜੇ | ਚਰਨੀਂ, ਪੈਰੀਂ | ਪੈ ਗਏ | ਤੁਹਾਡੇ |

*...(ਹੇ ਕਰਤਾ ਪੁਰਖ ਜੀ!) ਜਿਹੜੇ ਮਨੁੱਖ ਤੁਹਾਡੇ ਚਰਨੀਂ ਪੈ ਗਏ ਹਨ...*

| | | | | | |
|---|---|---|---|---|---|
| **ਤਿਨ** | **ਕੇ** | **ਤੁਮ** | **ਸੰਕਟ** | **ਸਭ** | **ਟਾਰੇ ॥੨੧॥** |
| ਤਿਨ੍ਹਾਂ | ਦੇ | ਤੁਸੀਂ | ਕਸ਼ਟ, ਦੁੱਖ | ਸਾਰੇ | ਟਾਲ ਦਿੱਤੇ, ਨਿਵਾਰ ਦਿੱਤੇ |

*...ਉਨ੍ਹਾਂ ਦੇ ਸਭ ਕਸ਼ਟ ਤੁਸੀਂ (ਆਪ ਹੀ) ਦੂਰ ਕਰ ਦਿੱਤੇ ਹਨ।*

| | | | | | | |
|---|---|---|---|---|---|---|
| **ਜੋ** | **ਕਲਿ** | **ਕੋ** | **ਇਕ** | **ਬਾਰ** | **ਧਿਐ** | **ਹੈ ॥** |
| ਜਿਹੜਾ | ਅਕਾਲ | ਦਾ | ਇੱਕ | ਵਾਰੀ | ਧਿਆਉਂਦਾ | ਹੋਣ ਦੀ ਕ੍ਰਿਆ |

*...ਜਿਹੜਾ ਇੱਕ ਵਾਰੀ ਵੀ ਅਕਾਲ ਨੂੰ (ਇੱਕ-ਚਿੱਤ ਹੋ ਕੇ) ਧਿਆਉਂਦਾ ਭਾਵ ਸਿਮਰਦਾ ਹੈ...*

| | | | | | |
|---|---|---|---|---|---|
| **ਤਾ** | **ਕੇ** | **ਕਾਲ** | **ਨਿਕਟਿ** | **ਨਹਿ** | **ਐਹੈ ॥** |
| ਉਸ | ਦੇ | ਯਮ | ਨਜ਼ਦੀਕ | ਨਹੀਂ | ਆਉਂਦੀ |

*...(ਪਰਮੇਸ਼੍ਵਰ ਦੀ ਕਿਰਪਾ ਦੁਆਰਾ) ਕਾਲ ਉਸ ਦੇ ਨਜ਼ਦੀਕ ਨਹੀਂ ਆ ਸਕਦਾ...*

| | | | | |
|---|---|---|---|---|
| **ਰੱਛਾ** | **ਹੋਇ** | **ਤਾਹਿ** | **ਸਭ** | **ਕਾਲਾ ॥** |
| ਰੱਖਿਆ | ਹੁੰਦੀ | ਉਸ ਦੀ | ਸਰਬ | ਸਮਿਆਂ ਵਿਚ |

*...(ਅਤੇ) ਉਸ ਦੀ ਸਰਬ ਸਮਿਆਂ ਵਿਚ (ਪਰਮਾਤਮਾ ਵਲੋਂ) ਰੱਖਿਆ ਹੁੰਦੀ ਹੈ...*

| | | | |
|---|---|---|---|
| **ਦੁਸਟ** | **ਅਰਿਸਟ** | **ਟਰੇਂ** | **ਤਤਕਾਲਾ ॥੨੨॥** |
| ਦੋਖ਼ੀ, ਕੁਕਰਮੀ | ਬਿਪਤਾ, ਮੁਸੀਬਤ | ਟਲ ਜਾਂਦੇ | ਤੁਰੰਤ, ਖ਼ਿਨ ਮਾਤਰ ਵਿਚ |

*...(ਉਸ ਦੇ ਜੀਵਨ ਵਿਚੋਂ) ਦੁਸ਼ਟ-ਦੋਖ਼ੀ ਅਤੇ ਮੁਸੀਬਤਾਂ ਖ਼ਿਨ ਮਾਤਰ ਵਿਚ ਟਲ ਜਾਂਦੇ ਹਨ।...*

| | | | | |
|---|---|---|---|---|
| **ਕ੍ਰਿਪਾ** | **ਦ੍ਰਿਸਟਿ** | **ਤਨ** | **ਜਾਹਿ** | **ਨਿਹਰਿਹੋ ॥** |
| ਮਿਹਰ | ਨਜ਼ਰ | ਨਾਲ | ਜਿਸ ਨੂੰ | ਨਿਹਾਰਦੇ ਹੋ, ਵੇਖਦੇ ਹੋ |

***(ਹੇ ਵਾਹਿਗੁਰੂ ਜੀ ! ਤੁਸੀਂ) ਜਿਸ ਨੂੰ (ਵੀ ਆਪਣੀ) ਮਿਹਰ ਭਰੀ ਨਜ਼ਰ ਨਾਲ ਵੇਖਦੇ ਹੋ...***

| | | | | | |
|---|---|---|---|---|---|
| **ਤਾ** | **ਕੇ** | **ਤਾਪ** | **ਤਨਕ** | **ਮੋ** | **ਹਰਿਹੋ ॥** |
| ਉਸ | ਦੇ | ਸੰਤਾਪ | ਖ਼ਿਨ-ਮਾਤਰ | ਵਿਚ | ਹਰ ਲੈਂਦੇ ਹੋ |

***...(ਉਸ ਦੇ ਸਭ) ਸੰਤਾਪ (ਆਧਿ, ਉਪਾਧਿ, ਬਿਆਧਿ) ਖ਼ਿਨ-ਮਾਤਰ ਵਿਚ ਹੀ ਹਰ ਲੈਂਦੇ ਹੋ, ਭਾਵ ਖ਼ਤਮ ਕਰ ਦਿੰਦੇ ਹੋ...***

| | | | | | |
|---|---|---|---|---|---|
| **ਰਿੱਧਿ** | **ਸਿੱਧਿ** | **ਘਰ** | **ਮੋ** | **ਸਭ** | **ਹੋਈ ॥** |
| ਰਿਧੀਆਂ | ਸਿੱਧੀਆਂ | ਨਿਵਾਸ | ਵਿਚ | ਸਾਰੀਆਂ | ਹੋ ਜਾਂਦੀਆਂ |

***...(ਅਤੇ ਆਪ ਜੀ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਉਸ ਦੇ) ਘਰ ਵਿਚ ਸਭ ਤਰ੍ਹਾਂ ਦੀਆਂ ਰਿੱਧੀਆਂ-ਸਿੱਧੀਆਂ ਆ ਜਾਂਦੀਆਂ ਹਨ...***

| | | | | | |
|---|---|---|---|---|---|
| **ਦੁਸ਼ਟ** | **ਛਾਹ** | **ਛ੍ਵੈ** | **ਸਕੈ** | **ਨ** | **ਕੋਈ ॥੨੩॥** |
| ਦੋਖ਼ੀ, ਕੁਕਰਮੀ | ਪਰਛਾਵਾਂ | ਛੂਹ | ਸਕਦਾ | ਨਹੀਂ | ਇੱਕ ਵੀ |

***...(ਅਤੇ) ਕੋਈ ਵੀ ਦੁਸ਼ਟ-ਦੋਖ਼ੀ (ਉਸ ਦੇ) ਪਰਛਾਵੇਂ ਤਕ ਨੂੰ ਨਹੀਂ ਛੂਹ ਸਕਦਾ।...***

| | | | | |
|---|---|---|---|---|
| **ਏਕ** | **ਬਾਰ** | **ਜਿਨ** | **ਤੁਮੈ** | **ਸੰਭਾਰਾ ॥** |
| ਇੱਕ | ਵਾਰੀ | ਜਿਸ ਨੇ | ਤੁਹਾਨੂੰ | ਸੰਭਾਲਿਆ, ਅਰਾਧਿਆ |

***(ਹੇ ਅਕਾਲ ਪੁਰਖ਼ ਜੀ !) ਜਿਸ ਨੇ ਇੱਕ ਵਾਰੀ ਵੀ (ਇੱਕ ਚਿੱਤ ਹੋਕੇ) ਤੁਹਾਨੂੰ ਅਰਾਧਿਆ ਹੈ...***

| | | | | |
|---|---|---|---|---|
| **ਕਾਲ** | **ਫਾਸ** | **ਤੇ** | **ਤਾਹਿ** | **ਉਬਾਰਾ ॥** |
| ਯਮ | ਫਾਹੀ | ਤੋਂ | ਉਸ ਨੂੰ | ਉਬਾਰ ਲਿਆ, ਬਚਾ ਲਿਆ |

***...(ਤੁਸੀਂ) ਉਸ ਨੂੰ ਯਮ ਦੀ ਫਾਹੀ ਤੋਂ ਬਚਾ ਲਿਆ ਹੈ...***

| | | | | |
|---|---|---|---|---|
| **ਜਿਨ** | **ਨਰ** | **ਨਾਮ** | **ਤਿਹਾਰੋ** | **ਕਹਾ ॥** |
| ਜਿਸ | ਮਨੁੱਖ | ਨਾਉਂ | ਤੁਹਾਡਾ | ਕਿਹਾ, ਸਿਮਰਿਆ |

***...(ਹੇ ਵਾਹਿਗੁਰੂ !) ਜਿਸ ਵੀ ਮਨੁੱਖ ਨੇ ਤੁਹਾਡਾ ਨਾਮ ਸਿਮਰਿਆ ਹੈ...***

| | | | | |
|---|---|---|---|---|
| **ਦਾਰਿਦ** | **ਦੁਸਟ** | **ਦੋਖ** | **ਤੇ** | **ਰਹਾ ॥੨੪॥** |
| ਦਲਿੱਦਰ | ਕੁਕਰਮੀਆਂ | ਦੋਖੀਆਂ | ਤੋਂ | ਰਹਿ ਗਿਆ, ਬਚ ਗਿਆ |

***...(ਉਹ) ਕੰਗਾਲੀ ਅਤੇ ਦੁਸ਼ਟਾਂ-ਦੋਖੀਆਂ ਤੋਂ ਬਚ ਗਿਆ ਹੈ।...***

| | | | | |
|---|---|---|---|---|
| **ਖੜਗ** | **ਕੇਤ** | **ਮੈ** | **ਸਰਣਿ** | **ਤਿਹਾਰੀ ॥** |
| ਤਲਵਾਰ | ਝੰਡਾ | ਮੈਂ | ਸ਼ਰਣ ਵਿਚ | ਤੁਹਾਡੀ |

***(ਹੇ) ਖੜਗ-ਚਿਨ੍ਹ ਦੇ ਝੰਡੇ ਵਾਲੇ ਮਹਾਂ-ਕਾਲ! ਭਾਵ ਅਕਾਲ ਪੁਰਖ ਜੀ, ਮੈਂ ਤੁਹਾਡੀ ਸ਼ਰਣ ਵਿਚ (ਆਇਆ ਹਾਂ।)...***

| | | | | |
|---|---|---|---|---|
| **ਆਪ** | **ਹਾਥ** | **ਦੈ** | **ਲੇਹੁ** | **ਉਬਾਰੀ ॥** |
| ਆਪਣਾ | ਹੱਥ | ਦੇ ਕੇ | ਲਵੋ | ਉਬਾਰ, ਬਚਾ |

***...(ਤੁਸੀਂ) ਆਪਣਾ ਹੱਥ ਦੇ ਕੇ (ਮੈਨੂੰ ਸੰਸਾਰ ਦੇ ਭਵ-ਸਾਗਰ ਤੋਂ) ਬਚਾ ਲਵੋ ਜੀ...***

| | | | | |
|---|---|---|---|---|
| **ਸਰਬ** | **ਠੌਰ** | **ਮੋ** | **ਹੋਹੁ** | **ਸਹਾਈ ॥** |
| ਸਭਨਾਂ | ਥਾਵਾਂ | ਮੈਨੂੰ | ਹੋਵੋ | ਮਦਦਗਾਰ |

***...(ਹੇ ਦਇਆਲੂ ਪ੍ਰਭੂ!) ਸਭਨੀਂ ਥਾਈਂ ਮੈਨੂੰ ਸਹਾਈ ਹੋਵੋ...***

| | | | | |
|---|---|---|---|---|
| **ਦੁਸਟ** | **ਦੋਖ** | **ਤੇ** | **ਲੇਹੁ** | **ਬਚਾਈ ॥੨੫॥** |
| ਕੁਕਰਮੀਆਂ | ਦੋਖੀਆਂ | ਤੋਂ | ਲਵੋ | ਬਚਾ, ਉਬਾਰ |

***...(ਹੇ ਕ੍ਰਿਪਾ-ਨਿਧਾਨ! ਆਪਣੀ ਮਿਹਰ ਕਰਕੇ) ਦੁਸ਼ਟਾਂ-ਦੋਖੀਆਂ ਤੋਂ (ਮੈਨੂੰ) ਰੱਖ ਲਵੋ ਜੀ।***

**ਸ੍ਵੈਯਾ ॥**

| | | | | |
|---|---|---|---|---|
| **ਪਾਂਇ** | **ਗਹੇ** | **ਜਬ** | **ਤੇ** | **ਤੁਮਰੇ,** |
| ਚਰਨ, ਪੈਰ | ਪਕੜੇ | ਜਦੋਂ | ਤੋਂ | ਤੁਹਾਡੇ |

| | | | | | | |
|---|---|---|---|---|---|---|
| **ਤਬ** | **ਤੇ** | **ਕੋਊ** | **ਆਂਖ** | **ਤਰੇ** | **ਨਹੀਂ** | **ਆਨਯੋ ॥** |
| ਤਦੋਂ | ਤੋਂ | ਕੋਈ | ਅੱਖ | ਥਲੇ | ਨਹੀਓਂ | ਲਿਆਂਦਾ |

***...(ਹੇ ਅਕਾਲ ਪੁਰਖ!) ਜਦੋਂ ਤੋਂ (ਮੈਂ) ਤੁਹਾਡੇ ਚਰਨ ਪਕੜੇ ਹਨ, ਉਦੋਂ ਤੋਂ (ਮੈਂ ਹੋਰ ਕਿਸੇ ਦੇਵੀ-ਦੇਵਤੇ ਆਦਿਕ ਨੂੰ ਆਪਣੀ) ਅੱਖ ਥਲੇ ਨਹੀਂ ਲਿਆਂਦਾ (ਭਾਵ ਮੇਰਾ ਨਿਸ਼ਚਾ ਕੇਵਲ ਤੇ ਕੇਵਲ ਤੁਹਾਡੇ ਤੇ ਹੀ ਹੈ)...***

| | |
|---|---|
| **ਰਾਮ** | **ਰਹੀਮ** |
| (ਹਿੰਦੂ ਮੱਤ ਦੇ ਅਵਤਾਰ) ਰਾਮ ਜੀ | (ਇਸਲਾਮ ਦੇ ਬਾਨੀ) ਮੁਹੰਮਦ ਸਾਹਿਬ |

| | |
|---|---|
| **ਪੁਰਾਨ** | **ਕੁਰਾਨ,** |
| (੧੮) ਪੁਰਾਣ | ਇਸਲਾਮ ਦਾ ਧਰਮ ਗ੍ਰੰਥ |

| | | | | | |
|---|---|---|---|---|---|
| **ਅਨੇਕ** | **ਕਹੈਂ** | **ਮਤ** | **ਏਕ** | **ਨ** | **ਮਾਨਜੋ ॥** |
| ਅਣਗਿਣਤ, ਅਨੇਕਾਂ ਹੀ | ਕਹਿੰਦੇ ਹਨ | ਸਿਧਾਂਤ | ਇੱਕ | ਨਹੀਂ | ਮੰਨਿਆ, ਵਿਸ਼ਵਾਸ਼ ਕੀਤਾ |

***...ਰਾਮ ਚੰਦ੍ਰ ਜੀ, ਮੁਹੰਮਦ ਸਾਹਿਬ, ਹਿੰਦੂ ਮੱਤ ਦੇ ਧਰਮ ਗ੍ਰੰਥ, ਪੁਰਾਣ ਆਦਿਕ ਅਤੇ ਇਸਲਾਮ ਦਾ ਧਰਮ ਗ੍ਰੰਥ ਕੁਰਾਨ, ਅਨੇਕਾਂ ਹੀ ਸਿਧਾਂਤ ਦਰਸਾਉਂਦੇ ਹਨ, (ਪਰ ਮੈਂ ਉਨ੍ਹਾਂ ਵਿਚੋਂ) ਇੱਕ ਤੇ ਵੀ ਵਿਸ਼ਵਾਸ਼ ਨਹੀਂ ਕੀਤਾ...***

| | | | |
|---|---|---|---|
| **ਸਿੰਮ੍ਰਿਤਿ** | **ਸਾਸਤ੍ਰ** | **ਬੇਦ** | **ਸਭੈ,** |
| (੨੭) ਸਿਮਰਤੀਆਂ | (ਛੇ) ਸ਼ਾਸਤ੍ਰ | (ਚਾਰ) ਵੇਦ | ਸਾਰੇ |

| | | | | | | |
|---|---|---|---|---|---|---|
| **ਬਹੁ** | **ਭੇਦ** | **ਕਹੈਂ,** | **ਹਮ** | **ਏਕ** | **ਨ** | **ਜਾਨਜੋ ॥** |
| ਬਹੁਤ, ਅਨੇਕਾਂ | ਭੇਤ, ਰਹੱਸ | ਕਹਿੰਦੇ ਹਨ | ਅਸੀਂ | ਇੱਕ | ਨਹੀਂ | ਜਾਣਿਆ, ਸਮਝਿਆ |

***...ਹਿੰਦੂ ਮੱਤ ਦੇ ਧਰਮ ਗ੍ਰੰਥਾਂ ਦੀਆਂ ੨੭ ਸਿਮਰਤੀਆਂ, ਛੇ ਸ਼ਾਸਤ੍ਰ ਅਤੇ ਚਾਰੇ ਵੇਦ, ਸਾਰੇ ਹੀ ਅਨੇਕਾਂ ਰਹੱਸ ਦਸਦੇ ਹਨ, (ਪਰ) ਮੈਂ (ਤੁਹਾਡੇ ਤੋਂ ਸਿਵਾ ਕਿਸੇ) ਇੱਕ ਨੂੰ ਵੀ ਨਹੀਂ ਜਾਣਿਆ ਭਾਵ ਕਿਸੇ ਇੱਕ ਤੇ ਵੀ ਵਿਸ਼ਵਾਸ਼ ਨਹੀਂ ਲਿਆਂਦਾ...***

| | | | | |
|---|---|---|---|---|
| **ਸ੍ਰੀ** | **ਅਸਿਪਾਨ** | **ਕ੍ਰਿਪਾ** | **ਤੁਮਰੀ** | **ਕਰਿ,** |
| ਮਹਾਂਕਾਲ | ਸ਼ਸਤ੍ਰਧਾਰੀ | ਮਿਹਰ, ਦਇਆ | ਤੁਹਾਡੀ | ਕਰਕੇ, ਸਦਕਾ |

| | | | | | |
|---|---|---|---|---|---|
| **ਮੈ** | **ਨ** | **ਕਹਜੋ** | **ਸਭ** | **ਤੋਹਿ** | **ਬਖਾਨਜੋ ॥** |
| ਖ਼ੁਦ | ਨਹੀਂ | ਕਿਆ, ਆਖਿਆ | ਸਾਰਾ ਕੁਝ | ਤੁਸੀਂ | ਕਿਹਾ, ਦਸਿਆ |

***...(ਹੇ) ਸ਼ਸਤ੍ਰਧਾਰੀ ਮਹਾਂ-ਕਾਲ! ਭਾਵ ਅਕਾਲ ਪੁਰਖ ਜੀ, (ਇਹ ਸਭ ਕੁਝ) ਤੁਹਾਡੀ ਕਿਰਪਾ ਦਾ ਸਦਾ ਹੀ ਹੈ, ਮੈਂ ਕੁਝ ਵੀ ਨਹੀਂ ਕਿਹਾ, ਸਾਰਾ ਕੁਝ ਤੁਸੀਂ ਹੀ ਉਚਾਰਿਆ ਹੈ।...***

**ਦੋਹਰਾ ॥**

| | | | | |
|---|---|---|---|---|
| **ਸਗਲ** | **ਦੁਆਰ** | **ਕਉ** | **ਛਾਡਿ** | **ਕੈ,** |
| ਸਾਰਿਆਂ | ਦਰਵਾਜ਼ਿਆਂ | ਨੂੰ | ਛੱਡ | ਕੇ |

| | | |
|---|---|---|
| **ਗਹਿਓ** | **ਤੁਹਾਰੋ** | **ਦੁਆਰ ॥** |
| ਪਕੜਿਆ | ਤੁਹਾਡਾ | ਦਰਵਾਜ਼ਾ |

*...(ਹੇ ਅਕਾਲ ਪੁਰਖ਼ ਜੀ !) ਸਭਨਾਂ ਦਰਾਂ ਨੂੰ ਛੱਡ ਕੇ (ਮੈਂ) ਤੁਹਾਡੇ ਦਰ ਨੂੰ ਫੜਿਆ ਹੈ...*

| | | | | |
|---|---|---|---|---|
| **ਬਾਂਹਿ** | **ਗਹੇ** | **ਕੀ** | **ਲਾਜ** | **ਅਸ,** |
| ਬਾਂਹ | ਫੜੀ | ਦੀ | ਲੱਜਿਆ | ਹੈ |

| | | |
|---|---|---|
| **ਗੋਬਿੰਦ** | **ਦਾਸ** | **ਤੁਹਾਰ ॥** |
| ਗੋਬਿੰਦ(ਸਿੰਘ) | ਸੇਵਕ | ਤੁਹਾਡਾ |

*...(ਹੇ ਅਕਾਲ ਪੁਰਖ਼ ਜੀ। ਹੁਣ) ਬਾਂਹ ਫੜੀ ਦੀ ਲੱਜਿਆ (ਆਪ ਜੀ ਨੂੰ ਹੀ) ਹੈ, (ਕਿਉਂਕਿ) ਗੋਬਿੰਦ ਸਿੰਘ ਤੁਹਾਡਾ ਹੀ ਦਾਸ ਹੈ।*

| | | |
|---|---|---|
| **ਰਾਮਕਲੀ** | **ਮਹਲਾ** | **੩** |
| ਰਾਗ ਦਾ ਨਾਮ | ਪਾਤਸ਼ਾਹੀ | ਤੀਸਰੀ |

## ਅਨੰਦੁ
ਬਾਣੀ ਦਾ ਸਿਰਲੇਖ

| | |
|---|---|
| **ੴ(ਇਕ ਓਅੰਕਾਰ)** | **ਸਤਿ,** *(ਸੱਤ)* |
| ਇਕ ਪਰਮ-ਆਤਮਾ (ਓਅੰਕਾਰ) ਨਿਰੰਤਰ ਸਰਬ-ਵਿਆਪਕ ਹੈ। | (ਪਰਮਾਤਮ ਹੋਂਦ) ਸਦਾ ਸੱਚ ਹੈ |

| | |
|---|---|
| **ਗੁਰ** | **ਪ੍ਰਸਾਦਿ** ॥ *(ਪ੍ਰਸਾਦ)* |
| ਗਿਆਨਮਈ ਗੁਰੂ ਸਰੂਪ(ਓਅੰਕਾਰ) | ਕਿਰਪਾ ਸਰੂਪ ਓਅੰਕਾਰ(ਗੁਰੂ ਰਾਹੀਂ) ਕਿਰਪਾ ਕਰਦਾ |

***ਓਅੰਕਾਰ (ਪਰਮਾਤਮਾ) ਇਕ ਤੇ ਕੇਵਲ ਇਕ ਹੈ। ਓਅੰਕਾਰ ਦੇ ਸਰੂਪ ਦੀ ਹੋਂਦ (ਸਦੀਵ-ਕਾਲ ਤੋਂ) ਹੈ। ਗੁਰੂ ਸਰੂਪ ਓਅੰਕਾਰ ਆਪਣੀ ਕ੍ਰਿਪਾ-ਦ੍ਰਿਸ਼ਟੀ ਰਾਹੀਂ ਸਾਧਕ ਨੂੰ ਨਿਹਾਲ ਨਿਹਾਲ ਕਰ ਦਿੰਦੇ ਹਨ।***

| | | | |
|---|---|---|---|
| **ਅਨੰਦੁ** *(ਅਨੰਦ)* | **ਭਇਆ** | **ਮੇਰੀ** | **ਮਾਏ,** |
| ਆਤਮਿਕ ਖੇੜਾ | ਹੋ ਗਿਆ | ਆਪਣੀ, ਖ਼ੁਦ ਦੀ | ਮਾਂ |

| | | |
|---|---|---|
| **ਸਤਿਗੁਰੂ** | **ਮੈ** | **ਪਾਇਆ** ॥ |
| ਸਤਿ ਸਰੂਪ ਗੁਰੂ | ਖ਼ੁਦ | ਪਾ ਲਿਆ ਹੈ, ਪ੍ਰਾਪਤ ਕਰ ਲਿਆ ਹੈ |

***(ਹੇ) ਮੇਰੀ ਮਾਂ! (ਮੇਰੇ ਅੰਤਹਕਰਣ ਵਿਚ) ਆਤਮਿਕ ਖਿੜਾਉ ਪੈਦਾ ਹੋ ਗਿਆ ਹੈ ਭਾਵ ਮੈਂ ਆਨੰਦਿਤ ਹੋ ਗਿਆ ਹਾਂ, ਕਿਉਂਕਿ ਮੈਂ ਸਤਿਗੁਰੂ ਪ੍ਰਾਪਤ ਕਰ ਲਿਆ ਹੈ...***

| | | | | |
|---|---|---|---|---|
| **ਸਤਿਗੁਰੁ** *(ਸਤਗੁਰ)* | **ਤ** | **ਪਾਇਆ** | **ਸਹਜ** | **ਸੇਤੀ,** |
| ਸਤਿ ਸਰੂਪ ਗੁਰੂ | ਤਾਂ | ਪ੍ਰਾਪਤ ਕੀਤਾ | ਸਹਿਜ (ਸਾਧਨਾ) | ਨਾਲ |

| | | |
|---|---|---|
| **ਮਨਿ***(ਮਨ)* | **ਵਜੀਆ***(ਵਜੀਆਂ)* | **ਵਾਧਾਈਆ** ॥ *(ਵਾਧਾਈਆਂ)* |
| ਚਿੱਤ ਵਿਚ | ਗੂੰਜੀਆਂ, ਪ੍ਰਗਟ ਹੋਈਆਂ | ਖੁਸ਼ੀਆਂ, ਖੇੜੇ, ਚੜ੍ਹਦੀ ਕਲਾ |

***...(ਮੈਂ) ਸਤਿਗੁਰੂ ਨੂੰ ਸਹਿਜ ਸਾਧਨਾ ਅਥਵਾ ਆਤਮਿਕ ਅਡੋਲਤਾ ਰਾਹੀਂ ਪ੍ਰਾਪਤ ਕੀਤਾ ਹੈ, (ਇਸ ਨਾਲ ਮੇਰੇ) ਚਿੱਤ ਵਿਚ ਖੁਸ਼ੀਆਂ-ਖੇੜਿਆਂ ਦੀਆਂ ਗੂੰਜਾਂ ਪੈਣ ਲਗ ਗਈਆਂ ਹਨ...***

| | | | |
|---|---|---|---|
| **ਰਾਗ** | **ਰਤਨ** | **ਪਰਵਾਰ** | **ਪਰੀਆ,** *(ਪਰੀਆਂ)* |
| ਸੰਗੀਤਕ ਸੁਰ-ਪ੍ਰਬੰਧ | ਕੀਮਤੀ ਪੱਥਰ | ਟੱਬਰ | ਰਾਗਣੀਆਂ |

| | | |
|---|---|---|
| **ਸਬਦ** *(ਸ਼ਬਦ)* | **ਗਾਵਣ** | **ਆਈਆ** *(ਆਈਆਂ)* ॥ |
| ਨਾਦ-ਧੁਨੀ, ਪ੍ਰਭੂ ਦੀ ਸਿਫ਼ਤ ਸਲਾਹ | ਗਾਉਣ | ਆ ਗਈਆਂ |

***...(ਇਸ ਖੁਸ਼ੀਆਂ-ਖੇੜਿਆਂ ਦੇ ਮਾਹੌਲ ਕਰਕੇ) ਰਾਗ ਅਤੇ ਰਾਗਣੀਆਂ ਆਪਣੇ ਪਰਿਵਾਰਾਂ (ਸਮੇਤ ਪਰਮਾਤਮਾ ਦੀ) ਸਿਫ਼ਤ-ਸਲਾਹ ਗਾਉਣ ਲਈ ਆ ਗਈਆਂ ਹਨ...***

| | | | | |
|---|---|---|---|---|
| **ਸਬਦੋ** *(ਸ਼ਬਦੋ)* | **ਤ** *(ਤ)* | **ਗਾਵਹੁ** | **ਹਰੀ** | **ਕੇਰਾ,** |
| ਸ਼ਬਦ | ਤਾਂ | ਗਾਇਨ ਕਰੋ | ਪਰਮਾਤਮਾ | ਦਾ |

| | | |
|---|---|---|
| **ਮਨਿ** *(ਮਨ)* | **ਜਿਨੀ** *(ਜਿਨ੍ਹੀ)* | **ਵਸਾਇਆ**॥ |
| ਚਿੱਤ ਵਿਚ | ਜਿਨ੍ਹਾਂ ਨੇ | ਟਿਕਾਇਆ |

***...(ਇਸ ਖੁਸ਼ੀ ਦੇ ਮਾਹੌਲ ਵਿਚ) ਜਿਨ੍ਹਾਂ ਨੇ (ਆਪਣੇ) ਚਿੱਤ ਵਿਚ (ਕਰਤਾ ਪੁਰਖ ਨੂੰ) ਵਸਾਇਆ ਹੈ, (ਉਹ ਆਵੇ) ਅਤੇ ਪ੍ਰਭੂ ਦੀ ਹੀ ਸਿਫ਼ਤ ਸਲਾਹ ਦਾ ਗਾਇਨ ਕਰੋ...***

| | | | |
|---|---|---|---|
| **ਕਹੈ** | **ਨਾਨਕੁ** *(ਨਾਨਕ)* | **ਅਨੰਦੁ** *(ਅਨੰਦ)* | **ਹੋਆ,** |
| ਆਖ਼ਦਾ, ਕਹਿੰਦਾ | ਨਾਨਕ | ਆਤਮਿਕ ਖੇੜਾ | ਹੋ ਗਿਆ |

| | | |
|---|---|---|
| **ਸਤਿਗੁਰੂ** | **ਮੈ** *(ਮੈਂ)* | **ਪਾਇਆ** ॥੧॥ |
| ਸਤਿ ਸਰੂਪ ਗੁਰੂ | ਖ਼ੁਦ | ਪ੍ਰਾਪਤ ਕਰ ਲਿਆ |

***...ਨਾਨਕ ਆਖ਼ਦਾ ਹੈ ਕਿ (ਮੇਰੇ ਚਿੱਤ ਵਿਚ) ਆਤਮਿਕ ਖਿੜਾਉ ਪੈਦਾ ਹੋ ਗਿਆ ਹੈ, ਕਿਉਂਕਿ ਮੈਂ ਸਤਿਗੁਰੂ ਨੂੰ ਪ੍ਰਾਪਤ ਲਿਆ ਹੈ।***

| | | |
|---|---|---|
| **ਏ** | **ਮਨ** | **ਮੇਰਿਆ** |
| ਹੇ | ਚਿੱਤ | ਮੇਰੇ |

| | | | | |
|---|---|---|---|---|
| **ਤੂ** *(ਤੂੰ)* | **ਸਦਾ** | **ਰਹੁ** | **ਹਰਿ** *(ਹਰ)* | **ਨਾਲੇ** ॥ |
| ਆਪ, ਤੁਸੀਂ | ਹਮੇਸ਼ਾਂ | ਰਵ੍ਹੋ | ਪ੍ਰਭੂ | ਨਾਲ, ਸੰਗ, ਸਾਥ |

***ਹੇ ਮੇਰੇ ਮਨਾਂ! ਤੂੰ ਸਦਾ ਪ੍ਰਭੂ-ਸੰਗ (ਜੁੜਿਆ) ਰਹਿ..***

| | | | | | |
|---|---|---|---|---|---|
| **ਹਰਿ** *(ਹਰ)* | **ਨਾਲਿ** *(ਨਾਲ)* | **ਰਹੁ** | **ਤੂ** *(ਤੂੰ)* | **ਮੰਨ** | **ਮੇਰੇ** |
| ਪ੍ਰਭੂ | ਨਾਲ, ਸੰਗ | ਰਵ੍ਹੋ | ਆਪ, ਤੁਸੀਂ | ਚਿੱਤ | ਆਪਣੇ |

| | | |
|---|---|---|
| **ਦੂਖ** | **ਸਭਿ** *(ਸਭ)* | **ਵਿਸਾਰਣਾ** ॥ |
| ਕਸ਼ਟ | ਸਾਰੇ | ਵਿਸਾਰਣ ਵਾਲਾ, ਭੁਲਾ ਦੇਣ ਵਾਲਾ |

*...(ਹੇ) ਮੇਰੇ ਮਨਾਂ ! ਤੂੰ (ਸਿਰਫ਼) ਪ੍ਰਭੂ ਨਾਲ ਹੀ (ਜੁੜਿਆ) ਰਹੁ, ਕਿਉਂਕਿ (ਉਹ) ਸਭ ਦੁਖਾਂ-ਕਲੇਸ਼ਾਂ ਨੂੰ ਦੂਰ ਕਰ ਦੇਣ ਵਾਲਾ ਹੈ...*

| | | | |
|---|---|---|---|
| **ਅੰਗੀਕਾਰੁ** *(ਅੰਗੀਕਾਰ)* | **ਓਹੁ** *(ਓਹ)* | **ਕਰੇ** | **ਤੇਰਾ,** |
| ਕਬੂਲ, ਸਵੀਕਾਰ | ਉਹ(ਪ੍ਰਭੂ) | ਕਰੇਗਾ | ਤੁਹਾਡਾ |

| | | |
|---|---|---|
| **ਕਾਰਜ** | **ਸਭਿ** *(ਸਭ)* | **ਸਵਾਰਣਾ ॥** |
| ਕੰਮ | ਸਾਰੇ | ਸੰਵਾਰਣ ਵਾਲਾ, ਪੂਰੇ ਕਰਨ ਵਾਲਾ |

*...ਉਹ ਅਕਾਲ ਪੁਰਖ਼ਤ ਨੂੰ ਪਰਵਾਨ ਕਰੇਗਾ ਅਤੇ (ਉਹੀ) ਸਭ ਕਾਰਜਾਂ ਦਾ ਸਵਾਰਣਹਾਰ ਹੈ, ਭਾਵ ਤੇਰੇ ਸਭ ਕੰਮਾਂ ਨੂੰ ਉਹੀ ਪੂਰਿਆਂ ਕਰਨ ਦੇ ਸਮਰਥ ਹੈ..*

| | | | |
|---|---|---|---|
| **ਸਭਨਾ** | **ਗਲਾ** *(ਗੱਲਾਂ)* | **ਸਮਰਥੁ** *(ਸਮਰਥ)* | **ਸੁਆਮੀ,** |
| ਸਾਰੀਆਂ | ਕੰਮ, ਕਾਰਜ | ਸ਼ਕਤੀਵਾਨ, ਕੰਮ ਕਰਣ ਜੋਗ | ਮਾਲਕ |

| | | | |
|---|---|---|---|
| **ਸੋ** | **ਕਿਉ** *(ਕਿਉਂ)* | **ਮਨਹੁ** *(ਮਨਹੁੰ)* | **ਵਿਸਾਰੇ ॥** |
| ਉਸ ਨੂੰ | ਕਾਹਤੇ | ਮਨਵਿਚੋਂ | ਵਿਸਾਰਦਾ ਹੈ, ਭੁਲਾਉਂਦਾ ਹੈਂ |

*...(ਤੂੰ ਇਹ ਸਮਝ ਕਿ ਉਹ) ਸੁਆਮੀ (ਪ੍ਰਭੂ) ਸਭ ਕਾਰਜ (ਪੂਰਿਆਂ ਕਰਨ ਦੇ) ਸਮਰੱਥ ਹੈ, (ਫਿਰ ਤੂੰ) ਕਿਉਂ ਉਸ ਨੂੰ (ਆਪਣੇ) ਚਿੱਤ ਵਿਚੋਂ ਵਿਸਾਰਦਾ ਹੈਂ...*

| | | | |
|---|---|---|---|
| **ਕਹੈ** | **ਨਾਨਕੁ** *(ਨਾਨਕ)* | **ਮੰਨ** | **ਮੇਰੇ,** |
| ਕਹਿੰਦਾ, ਆਖ਼ਦਾ | ਨਾਨਕ | ਚਿੱਤ | ਆਪਣੇ |

| | | | |
|---|---|---|---|
| **ਸਦਾ** | **ਰਹੁ** | **ਹਰਿ** *(ਹਰ)* | **ਨਾਲੇ ॥੨॥** |
| ਹਮੇਸ਼ਾਂ | ਰਵ੍ਹੋ | ਪ੍ਰਭੂ | ਨਾਲ, ਸੰਗ, ਸਾਥ |

*...ਨਾਨਕ ਆਖ਼ਦਾ ਹੈ ਕਿ (ਹੇ) ਮੇਰੇ ਮਨਾਂ ! ਤੂੰ ਸਦਾ ਪ੍ਰਭੂ-ਸੰਗ (ਜੁੜਿਆ) ਰਹਿ।*

| | |
|---|---|
| **ਸਾਚੇ** | **ਸਾਹਿਬਾ,** |
| ਸੱਚੇ, ਸਦਾ-ਸਥਿਰ ਰਹਿਣ ਵਾਲੇ | ਮਾਲਕ-ਪ੍ਰਭੂ |

| | | | |
|---|---|---|---|
| **ਕਿਆ** | **ਨਾਹੀ** *(ਨਾਹੀਂ)* | **ਘਰਿ** *(ਘਰ)* | **ਤੇਰੈ ॥** |
| ਕੀ | ਨਹੀਂ | ਘਰ ਵਿਚ | ਤੇਰੇ, ਤੁਹਾਡੇ |

*(ਹੇ) ਸਦਾ-ਸਥਿਰ ਰਹਿਣ ਵਾਲੇ ਮਾਲਕਾ। ਤੇਰੇ ਘਰ ਵਿਚ ਕੀ ਨਹੀਂ ਹੈ?*

| | | | | | |
|---|---|---|---|---|---|
| **ਘਰਿ** *(ਘਰ)* | **ਤ** | **ਤੇਰੈ** | **ਸਭੁ** *(ਸਭ)* | **ਕਿਛੁ** *(ਕਿਛ)* | **ਹੈ,** |
| ਘਰ ਵਿਚ | ਤਾਂ | ਤੁਹਾਡੇ | ਸਾਰਾ | ਕੁਝ | ਹੋਣ ਦੀ ਕ੍ਰਿਆ |

| | | | |
|---|---|---|---|
| **ਜਿਸੁ** *(ਜਿਸ)* | **ਦੇਹਿ** *(ਦੇਹਂ)* | **ਸੁ** | **ਪਾਵਏ ॥** |
| ਜਿਸ ਨੂੰ | ਦਿੰਦਾ, ਬਖਸ਼ਦਾ | ਉਹੀ | ਪਾਉਂਦਾ ਹੈ, ਪ੍ਰਾਪਤ ਕਰਦਾ ਹੈ |

***...(ਵਾਹਿਗੁਰੂ ਜੀ!) ਤੇਰੇ ਘਰ ਵਿਚ ਤਾਂ ਸਭੋ ਕੁਝ ਹੈ, (ਪ੍ਰੰਤੂ) ਜਿਸ ਨੂੰ ਤੂੰ ਦਿੰਦਾ ਹੈਂ, ਉਹੋ ਹੀ (ਤੇਰੀਆਂ ਇਨ੍ਹਾਂ ਦਾਤਾਂ ਨੂੰ) ਪ੍ਰਾਪਤ ਕਰਦਾ ਹੈ...***

| | | | |
|---|---|---|---|
| **ਸਦਾ** | **ਸਿਫਤਿ** *(ਸਿਫ਼ਤ)* | **ਸਲਾਹ** | **ਤੇਰੀ,** |
| ਹਮੇਸ਼ਾਂ | ਵਡਿਆਈ | ਉਪਮਾ | ਤੁਹਾਡੀ |

| | | |
|---|---|---|
| **ਨਾਮੁ** *(ਨਾਮ)* | **ਮਨਿ** *(ਮਨ)* | **ਵਸਾਵਏ ॥** |
| (ਪ੍ਰਭੂ) ਨਾਉਂ | ਚਿੱਤ ਵਿਚ | ਵਸਾਉਂਦਾ, ਟਿਕਾਉਂਦਾ |

***...(ਤੇਰੀ ਰਹਿਮਤ ਦੁਆਰਾ ਹੀ ਉਹ ਫਿਰ) ਹਮੇਸ਼ਾਂ ਤੇਰੀ ਸਿਫ਼ਤ-ਸਲਾਹ ਕਰਦਾ ਹੈ ਅਤੇ (ਆਪਣੇ) ਹਿਰਦੇ ਅੰਦਰ(ਪ੍ਰਭੂ) ਨਾਮ ਨੂੰ ਟਿਕਾਉਂਦਾ ਹੈ...***

| | | | | |
|---|---|---|---|---|
| **ਨਾਮੁ** *(ਨਾਮ)* | **ਜਿਨ** | **ਕੈ** | **ਮਨਿ** *(ਮਨ)* | **ਵਸਿਆ,** |
| (ਪ੍ਰਭੂ) ਨਾਉਂ | ਜਿਨ੍ਹਾਂ | ਦੇ | ਮਨ ਵਿਚ | ਟਿਕਿਆ |

| | | |
|---|---|---|
| **ਵਾਜੇ** | **ਸਬਦ***(ਸ਼ਬਦ)* | **ਘਨੇਰੇ ॥** |
| ਵੱਜਦੇ | ਸ਼ਬਦ-ਧੁਨੀ ਦੇ | ਬਹੁਤ |

***...(ਪ੍ਰਭੂ) ਨਾਮ ਜਿਨ੍ਹਾਂ ਦੇ ਹਿਰਦੇ ਅੰਦਰ ਵਸ ਗਿਆ ਹੈ, ਉਨ੍ਹਾਂ ਦੇ (ਅੰਤਹਕਰਣ ਵਿਚ ਵਾਹਿਗੁਰੂ ਦੀ ਸਿਫ਼ਤ-ਸਲਾਹ ਵਾਲੀ) ਸ਼ਬਦ-ਧੁਨੀ ਦੇ ਬਹੁਤ ਵਾਜੇ (ਵੱਜਦੇ ਹਨ)...***

| | | | |
|---|---|---|---|
| **ਕਹੈ** | **ਨਾਨਕੁ** *(ਨਾਨਕ)* | **ਸਚੇ** | **ਸਾਹਿਬ,** |
| ਕਹਿੰਦਾ, ਆਖ਼ਦਾ | ਨਾਨਕ | ਸੱਚੇ, ਸਦਾ-ਸਥਿਰ ਰਹਿਣ ਵਾਲੇ | ਮਾਲਕ-ਪ੍ਰਭੂ |

| | | | |
|---|---|---|---|
| **ਕਿਆ** | **ਨਾਹੀ** | **ਘਰਿ** *(ਘਰ)* | **ਤੇਰੈ ॥੩॥** |
| ਕੀ | ਨਹੀਂ | ਘਰ ਵਿਚ | ਤੇਰੇ, ਤੁਹਾਡੇ |

***ਨਾਨਕ ਆਖ਼ਦਾ ਹੈ ਕਿ (ਹੇ) ਸਦਾ-ਸਥਿਰ ਰਹਿਣ ਵਾਲੇ ਮਾਲਕਾ! ਤੇਰੇ ਘਰ ਵਿਚ ਕੀ ਨਹੀਂ ਹੈ?***

| | | | |
|---|---|---|---|
| **ਸਾਚਾ** | **ਨਾਮੁ** *(ਨਾਮ)* | **ਮੇਰਾ** | **ਆਧਾਰੋ ॥** |
| ਸੱਚਾ, ਸਦਾ ਸਥਿਰ | (ਪ੍ਰਭੂ) ਨਾਉਂ | ਆਪਣਾ | ਆਧਾਰ, ਸਹਾਰਾ, ਆਸਰਾ |

***(ਅਕਾਲ ਪੁਰਖ ਦਾ) ਸਦਾ-ਸਥਿਰ ਨਾਮ ਹੀ ਮੇਰੇ (ਜੀਵਨ ਦਾ) ਆਸਰਾ ਹੈ...***

| | | | |
|---|---|---|---|
| **ਸਾਚੁ** *(ਸਾਚ)* | **ਨਾਮੁ** *(ਨਾਮ)* | **ਅਧਾਰੁ** *(ਆਧਾਰ)* | **ਮੇਰਾ,** |
| ਸੱਚਾ, ਸਦਾ ਸਥਿਰ | (ਪ੍ਰਭੂ) ਨਾਉਂ | ਆਧਾਰ, ਸਹਾਰਾ, ਆਸਰਾ | ਆਪਣਾ |

| | | | |
|---|---|---|---|
| **ਜਿਨਿ** *(ਜਿਨ)* | **ਭੁਖਾ** *(ਭੁਖਾਂ)* | **ਸਭਿ** *(ਸਭ)* | **ਗਵਾਈਆ** ॥ *(ਗਵਾਈਆਂ)* |
| ਜਿਸ ਨੇ | ਖ਼ਾਹਿਸ਼ਾਂ | ਸਾਰੀਆਂ | ਗੁਆ ਦਿੱਤੀਆਂ, ਦੂਰ ਕਰ ਦਿੱਤੀਆਂ |

***(ਵਾਹਿਗੁਰੂ ਦਾ) ਸਦਾ-ਸਥਿਰ ਨਾਮ ਹੀ ਮੇਰੇ (ਜੀਵਨ ਦਾ) ਆਸਰਾ ਹੈ, ਜਿਸ ਨੇ (ਮੇਰੀਆਂ) ਸਭ (ਸੰਸਾਰਿਕ ਪਦਾਰਥਾਂ ਦੀਆਂ) ਖ਼ਾਹਿਸ਼ਾਂ ਦੂਰ ਕਰ ਦਿੱਤੀਆਂ ਹਨ...***

| | | | | | |
|---|---|---|---|---|---|
| **ਕਰਿ** *(ਕਰ)* | **ਸਾਂਤਿ** *(ਸ਼ਾਂਤ)* | **ਸੁਖ,** | **ਮਨਿ** *(ਮਨ)* | **ਆਇ** | **ਵਸਿਆ,** |
| ਕਰ | ਸ਼ਾਂਤੀ | ਅਨੰਦ | ਚਿੱਤ ਵਿਚ | ਆਕੇ | ਵਸ ਗਿਆ, ਟਿਕ ਗਿਆ |

| | | | |
|---|---|---|---|
| **ਜਿਨਿ** *(ਜਿਨ)* | **ਇਛਾ** *(ਇਛਾਂ)* | **ਸਭਿ** | **ਪੁਜਾਈਆ** ॥ *(ਪੁਜਾਈਆਂ)* |
| ਜਿਸ ਨੇ | ਕਾਮਨਾਵਾਂ | ਸਾਰੀਆਂ | ਪੂਰੀਆਂ ਕਰ ਦਿੱਤੀਆਂ |

***...(ਉਹ ਸੱਚ-ਨਾਮ ਮੇਰੇ) ਹਿਰਦੇ ਅੰਦਰ ਟਿਕ ਗਿਆ ਹੈ, (ਉਸ ਨੇ ਮੇਰੇ ਅੰਤਹਕਰਣ ਵਿਚ) ਸੁੱਖ-ਸ਼ਾਂਤੀ ਵਰਤਾ ਦਿੱਤੀ ਹੈ ਅਤੇ ਜਿਸਨੇ ਮੇਰੀਆਂ ਸਭ ਕਾਮਨਾਵਾਂ ਵੀ ਪੂਰੀਆਂ ਕਰ ਦਿੱਤੀਆਂ ਹਨ...***

| | | | | |
|---|---|---|---|---|
| **ਸਦਾ** | **ਕੁਰਬਾਣੁ** *(ਕੁਰਬਾਣ)* | **ਕੀਤਾ** | **ਗੁਰੂ** | **ਵਿਟਹੁ,** *(ਵਿਟਹੁ)* |
| ਹਮੇਸ਼ਾਂ | ਵਾਰਨੇ | ਕਰ ਦਿੱਤਾ | ਸਤਿਗੁਰੂ | ਤੋਂ |

| | | | |
|---|---|---|---|
| **ਜਿਸ** | **ਦੀਆ** *(ਦੀਆਂ)* | **ਏਹਿ** *(ਏਹ)* | **ਵਡਿਆਈਆ** ॥ *(ਵਡਿਆਈਆਂ)* |
| ਜਿਹੜੇ | ਸੰਬੰਧ ਵਾਚਕ ਸ਼ਬਦ | ਇਹ | ਪ੍ਰਤਾਪ, ਉੱਚਤਾ |

***...(ਮੈਂ ਆਪਣੇ ਆਪ ਨੂੰ) ਸਦਾ ਸਤਿਗੁਰੂ ਤੋਂ ਕੁਰਬਾਨ ਕਰ ਦਿੱਤਾ ਹੈ, ਜਿਸ ਦੀਆਂ ਇਹ (ਸਭ) ਵਡਿਆਈਆਂ ਹਨ...***

| | | | |
|---|---|---|---|
| **ਕਹੈ** | **ਨਾਨਕੁ** *(ਨਾਨਕ)* | **ਸੁਣਹੁ** *(ਸੁਣਹੁਂ)* | **ਸੰਤਹੁ,** |
| ਕਹਿੰਦਾ, ਆਖ਼ਦਾ | ਨਾਨਕ | ਸਰਵਣ ਕਰੋ | ਸੰਤ-ਜਨੋਂ, ਸੱਤ-ਪੁਰਸ਼ੋ |

| | | |
|---|---|---|
| **ਸਬਦਿ** *(ਸ਼ਬਦ)* | **ਧਰਹੁ** | **ਪਿਆਰੋ** ॥ |
| ਸ਼ਬਦ ਵਿਚ | ਟਿਕਾਓ | ਪ੍ਰੀਤ, ਸਨੇਹ |

***...(ਹੇ) ਸੰਤ ਜਨੋਂ! ਸੁਣੋ, ਨਾਨਕ ਆਖ਼ਦਾ ਹੈ ਕਿ (ਗੁਰ) ਸ਼ਬਦ ਨਾਲ (ਆਪਣੀ) ਪ੍ਰੀਤ ਨੂੰ ਟਿਕਾਓ...***

| | | | |
|---|---|---|---|
| **ਸਾਚਾ** | **ਨਾਮੁ** *(ਨਾਮ)* | **ਮੇਰਾ** | **ਆਧਾਰੋ** ॥੪॥ |
| ਸੱਚਾ, ਸਦਾ-ਸਥਿਰ | (ਪ੍ਰਭੂ) ਨਾਮ | ਆਪਣਾ | ਆਧਾਰ, ਆਸਰਾ |

***...ਸਦਾ-ਸਥਿਰ (ਪ੍ਰਭੂ) ਨਾਮ ਹੀ ਮੇਰੇ (ਜੀਵਨ ਦਾ) ਓਟ-ਆਸਰਾ ਹੈ।***

| | | | | | |
|---|---|---|---|---|---|
| **ਵਾਜੇ** | **ਪੰਚ** | **ਸਬਦ** *(ਸ਼ਬਦ)* | **ਤਿਤੁ** *(ਤਿਤ)* | **ਘਰਿ** *(ਘਰ)* | **ਸਭਾਗੈ ॥** |
| ਵੱਜਦੇ | ਪੰਜ | ਧੁਨੀਆਂ | ਉਸ | ਘਰ ਵਿਚ | ਭਾਗ-ਸ਼ੀਲ |

***...ਉਸ ਭਾਗਸ਼ਾਲੀ (ਹਿਰਦੇ) ਘਰ ਵਿਚ ਪੰਜ ਤਰ੍ਹਾਂ ਦੀਆਂ ਧੁਨੀਆਂ (ਤਾਰ, ਚੰਮ, ਧਾਤ, ਘੜੇ ਅਤੇ ਫੂਕ ਵਾਲੇ ਸਾਜਾਂ ਦੀਆਂ ਮਿਲਵੀਆਂ ਸੁਰਾਂ) ਵੱਜਣ ਲਗ ਜਾਂਦੀਆਂ ਹਨ, ਭਾਵ ਉਸ ਅੰਤਹਕਰਣ ਵਿਚ ਪਰਮੇਸ਼੍ਵਰ ਦੇ ਅਨਾਹਦ-ਸ਼ਬਦ ਦੀਆਂ ਗੂੰਜਾਂ ਪੈਣ ਲਗ ਜਾਂਦੀਆਂ ਹਨ...***

| | | | |
|---|---|---|---|
| **ਘਰਿ** *(ਘਰ)* | **ਸਭਾਗੈ** | **ਸਬਦ** *(ਸ਼ਬਦ)* | **ਵਾਜੇ,** |
| ਘਰ ਵਿਚ | ਭਾਗ-ਸ਼ੀਲ | ਧੁਨੀਆਂ | ਵੱਜਦੀਆਂ |
| **ਕਲਾ** | **ਜਿਤੁ** *(ਜਿਤ)* | **ਘਰਿ** *(ਘਰ)* | **ਧਾਰੀਆ ॥** |
| ਸ਼ਕਤੀ, ਸੱਤਿਆ | ਜਿਹੜੇ | ਘਰ ਵਿਚ | ਟਿਕਾਈ |

***...(ਹੇ ਪਰਮਾਤਮਾ!) ਜਿਹੜੇ (ਹਿਰਦੇ) ਘਰ ਵਿਚ (ਤੂੰ ਆਪਣੀ) ਸੱਤਿਆ ਟਿਕਾਈ ਹੈ, (ਉਸ) ਭਾਗ-ਸ਼ੀਲ (ਹਿਰਦੇ) ਘਰ ਵਿਚ ਹੀ (ਪਰਮੇਸ਼੍ਵਰ ਦੇ ਅਨਾਹਦ) ਸ਼ਬਦ ਦੀਆਂ ਧੁਨੀਆਂ ਵੱਜਦੀਆਂ ਹਨ...***

| | | | | |
|---|---|---|---|---|
| **ਪੰਚ** | **ਦੂਤ** | **ਤੁਧੁ** *(ਤੁਧ)* | **ਵਸਿ** *(ਵਸ)* | **ਕੀਤੇ,** |
| ਪੰਜ | ਵੈਰੀ | ਤੂੰ | ਵਸ ਵਿਚ | ਕਰ ਦਿੱਤੇ |

| | | |
|---|---|---|
| **ਕਾਲੁ** *(ਕਾਲ)* | **ਕੰਟਕੁ** *(ਕੰਟਕ)* | **ਮਾਰਿਆ ॥** |
| ਮੌਤ | ਕੰਡਾ | ਮਾਰ ਦਿੱਤਾ |

***...(ਹੇ ਵਾਹਿਗੁਰੂ!) ਤੂੰ (ਉਸ ਦੇ) ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ) ਵੈਰੀ ਵੱਸ ਵਿਚ ਕਰ ਦਿੱਤੇ ਹਨ, ਅਤੇ ਕੰਡੇ (ਵਾਂਗ ਚੁੱਭਣ ਵਾਲਾ) ਮੌਤ (ਰੂਪੀ ਦੁਸ਼ਮਣ ਵੀ) ਮਾਰ ਦਿੱਤਾ ਹੈ...***

| | | | | | |
|---|---|---|---|---|---|
| **ਧੁਰਿ** *(ਧੁਰ)* | **ਕਰਮਿ** *(ਕਰਮ)* | **ਪਾਇਆ** | **ਤੁਧੁ** *(ਤੁਧ)* | **ਜਿਨ** | **ਕਉ,** |
| ਧੁਰੋਂ | ਭਾਗਾਂ ਵਿਚ | ਟਿਕਾਇਆ | ਤੂੰ | ਜਿਨ੍ਹਾਂ | ਨੂੰ |

| | | | | |
|---|---|---|---|---|
| **ਸਿ** | **ਨਾਮਿ** *(ਨਾਮ)* | **ਹਰਿ** *(ਹਰ)* | **ਕੈ** | **ਲਾਗੇ ॥** |
| ਉਹ | ਨਾਮ ਵਿਚ | ਹਰੀ | ਦੇ | ਲੱਗੇ, ਜੁੜੇ |

***...(ਹੇ ਅਕਾਲ ਪੁਰਖ!) ਜਿਨ੍ਹਾਂ ਦੇ ਕਰਮਾਂ ਵਿਚ ਤੂੰ ਧੁਰ (ਦਰਗਾਹੋਂ) ਹੀ ਪਾਇਆ ਭਾਵ ਲਿਖਿਆ ਹੈ, ਉਹੋ ਹੀ (ਆਪ) ਹਰੀ ਦੇ ਨਾਮ ਵਿਚ ਲੱਗੇ ਅਥਵਾ ਜੁੜੇ ਹਨ...***

| | | | | |
|---|---|---|---|---|
| **ਕਹੈ** | **ਨਾਨਕੁ** *(ਨਾਨਕ)* | **ਤਹ** *(ਤਹਂ)* | **ਸੁਖੁ** | **ਹੋਆ,** |
| ਕਹਿੰਦਾ, ਆਖ਼ਦਾ | ਨਾਨਕ | ਉਥੇ | ਅਨੰਦ | ਹੋਇਆ ਹੈ |

| | | | |
|---|---|---|---|
| **ਤਿਤੁ** *(ਤਿਤ)* | **ਘਰਿ** *(ਘਰ)* | **ਅਨਹਦ** | **ਵਾਜੇ ॥੫॥** |
| ਉਸ | ਘਰ ਵਿਚ | ਇੱਕ-ਰਸ | ਵੱਜਣ ਵਾਲੇ ਵੱਜ ਪਏ |

***...ਨਾਨਕ ਆਖ਼ਦਾ ਹੈ ਕਿ ਉਸ (ਹਿਰਦੇ) ਘਰ ਵਿਚ ਅਨੰਦ-ਮੰਗਲ ਹੋ ਗਿਆ ਹੈ, ਅਤੇ ਅਨਹਦ-ਸ਼ਬਦ ਦੀਆਂ ਧੁਨੀਆਂ ਵਾਲੇ ਵਾਜੇ ਵੱਜ ਪਏ ਹਨ।***

| | | | | |
|---|---|---|---|---|
| **ਸਾਚੀ** | **ਲਿਵੈ** | **ਬਿਨੁ,** *(ਬਿਨ)* | **ਦੇਹ** | **ਨਿਮਾਣੀ ॥** |
| ਸੱਚੀ, ਸਦਾ ਰਹਿਣ ਵਾਲੀ | ਲਿਵ, ਲਗਨ | ਬਿਨਾਂ | ਤਨ, ਸਰੀਰ | ਹੀਣੀ, ਤੁੱਛ |

***...(ਪਰਮਾਤਮਾ ਨਾਲ) ਸੱਚੀ ਲਗਨ ਤੋਂ ਬਿਨਾਂ (ਮਨੁੱਖੀ) ਸਰੀਰ ਤੁੱਛ ਹੈ...***

| | | | |
|---|---|---|---|
| **ਦੇਹ** | **ਨਿਮਾਣੀ** | **ਲਿਵੈ** | **ਬਾਝਹੁ,** *(ਬਾਝਹੁਂ)* |
| ਸਰੀਰ | ਤੁੱਛ | ਲਗਨ, ਧਿਆਨ | ਬਿਨਾਂ |

| | | |
|---|---|---|
| **ਕਿਆ** | **ਕਰੇ** | **ਵੇਚਾਰੀਆ ॥** |
| ਕੀ | ਕਰੇਗੀ | ਵਿਚਾਰੀ |

***...(ਸੱਚ-ਨਾਮ ਦੀ) ਲਗਨ ਬਿਨਾਂ (ਮਨੁੱਖਾ) ਦੇਹੀ ਤੁੱਛ ਹੈ। ਇਹ ਵਿਚਾਰੀ ਕੀ ਕਰੇਗੀ? (ਭਾਵ ਕੁਝ ਨਹੀਂ ਕਰ ਸਕਦੀ)***

| | | | | |
|---|---|---|---|---|
| **ਤੁਧੁ** *(ਤੁਧ)* | **ਬਾਝੁ** *(ਬਾਝ)* | **ਸਮਰਥ** *(ਸਮਰੱਥ)* | **ਕੋਇ** | **ਨਾਹੀ,** *(ਨਾਹੀਂ)* |
| ਤੇਰੇ | ਬਿਨਾਂ | ਜੋਗ, ਲਾਇਕ | ਕੋਈ | ਨਹੀਂ |

| | | |
|---|---|---|
| **ਕ੍ਰਿਪਾ** | **ਕਰਿ** *(ਕਰ)* | **ਬਨਵਾਰੀਆ ॥** |
| ਮਿਹਰ, ਨਦਰ | ਕਰੋ | ਜਗਤ ਰੂਪ ਵਾੜੀ ਦਾ ਮਾਲਕ |

***...(ਹੇ ਵਾਹਿਗੁਰੂ!) ਤੇਰੇ ਬਿਨਾਂ (ਸੱਚ-ਨਾਮ ਦੀ ਲਗਨ ਲਾਉਣ ਦੇ ਹੋਰ) ਕੋਈ ਸਮਰੱਥ ਨਹੀਂ ਹੈ, (ਇਸ ਲਈ ਹੇ!) ਜਗਤ-ਰੂਪ ਵਾੜੀ ਦੇ ਮਾਲਕਾ (ਆਪਣੀ) ਨਦਰ ਕਰੋ (ਅਤੇ ਸੱਚ-ਨਾਮ ਦੀ ਲਿਵ ਬਖਸ਼ੋ)...***

| | | | | |
|---|---|---|---|---|
| **ਏਸ** | **ਨਉ,** *(ਨਉਂ)* | **ਹੋਰੁ** *(ਹੋਰ)* | **ਥਾਉ** *(ਥਾਉਂ)* | **ਨਾਹੀ,** *(ਨਾਹੀਂ)* |
| ਇਸ | ਨੂੰ | ਕੋਈ ਦੂਜੀ | ਥਾਂ, ਟਿਕਾਣਾ | ਨਹੀਂ |

**ਸਬਦਿ**(*ਸ਼ਬਦ*) **ਲਾਗਿ**(*ਲਾਗ*) **ਸਵਾਰੀਆ ॥**
ਸ਼ਬਦ ਨਾਲ ਲਗ ਕੇ, ਜੁੜ ਕੇ ਸਵਰ ਸਕਦੀ

***...ਇਸ (ਦੇਹੀ) ਨੂੰ (ਤੇਰੇ ਬਿਨਾਂ) ਹੋਰ ਕੋਈ ਦੂਸਰਾ ਟਿਕਾਣਾ ਨਹੀਂ ਹੈ, (ਇਹ ਗੁਰ) ਸ਼ਬਦ ਨਾਲ ਜੁੜ ਕੇ ਹੀ ਸਵਰ ਸਕਦੀ ਭਾਵ ਸਫਲ ਹੋ ਸਕਦੀ ਹੈ...***

**ਕਹੈ** **ਨਾਨਕੁ,**(*ਨਾਨਕ*) **ਲਿਵੈ** **ਬਾਝਹੁ,**(*ਬਾਝਹੁੰ*)
ਕਹਿੰਦਾ, ਆਖ਼ਦਾ (ਸਤਿਗੁਰੂ) ਨਾਨਕ ਲਿਵ, ਲਗਨ ਬਿਨਾਂ

**ਕਿਆ** **ਕਰੇ** **ਵੇਚਾਰੀਆ ॥੬॥**
ਕੀ ਕਰੇਗੀ ਵਿਚਾਰੀ

***...ਨਾਨਕ ਆਖ਼ਦਾ ਹੈ ਕਿ (ਸੱਚ-ਨਾਮ ਦੀ) ਲਗਨ ਬਿਨਾਂ ਇਹ (ਮਨੁੱਖਾ ਦੇਹੀ) ਵਿਚਾਰੀ ਕੀ ਕਰੇਗੀ? (ਭਾਵ ਕੁਝ ਨਹੀਂ ਕਰ ਸਕਦੀ)***

**ਆਨੰਦੁ**(*ਆਨੰਦ*) **ਆਨੰਦੁ**(*ਆਨੰਦ*) **ਸਭੁ**(*ਸਭ*) **ਕੋ** **ਕਹੈ,**
ਖੁਸ਼ੀ, ਪ੍ਰਸੰਨਤਾ ਖੁਸ਼ੀ, ਪ੍ਰਸੰਨਤਾ ਹਰ, ਸਾਰੇ ਕੋਈ ਕਹਿੰਦਾ, ਆਖ਼ਦਾ

**ਆਨੰਦੁ**(*ਆਨੰਦ*) **ਗੁਰੂ** **ਤੇ** **ਜਾਣਿਆ॥**(*ਜਾਣਿਆਂ*)
ਖੁਸ਼ੀ, ਪ੍ਰਸੰਨਤਾ ਸਤਿਗੁਰੂ ਤੋਂ ਅਨੁਭਵ ਕੀਤਾ

***(ਹੇ ਭਾਈ!) ਆਨੰਦ-ਆਨੰਦ (ਦੀ ਬਾਤ) ਕਹਿੰਦਾ ਤਾਂ ਹਰ ਕੋਈ ਹੈ, (ਪਰ) ਅਨੰਦ ਦਾ ਅਨੁਭਵ ਸਤਿਗੁਰੂ ਤੋਂ ਹੀ ਕੀਤਾ ਜਾ ਸਕਦਾ ਹੈ।...***

**ਜਾਣਿਆ**(*ਜਾਣਿਆਂ*) **ਆਨੰਦੁ**(*ਆਨੰਦ*) **ਸਦਾ** **ਗੁਰ** **ਤੇ,**
ਅਨੁਭਵ ਕੀਤਾ, ਸਮਝਿਆ ਖੁਸ਼ੀ, ਪ੍ਰਸੰਨਤਾ ਹਮੇਸ਼ਾਂ ਸਤਿਗੁਰੁ ਤੋਂ, ਪਾਸੋਂ

**ਕ੍ਰਿਪਾ** **ਕਰੇ** **ਪਿਆਰਿਆ ॥**
ਮਿਹਰ, ਨਦਰ ਕਰ ਦਏ ਹੇ ਪਿਆਰੇ!

***...(ਹੇ) ਪਿਆਰਿਆ! ਅਨੰਦ ਦਾ ਅਨੁਭਵ ਤਾਂ ਹਮੇਸ਼ਾਂ ਸਤਿਗੁਰੂ ਪਾਸੋਂ (ਹੀ ਕੀਤਾ ਜਾ ਸਕਦਾ ਹੈ, ਪਰ ਅਨੁਭਵ ਕਰ ਉਹੀ ਸਕਦਾ ਹੈ ਜਿਸ ਉਪਰ ਸਤਿਗੁਰੂ ਆਪਣੀ) ਨਦਰ ਕਰੇ...***

**ਕਰਿ**(*ਕਰ*) **ਕਿਰਪਾ** **ਕਿਲਵਿਖ** **ਕਟੇ,**
ਕਰਕੇ ਮਿਹਰ, ਨਦਰ ਪਾਪ ਕੱਟ ਦਿੰਦਾ

| | | |
|---|---|---|
| **ਗਿਆਨ** | **ਅੰਜਨੁ***(ਅੰਜਨ)* | **ਸਾਰਿਆ ॥** |
| ਵਿਵੇਕ | ਸੁਰਮਾ | ਪਾਉਂਦਾ |

***...(ਸਤਿਗੁਰੂ) ਨਦਰ ਕਰਕੇ (ਧਰਮ-ਸਾਧਕ ਦੇ) ਪਾਪ ਕੱਟ ਦਿੰਦਾ ਹੈ, (ਅਤੇ ਅੱਖਾਂ ਵਿਚ) ਵਿਵੇਕ ਦਾ ਸੁਰਮਾ ਪਾ ਦਿੰਦਾ ਹੈ...***

| | | | | |
|---|---|---|---|---|
| **ਅੰਦਰਹੁ***(ਅੰਦਰਹੁਂ)* | **ਜਿਨ***(ਜਿਨ੍)* | **ਕਾ** | **ਮੋਹੁ***(ਮੋਹ)* | **ਤੁਟਾ,** |
| ਹਿਰਦੇ ਵਿਚੋਂ | ਜਿਨ੍ਹਾਂ | ਦਾ | ਸਨੇਹ, ਲਗਾਓ | ਟੁੱਟ ਗਿਆ |

| | | | | |
|---|---|---|---|---|
| **ਤਿਨ***(ਤਿਨ੍)* | **ਕਾ** | **ਸਬਦੁ,***(ਸ਼ਬਦ)* | **ਸਚੈ** | **ਸਵਾਰਿਆ ॥** |
| ਤਿਨ੍ਹਾਂ | ਦਾ | ਬੋਲ | ਸੱਚ-ਨਾਮ | ਸਵਾਰ ਦਿੰਦਾ ਹੈ |

***...ਜਿਨ੍ਹਾਂ ਦੇ ਹਿਰਦੇ ਵਿਚੋਂ (ਮਾਇਆਵੀ ਬੰਧਨਾਂ ਦਾ) ਸਨੇਹ ਟੁੱਟ ਗਿਆ,(ਸਤਿਗੁਰੂ) ਸੱਚ-ਨਾਮ ਰਾਹੀਂ, ਉਨ੍ਹਾਂ ਦੇ ਬੋਲ ਸਵਾਰ ਦਿੰਦਾ ਹੈ...***

| | | | | |
|---|---|---|---|---|
| **ਕਹੈ** | **ਨਾਨਕੁ,***(ਨਾਨਕ)* | **ਏਹੁ***(ਏਹ)* | **ਅਨੰਦੁ***(ਅਨੰਦ)* | **ਹੈ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਇਹ | ਖ਼ੁਸ਼ੀ, ਪ੍ਰਸੰਨਤਾ | ਹੋਣ ਦੀ ਕ੍ਰਿਆ |

| | | | |
|---|---|---|---|
| **ਆਨੰਦੁ***(ਆਨੰਦ)* | **ਗੁਰ** | **ਤੇ** | **ਜਾਣਿਆ***(ਜਾਣਿਆਂ)* **॥੭॥** |
| ਖ਼ੁਸ਼ੀ, ਪ੍ਰਸੰਨਤਾ | ਸਤਿਗੁਰੂ | ਤੋਂ | ਅਨੁਭਵ ਕੀਤਾ |

***...ਨਾਨਕ ਆਖ਼ਦਾ ਹੈ ਕਿ ਇਹ ਹੀ (ਅਸਲ) ਅਨੰਦ ਹੈ, (ਅਤੇ ਇਸ) ਅਨੰਦ ਦਾ ਅਨੁਭਵ ਸਤਿਗੁਰੂ ਤੋਂ ਹੀ ਕੀਤਾ ਜਾ ਸਕਦਾ ਹੈ।...***

| | | | |
|---|---|---|---|
| **ਬਾਬਾ,** | **ਜਿਸੁ** *(ਜਿਸ)* | **ਤੂ***(ਤੂੰ)* | **ਦੇਹਿ,** *(ਦੇਹਿਂ)* |
| ਹੇ ਵਾਹਿਗੁਰੂ! | ਜਿਸ ਨੂੰ | ਤੁਸੀਂ | ਦੇਵੇਂ |

| | | |
|---|---|---|
| **ਸੋਈ** | **ਜਨੁ***(ਜਨ)* | **ਪਾਵੈ ॥** |
| ਉਹੀ | ਜੀਵ | ਪਾਉਂਦਾ ਹੈ |

***ਹੇ ਵਾਹਿਗੁਰੂ! ਜਿਸ ਨੂੰ ਤੂੰ (ਇਸ ਅਨੰਦ ਦਾ ਅਨੁਭਵ) ਬਖਸ਼ਿਸ਼ ਕਰਦਾ ਹੈਂ, ਉਹੀ ਜੀਵ (ਇਸ ਨੂੰ) ਪਾਉਂਦਾ ਹੈ...***

| | | | | | | |
|---|---|---|---|---|---|---|
| **ਪਾਵੈ** | **ਤ***(ਤਾਂ)* | **ਸੋ** | **ਜਨੁ,***(ਜਨ)* | **ਦੇਹਿ***(ਦੇਹਿਂ)* | **ਜਿਸ** | **ਨੋ,** *(ਨੋਂ)* |
| ਪਾਉਂਦਾ | ਤਾਂ | ਉਹੀ | ਜੀਵ | ਦਿੰਦਾ | ਜਿਹੜੇ | ਨੂੰ |

| | | | |
|---|---|---|---|
| **ਹੋਰਿ***(ਹੋਰ)* | **ਕਿਆ** | **ਕਰਹਿ***(ਕਰਹਿੰ)* | **ਵੇਚਾਰਿਆ ॥** |
| ਦੂਸਰਾ ਕੋਈ | ਕੀ | ਕਰਨ | ਵਿਚਾਰੇ |

***...(ਹੇ ਪ੍ਰਭੂ ! ਇਹ ਅਨੰਦ ਦਾ ਅਨੁਭਵ) ਤਾਂ ਉਹੀ ਜੀਵ ਪ੍ਰਾਪਤ ਕਰਦਾ ਹੈ, ਜਿਸ ਨੂੰ (ਤੂੰ ਆਪ ਬਖਸ਼ਿਸ਼ ਕਰਕੇ) ਦਿੰਦਾ ਹੈਂ, (ਤੇਰੀ ਮਿਹਰ ਤੋਂ ਵਾਂਝੇ) ਹੋਰ ਵਿਚਾਰੇ ਕੀ ਕਰ ਸਕਦੇ ਹਨ...***

| | | | | |
|---|---|---|---|---|
| **ਇਕਿ***(ਇਕ)* | **ਭਰਮਿ***(ਭਰਮ)* | **ਭੂਲੇ,** | **ਫਿਰਹਿ***(ਫਿਰਹਿੰ)* | **ਦਹ***(ਦਹਿੰ)* |
| ਕਈ | ਭਰਮਾਂ ਵਿਚ | ਭਟਕੇ | ਫਿਰਦੇ | ਦਸਾਂ |

| |
|---|
| **ਦਿਸਿ,** *(ਦਿਸ਼)* |
| ਦਿਸ਼ਾਵਾਂ |

| | | | |
|---|---|---|---|
| **ਇਕਿ***(ਇਕ)* | **ਨਾਮਿ***(ਨਾਮ)* | **ਲਾਗਿ***(ਲਾਗ)* | **ਸਵਾਰਿਆ ॥** |
| ਕਈ | ਨਾਮ ਵਿਚ | ਜੁੜ ਕੇ | ਸਵਾਰ ਲਿਆ |

***...ਅਨੇਕਾਂ (ਜੀਵ) ਦਸਾਂ ਦਿਸ਼ਾਵਾਂ ਅੰਦਰ ਭਰਮ-ਭੁਲੇਖਿਆਂ ਵਿਚ ਭਟਕਦੇ ਫਿਰਦੇ ਹਨ, ਅਤੇ ਕਈਆਂ ਨੇ (ਸੱਚ) ਨਾਮ ਵਿਚ ਜੁੜਕੇ (ਆਪਣਾ ਜੀਵਨ) ਸਵਾਰ ਲਿਆ ਹੈ...***

| | | | | |
|---|---|---|---|---|
| **ਗੁਰ** | **ਪਰਸਾਦੀ,** | **ਮਨੁ***(ਮਨ)* | **ਭਇਆ** | **ਨਿਰਮਲੁ,***(ਨਿਰਮਲ)* |
| ਸਤਿਗੁਰੂ | ਕਿਰਪਾ | ਹਿਰਦਾ | ਹੋ ਗਿਆ | ਪਵਿੱਤਰ, ਉਜ੍ਹਲ |

| | | |
|---|---|---|
| **ਜਿਨਾ***(ਜਿਨ੍ਹਾਂ)* | **ਭਾਣਾ** | **ਭਾਵਏ ॥** |
| ਜਿਨ੍ਹਾਂ ਨੂੰ | ਹੁਕਮ, ਮਰਜ਼ੀ | ਚੰਗਾ ਲਗਦਾ ਹੈ |

***...ਜਿਨ੍ਹਾਂ ਨੂੰ ਤੇਰਾ ਭਾਣਾ ਚੰਗਾ ਲਗਦਾ ਹੈ, ਸਤਿਗੁਰੂ ਦੀ ਕਿਰਪਾ ਦੁਆਰਾ (ਉਨ੍ਹਾਂ ਦਾ) ਹਿਰਦਾ ਪਵਿੱਤਰ ਹੋ ਜਾਂਦਾ ਹੈ...***

| | | | | |
|---|---|---|---|---|
| **ਕਹੈ** | **ਨਾਨਕੁ,***(ਨਾਨਕ)* | **ਜਿਸੁ** *(ਜਿਸ)* | **ਦੇਹਿ***(ਦੇਹਿੰ)* | **ਪਿਆਰੇ,** |
| ਕਹਿੰਦਾ, ਆਖਦਾ | (ਸਤਿਗੁਰੂ) ਨਾਨਕ | ਜਿਸ ਨੂੰ | ਦਿੰਦਾ ਹੈ | ਹੇ ਪ੍ਰਿਯ ! |

| | | |
|---|---|---|
| **ਸੋਈ** | **ਜਨੁ***(ਜਨ)* | **ਪਾਵਏ ॥੮॥** |
| ਉਹੀ | ਜੀਵ | ਪਾਉਂਦੇ, ਪ੍ਰਾਪਤ ਕਰਦੇ |

***...ਨਾਨਕ ਆਖਦਾ ਹੈ ਕਿ ਹੇ ਪਿਆਰੇ। (ਪ੍ਰਭੂ) ਜਿਸ ਨੂੰ (ਤੂੰ ਇਹ ਅਨੰਦ ਦੀ ਦਾਤ) ਬਖਸ਼ਦਾ ਹੈਂ, ਉਹੀ ਜੀਵ (ਇਸ ਨੂੰ) ਪ੍ਰਾਪਤ ਕਰਦੇ ਹਨ।***

| | | | |
|---|---|---|---|
| **ਆਵਹੁ** | **ਸੰਤ** | **ਪਿਆਰਿਹੋ,** | |
| ਆਓ | ਸੱਤ-ਪੁਰਸ਼ੋ | ਹੇ ਪ੍ਰਿਯ-ਜਨੋਂ ! | |
| **ਅਕਥ**(*ਅਕੱਥ*) | **ਕੀ** | **ਕਰਹ**(*ਕਰਹਿੰ*) | **ਕਹਾਣੀ ॥** |
| ਜੋ ਬਿਆਨ ਨਾ ਕੀਤਾ ਜਾ ਸਕੇ | ਦੀ | ਕਰੀਏ | ਕਥਾ-ਵਾਰਤਾ, ਗਾਥਾ |

***ਹੇ ਪਿਆਰੇ ਸੱਤ-ਪੁਰਸ਼ੋ! ਆਓ (ਉਸ) ਨਾ ਕਥੇ ਜਾ ਸਕਣ ਵਾਲੇ (ਅਕਾਲ ਪੁਰਖ ਦੀ) ਕਥਾ-ਵਾਰਤਾ ਕਰੀਏ...***

| | | | |
|---|---|---|---|
| **ਕਰਹ** | **ਕਹਾਣੀ** | **ਅਕਥ** | **ਕੇਰੀ,** |
| ਕਰੀਏ | ਕਥਾ-ਵਾਰਤਾ | ਨਾ ਕਥੇ ਜਾ ਸਕਣ ਵਾਲੇ | ਦੀ |
| **ਕਿਤੁ**(*ਕਿਤ*) | **ਦੁਆਰੈ** | **ਪਾਈਐ ॥** | |
| ਕਿਹੜੇ | ਵਸੀਲੇ, ਤਰੀਕੇ, ਸਾਧਨ | ਪਾਇਆ ਜਾ ਸਕਦਾ | |

***...(ਆਓ) ਨਾ ਕਥੇ ਜਾ ਸਕਣ ਵਾਲੇ ਦੀ ਕਥਾ-ਵਾਰਤਾ ਕਰੀਏ ਕਿ ਕਿਹੜੇ ਤਰੀਕੇ ਨਾਲ (ਉਸ ਅਕੱਥ ਨੂੰ) ਪਾਇਆ ਜਾ ਸਕਦਾ ਹੈ...***

| | | | |
|---|---|---|---|
| **ਤਨੁ**(*ਤਨ*) | **ਮਨੁ**(*ਮਨ*) | **ਧਨੁ**(*ਧਨ*) | **ਸਭੁ,**(*ਸਭ*) |
| ਸਰੀਰ | ਹਿਰਦਾ | ਦੌਲਤ | ਸਭੋ ਕੁਝ |
| **ਸਉਪਿ**(*ਸਉਂਪ*) | **ਗੁਰ** | **ਕਉ,** | |
| ਅਰਪਣ | ਸਤਿਗੁਰੂ | ਨੂੰ | |
| **ਹੁਕਮਿ**(*ਹੁਕਮ*) | **ਮੰਨਿਐ** | **ਪਾਈਐ ॥** | |
| ਆਗਿਆ | ਮੰਨਕੇ | ਪਾਇਆ ਜਾ ਸਕਦਾ | |

***...(ਹਾਂ ਤਰੀਕਾ ਇਹ ਹੈ ਕਿ) ਤਨ, ਮਨ, ਧਨ ਸਭੋ ਕੁਝ ਸਤਿਗੁਰੂ ਨੂੰ ਅਰਪਣ ਕਰਕੇ, (ਉਸ ਦੀ) ਆਗਿਆ ਮੰਨਣ ਨਾਲ (ਪ੍ਰਭੂ ਨੂੰ) ਪ੍ਰਾਪਤ ਕੀਤਾ ਜਾ ਸਕਦਾ ਹੈ...***

| | | | |
|---|---|---|---|
| **ਹੁਕਮੁ**(*ਹੁਕਮ*) | **ਮੰਨਿਹੁ,**(*ਮੰਨਿਹੁਂ*) | **ਗੁਰੂ** | **ਕੇਰਾ,** |
| ਆਗਿਆ | ਮੰਨੋ, ਪਰਵਾਨ ਕਰੋ | ਸਤਿਗੁਰੂ | ਦਾ |
| **ਗਾਵਹੁ** | **ਸਚੀ** | **ਬਾਣੀ ॥** | |
| ਗਾਇਨ ਕਰੋ | ਸਥਿਰ ਰਹਿਣ ਵਾਲੀ | (ਪਵਿੱਤਰ) ਰਚਨਾ | |

*...(ਹੇ ਸੱਤ ਪੁਰਸ਼ੋ!) ਸਤਿਗੁਰੂ ਦੀ ਆਗਿਆ ਮੰਨੋ, ਅਤੇ ਸਦਾ ਸਥਿਰ ਰਹਿਣ ਵਾਲੀ (ਪਵਿੱਤਰ) ਬਾਣੀ ਦਾ ਗਾਇਨ ਕਰੋ...*

| | | | |
|---|---|---|---|
| **ਕਹੈ** | **ਨਾਨਕੁ,** *(ਨਾਨਕ)* | **ਸੁਣਹੁ** *(ਸੁਣਹੁਂ)* | **ਸੰਤਹੁ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਸ੍ਰਵਣ ਕਰੋ | ਸੱਤ-ਪੁਰਸ਼ੋ |

| | | |
|---|---|---|
| **ਕਥਿਹੁ** | **ਅਕਥ** *(ਅਕੱਥ)* | **ਕਹਾਣੀ ॥੯॥** |
| ਕਥਨ ਕਰੋ | ਨਾ ਕਥੇ ਜਾਣ ਵਾਲੇ | ਕਥਾ-ਵਾਰਤਾ |

*...ਨਾਨਕ ਆਖ਼ਦਾ ਹੈ ਕਿ ਸੱਤ-ਪੁਰਸ਼ੋ! ਸੁਣੋ! ਨਾ ਕਥੇ ਜਾਣ ਵਾਲੇ (ਪਰਮਾਤਮਾ ਦੀ) ਕਥਾ-ਵਾਰਤਾ (ਕਰਿਆ) ਕਰੋ।*

| | | |
|---|---|---|
| **ਏ** | **ਮਨ** | **ਚੰਚਲਾ,** |
| ਹੇ! | ਹਿਰਦੇ | ਜੋ ਸਥਿਰ ਨਾ ਰਹੇ, ਚੁਲਬੁਲਾ |

| | | | |
|---|---|---|---|
| **ਚਤੁਰਾਈ** | **ਕਿਨੈ** *(ਕਿਨ੍ਹੈਂ)* | **ਨ** *(ਨਾਂ)* | **ਪਾਇਆ ॥** |
| ਚਲਾਕੀ, ਚਤੁਰਤਾ | ਕਿਸੇ ਨੇ | ਨਹੀਂ | ਪ੍ਰਾਪਤ ਕੀਤਾ |

*ਹੇ ਚੰਚਲ ਮਨਾਂ! ਚਤੁਰਾਈ ਨਾਲ ਕਿਸੇ ਨੇ ਵੀ (ਪਰਮੇਸ਼੍ਵਰ ਦੀ) ਪ੍ਰਾਪਤੀ ਨਹੀਂ ਕੀਤੀ...*

| | | | |
|---|---|---|---|
| **ਚਤੁਰਾਈ** | **ਨ** *(ਨਾਂ)* | **ਪਾਇਆ** | **ਕਿਨੈ,** *(ਕਿਨ੍ਹੈਂ)* |
| ਚਲਾਕੀ, ਚਤੁਰਤਾ | ਨਹੀਂ | ਪ੍ਰਾਪਤ ਕੀਤਾ | ਕਿਸੇ ਨੇ |

| | | | |
|---|---|---|---|
| **ਤੂ** *(ਤੂੰ)* | **ਸੁਣਿ** *(ਸੁਣ)* | **ਮੰਨ** | **ਮੇਰਿਆ ॥** |
| ਤੂੰ | ਸ੍ਰਵਣ ਕਰ | ਚਿੱਤ | ਮੇਰੇ |

*...ਹੇ ਮੇਰਾ ਮਨਾਂ! ਤੂੰ ਸੁਣ, ਕਿ ਚਲਾਕੀਆਂ ਨਾਲ ਕਿਸੇ ਨੇ ਵੀ (ਪ੍ਰਭੂ) ਪ੍ਰਾਪਤੀ ਨਹੀਂ ਕੀਤੀ...*

| | | |
|---|---|---|
| **ਏਹ** | **ਮਾਇਆ** | **ਮੋਹਣੀ,** |
| ਇਹ | ਪਦਾਰਥਕ-ਦੁਨੀਆਂ | ਮੋਹ ਲੈਣ ਵਾਲੀ, ਛਲ ਲੈਣ ਵਾਲੀ |

| | | | |
|---|---|---|---|
| **ਜਿਨਿ** *(ਜਿਨ੍ਹ)* | **ਏਤੁ** *(ਏਤ)* | **ਭਰਮਿ** *(ਭਰਮ)* | **ਭੁਲਾਇਆ ॥** |
| ਜਿਸ ਨੇ | ਇਸ ਤਰ੍ਹਾਂ | ਭੁਲੇਖੇ | ਗੁਮਰਾਹ ਕੀਤਾ |

*...ਇਹ ਮਾਇਆ (ਮਨੁੱਖ ਨੂੰ) ਛਲ ਲੈਣ ਵਾਲੀ ਹੈ, ਜਿਸ ਨੇ ਇਸ ਤਰ੍ਹਾਂ (ਜਗਤ ਨੂੰ) ਭਰਮਾਂ-ਭੁਲੇਖਿਆਂ ਵਿਚ ਗੁਮਰਾਹ ਕੀਤਾ ਹੋਇਆ ਹੈ...*

| | | | | |
|---|---|---|---|---|
| **ਮਾਇਆ** | **ਤ**(*ਤਂ*) | **ਮੋਹਣੀ** | **ਤਿਨੈ** (*ਤਿਨ੍ਹੈਂ*) | **ਕੀਤੀ,** |
| ਪਦਾਰਥਕ-ਦੁਨੀਆਂ | ਤਾਂ | ਮੋਹਣੇ ਰੂਪ ਵਾਲੀ | ਉਸ(ਪ੍ਰਭੂ ਨੇ) | ਸਿਰਜੀ, ਬਣਾਈ |

| | | |
|---|---|---|
| **ਜਿਨਿ**(*ਜਿਨ੍ਹ*) | **ਠਗਉਲੀ** | **ਪਾਈਆ** ॥ |
| ਜਿਸ ਨੇ | ਠੱਗ-ਬੂਟੀ | ਪਾਈ ਹੋਈ |

***...(ਪਰ ਇਹ) ਮੋਹਣ ਲੈਣ ਵਾਲੀ ਮਾਇਆ ਵੀ ਤਾਂ ਉਸ (ਪ੍ਰਭੂ) ਨੇ ਹੀ ਸਿਰਜੀ ਹੋਈ ਹੈ, ਜਿਸ ਨੇ (ਸੰਸਾਰਿਕ ਜੀਵਾਂ ਨੂੰ ਭਰਮਾਉਣ ਲਈ ਇਹ) ਠੱਗ-ਬੂਟੀ ਪਾਈ ਹੋਈ ਹੈ...***

| | | | |
|---|---|---|---|
| **ਕੁਰਬਾਣੁ**(*ਕੁਰਬਾਣ*) | **ਕੀਤਾ** | **ਤਿਸੈ** | **ਵਿਟਹੁ**,(*ਵਿਟਹੁਂ*) |
| ਸਦਕੇ, ਵਾਰਨੇ | ਕਰਿਆ | ਉਸ | ਤੋਂ |
| **ਜਿਨਿ**(*ਜਿਨ੍ਹ*) | **ਮੋਹੁ**(*ਮੋਹ*) | **ਮੀਠਾ** | **ਲਾਇਆ** ॥ |
| ਜਿਸ ਨੇ | ਸਨੇਹ, ਲਗਾਓ | ਮਿੱਠਾ | ਲਗਾਇਆ |

***...ਉਸ (ਪਰਮਾਤਮਾ) ਤੋਂ ਵਾਰਨੇ ਜਾਈਏ ਜਿਸ ਨੇ (ਜਗਤ ਨੂੰ ਮਾਇਆ ਦਾ ਇਹ) ਮਿਠੜਾ ਮੋਹ ਲਗਾਇਆ ਹੋਇਆ ਹੈ...***

| | | | |
|---|---|---|---|
| **ਕਹੈ** | **ਨਾਨਕੁ**,(*ਨਾਨਕ*) | **ਮਨ** | **ਚੰਚਲ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਚਿੱਤ | ਜੋ ਸਥਿਰ ਨਾ ਰਹੇ, ਚੁਲਬੁਲਾ |
| **ਚਤੁਰਾਈ** | **ਕਿਨੈ** (*ਕਿਨ੍ਹੈਂ*) | **ਨ**(*ਨਾਂ*) | **ਪਾਇਆ** ॥੧੦॥ |
| ਚਲਾਕੀ, ਚਤੁਰਤਾ | ਕਿਸੇ ਨੇ | ਨਹੀਂ | ਪ੍ਰਾਪਤ ਕੀਤਾ |

***...ਨਾਨਕ ਆਖ਼ਦਾ ਹੈ ਕਿ ਹੇ ਚੰਚਲ ਮਨਾਂ! ਚਤੁਰਾਈ ਨਾਲ ਕਿਸੇ ਨੇ ਵੀ (ਪਰਮੇਸ਼੍ਵਰ ਦੀ) ਪ੍ਰਾਪਤੀ ਨਹੀਂ ਕੀਤੀ...***

| | | | |
|---|---|---|---|
| **ਏ** | **ਮਨ** | **ਪਿਆਰਿਆ,** | |
| ਹੇ | ਚਿੱਤ | ਪਿਆਰੇ, ਪ੍ਰਿਯ | |
| **ਤੂ**(*ਤੂੰ*) | **ਸਦਾ** | **ਸਚੁ**(*ਸੱਚ*) | **ਸਮਾਲੇ** ॥ |
| ਤੂੰ | ਹਮੇਸ਼ਾਂ | ਸੱਤ (ਨਾਮ) | ਸੰਭਾਲ, ਚੇਤੇ ਰੱਖ |

***ਹੇ ਪਿਆਰੇ ਮਨਾਂ! ਤੂੰ ਹਮੇਸ਼ਾਂ ਸੱਚ-ਨਾਮ ਚੇਤੇ ਰੱਖ...***

| | | | | |
|---|---|---|---|---|
| **ਏਹੁ**(*ਏਹ*) | **ਕੁਟੰਬੁ**(*ਕੁਟੰਬ*) | **ਤੂ**(*ਤੂੰ*) | **ਜਿ** | **ਦੇਖਦਾ,** |
| ਇਹ | ਪਰਿਵਾਰ | ਤੂੰ | ਜੋ | ਵੇਖਦਾ, ਤੱਕਦਾ |

| | | | |
|---|---|---|---|
| **ਚਲੈ** | **ਨਾਹੀ**(*ਨਾਹੀਂ*) | **ਤੇਰੈ** | **ਨਾਲੇ** ॥ |
| ਜਾਏਗਾ, ਨਿਭੇਗਾ | ਨਹੀਂ | ਤੁਹਾਡੇ | ਨਾਲ, ਸੰਗ, ਸਾਥ |

***...ਇਹ ਪਰਿਵਾਰ ਜੋ ਤੂੰ ਵੇਖ ਰਿਹਾ ਹੈ, ਤੇਰੇ ਨਾਲ ਨਹੀਂ ਜਾਏਗਾ ਭਾਵ ਨਾਲ ਨਹੀਂ ਨਿਭੇਗਾ...***

| | | | |
|---|---|---|---|
| **ਸਾਥਿ**(*ਸਾਥ*) | **ਤੇਰੈ** | **ਚਲੈ** | **ਨਾਹੀ,** (*ਨਾਹੀਂ*) |
| ਨਾਲ, ਸੰਗ | ਤੇਰੇ,ਤੈਂਡੇ | ਜਾਏ, ਨਿਭੇ | ਨਹੀਂ |

| | | | | |
|---|---|---|---|---|
| **ਤਿਸੁ**(*ਤਿਸ*) | **ਨਾਲਿ**(*ਨਾਲ*) | **ਕਿਉ**(*ਕਿਉਂ*) | **ਚਿਤੁ**(*ਚਿਤ*) | **ਲਾਈਐ** ॥ |
| ਉਸ | ਨਾਲ, ਸੰਗ | ਕਾਹਤੇ | ਮਨ, ਹਿਰਦਾ | ਜੋੜੀਏ |

***...(ਜੇ ਇਸ ਕੁਟੰਬ ਨੇ) ਤੇਰੇ ਨਾਲ ਚਲਣਾ ਭਾਵ ਨਿਭਣਾ ਹੀ ਨਹੀਂ, (ਤਾਂ ਫਿਰ) ਇਸ ਨਾਲ ਚਿੱਤ ਕਿਉਂ ਜੋੜੀਏ?***

| | | | | |
|---|---|---|---|---|
| **ਐਸਾ** | **ਕੰਮੁ**(*ਕੰਮ*) | **ਮੂਲੇ** | **ਨ**(*ਨਾਂ*) | **ਕੀਚੈ,** |
| ਇਹੋ ਜਿਹਾ | ਕਾਰਜ | ਮੂਲੋਂ ਹੀ, ਬਿਲਕੁਲ | ਨਹੀਂ | ਕਰੀਏ |

| | | |
|---|---|---|
| **ਜਿਤੁ**(*ਜਿਤ*) | **ਅੰਤਿ**(*ਅੰਤ*) | **ਪਛੋਤਾਈਐ** ॥ |
| ਜਿਸ ਨਾਲ | ਆਖ਼ਿਰ ਨੂੰ | ਪਛਤਾਈਏ |

***...(ਸੋ) ਇਹੋ ਜਿਹਾ ਕੰਮ ਬਿਲਕੁਲ ਹੀ ਨਹੀਂ ਕਰਨਾ ਚਾਹੀਦਾ, ਜਿਸ ਨਾਲ ਅੰਤ ਨੂੰ ਪਛਤਾਉਣਾ ਪਵੇ...***

| | | | | |
|---|---|---|---|---|
| **ਸਤਿਗੁਰੂ** | **ਕਾ** | **ਉਪਦੇਸੁ**(*ਉਪਦੇਸ਼*) | **ਸੁਣਿ**(*ਸੁਣ*) | **ਤੂ,**(*ਤੂੰ*) |
| ਸੱਚ-ਸਰੂਪ ਗੁਰੂ | ਦਾ | ਸਿੱਖਿਆ | ਸ੍ਰਵਣ ਕਰ ਤੂੰ | |

| | | |
|---|---|---|
| **ਹੋਵੈ** | **ਤੇਰੈ** | **ਨਾਲੇ** ॥ |
| ਹੋਏਗਾ, ਰਹੇਗਾ | ਤੇਰੇ | ਨਾਲ, ਸੰਗ |

***...(ਸੋ ਹੇ ਭਾਈ!) ਤੂੰ ਸਤਿਗੁਰੂ ਦੀ ਸਿੱਖਿਆ ਸ੍ਰਵਣ ਕਰ (ਜੋ ਲੋਕ, ਪ੍ਰਲੋਕ ਵਿਚ ਸਦਾ) ਤੇਰੇ ਨਾਲ ਰਹੇਗੀ ਭਾਵ ਨਿਭੇਗੀ..***

| | | | |
|---|---|---|---|
| **ਕਹੈ** | **ਨਾਨਕੁ,***(ਨਾਨਕ)* | **ਮਨ** | **ਪਿਆਰੇ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਚਿੱਤ | ਪ੍ਰਿਯ |
| **ਤੂ***(ਤੂੰ)* | **ਸਦਾ** | **ਸਚੁ***(ਸੱਚ)* | **ਸਮਾਲੇ(ਸੰਮ੍ਹਾਲੇ)** ॥੧੧॥ |
| ਤੂੰ | ਹਮੇਸ਼ਾਂ | ਸੱਤ(ਨਾਮ) | ਸਮ੍ਹਾਲ, ਚੇਤੇ ਰੱਖ |

***...ਨਾਨਕ ਆਖ਼ਦਾ ਹੈ ਕਿ ਹੇ ਪਿਆਰੇ ਮਨਾਂ! ਤੂੰ ਸਦਾ ਸੱਚ-ਨਾਮ ਦੀ ਸੰਭਾਲ ਕਰ, ਭਾਵ ਚੇਤੇ ਰੱਖ।***

| | | | | | |
|---|---|---|---|---|---|
| **ਅਗਮ** | **ਅਗੋਚਰਾ,** | **ਤੇਰਾ** | **ਅੰਤੁ***(ਅੰਤ)* | **ਨ***(ਨਾਂ)* | **ਪਾਇਆ** ॥ |
| ਅਪਹੁੰਚ | ਜੋ ਇੰਦ੍ਰੀਆਂ ਦਾ ਵਿਸ਼ਾ ਨਹੀਂ | ਤੁਹਾਡਾ | ਅਖ਼ੀਰ | ਨਹੀਂ | ਜਾਣਿਆ |

***ਹੇ ਪਹੁੰਚ ਅਤੇ ਇੰਦ੍ਰੀਆਂ (ਦੀ ਸੂਝ-ਬੂਝ ਤੋਂ) ਪਰ੍ਹੇ (ਪਰਮਾਤਮਾ!), ਤੇਰਾ ਅੰਤ (ਕਿਸੇ ਨੇ) ਨਹੀਂ ਜਾਣਿਆਂ...***

| | | | | |
|---|---|---|---|---|
| **ਅੰਤੋ** | **ਨ***(ਨਾਂ)* | **ਪਾਇਆ** | **ਕਿਨੈ** *(ਕਿਨ੍ਹੈਂ)* | **ਤੇਰਾ,** |
| ਅਖ਼ੀਰ | ਨਹੀਂ | ਜਾਣਿਆਂ | ਕਿਸੇ ਨੇ | ਤੁਹਾਡਾ |
| **ਆਪਣਾ** | **ਆਪੁ***(ਆਪ)* | **ਤੂ***(ਤੂੰ)* | **ਜਾਣਹੇ***(ਜਾਣਹੇਂ)* ॥ | |
| ਖ਼ੁਦ ਦਾ | ਆਪਾ | ਤੂੰ | ਜਾਣਦਾ ਹੈਂ | |

***...(ਹੇ ਵਾਹਿਗੁਰੂ!) ਤੇਰਾ ਅੰਤ (ਕਿਸੇ ਨੇ) ਨਹੀਂ ਜਾਣਿਆਂ, ਆਪਣੇ ਆਪ ਨੂੰ (ਸਿਰਫ਼) ਤੂੰ (ਖ਼ੁਦ ਹੀ) ਜਾਣਦਾ ਹੈਂ...***

| | | | | |
|---|---|---|---|---|
| **ਜੀਅ** | **ਜੰਤ** | **ਸਭਿ***(ਸਭ)* | **ਖੇਲੁ***(ਖੇਲ)* | **ਤੇਰਾ,** |
| ਜੀਵ, ਪ੍ਰਾਣੀ | ਜੰਤੂ | ਸਾਰੇ | ਖੇਡ, ਤਮਾਸ਼ਾ | ਤੁਹਾਡਾ |
| **ਕਿਆ** | **ਕੋ** | **ਆਖਿ***(ਆਖ)* | **ਵਖਾਣਏ** ॥ | |
| ਕੋਈ | ਕੀ | ਕਹਿ ਕੇ | ਬਿਆਨ ਕਰੇ | |

***...(ਸੰਸਾਰ ਦੇ) ਸਭ ਜੀਅ-ਜੰਤ ਤੁਹਾਡਾ ਹੀ ਕੀਤਾ ਹੋਇਆ ਖੇਡ-ਤਮਾਸ਼ਾ ਹੈ, (ਇਸ ਬਾਰੇ) ਕੋਈ ਕੀ ਕਹਿ ਕੇ ਬਿਆਨ ਕਰ ਸਕਦਾ ਹੈ...***

| | | | | |
|---|---|---|---|---|
| **ਆਖਹਿ***(ਆਖਹਿੰ)* | **ਤ***(ਤਾਂ)* | **ਵੇਖਹਿ***(ਵੇਖਹਿੰ)* | **ਸਭੁ***(ਸਭ)* | **ਤੂਹੈ,** *(ਤੂੰਹੈਂ)* |
| ਆਖ਼ਦਾ | ਤੇ | ਵੇਖ਼ਦਾ | ਸਾਰਾ | ਤੂੰ ਹੀਂ |

| | | |
|---|---|---|
| **ਜਿਨਿ**(ਜਿਨ੍ਹ) | **ਜਗਤੁ**(ਜਗਤ) | **ਉਪਾਇਆ ॥** |
| ਜਿਸ ਨੇ | ਸੰਸਾਰ | ਪੈਦਾ ਕੀਤਾ |

***...(ਹੇ ਕਰਤਾ ਪੁਰਖ!) ਸਭ ਕੁਝ ਤੂਹੀਂ ਆਖਦਾ ਤੇ ਵੇਖਦਾ ਹੈਂ, ਜਿਸ ਨੇ ਸਾਰਾ ਜਗਤ ਪੈਦਾ ਕੀਤਾ ਹੈ...***

| | | | | |
|---|---|---|---|---|
| **ਕਹੈ** | **ਨਾਨਕੁ,**(ਨਾਨਕ) | **ਤੂ**(ਤੂੰ) | **ਸਦਾ** | **ਅਗੰਮੁ**(ਅਗੰਮ) |
| ਕਹਿੰਦਾ, ਆਖਦਾ | (ਸਤਿਗੁਰੂ) ਨਾਨਕ | ਤੂੰ | ਹਮੇਸ਼ਾਂ | ਅਪਹੁੰਚ |

| |
|---|
| **ਹੈ,** (ਹੈਂ) |
| ਹੋਣ ਦੀ ਕ੍ਰਿਆ |

| | | | |
|---|---|---|---|
| **ਤੇਰਾ** | **ਅੰਤੁ**(ਅੰਤ) | **ਨ**(ਨਾਂ) | **ਪਾਇਆ ॥੧੨॥** |
| ਤੁਹਾਡਾ | ਅਖ਼ੀਰ | ਨਹੀਂ | ਲਾਇਆ |

***...ਨਾਨਕ ਆਖਦਾ ਹੈ ਕਿ (ਹੇ! ਪਰਮਾਤਮਾ) ਤੂੰ ਸਦਾ ਪਹੁੰਚ ਤੋਂ ਪਰ੍ਹੇ ਹੈਂ, ਕਿਸੇ ਨੇ ਵੀ ਤੇਰਾ (ਕਦੀ) ਅੰਤ ਨਹੀਂ ਪਾਇਆ।***

| | | | | | |
|---|---|---|---|---|---|
| **ਸੁਰਿ**(ਸੁਰ) | **ਨਰ** | **ਮੁਨਿ**(ਮੁਨ) | **ਜਨ** | **ਅੰਮ੍ਰਿਤੁ**(ਅੰਮ੍ਰਿਤ) | **ਖੋਜਦੇ,** |
| ਦੇਵਤੇ | ਮਨੁੱਖ | ਰਿਸ਼ੀ | ਲੋਕ | ਅਮਰ ਕਰ ਦੇਣ ਵਾਲਾ | ਲਭਦੇ, ਭਾਲਦੇ |

| | | | | |
|---|---|---|---|---|
| **ਸੁ** | **ਅੰਮ੍ਰਿਤੁ**(ਅੰਮ੍ਰਿਤ) | **ਗੁਰ** | **ਤੇ** | **ਪਾਇਆ ॥** |
| ਉਹ | ਅਮਰ ਕਰ ਦੇਣ ਵਾਲਾ | ਸਤਿਗੁਰੂ | ਤੋਂ | ਪਾਈਦਾ ਹੈ |

***(ਜਿਸ ਨਾਮ) ਅੰਮ੍ਰਿਤ ਨੂੰ ਦੇਵਤੇ, ਮਨੁੱਖ ਅਤੇ ਮੁਨੀ-ਜਨ (ਹਮੇਸ਼ਾਂ ਤੋਂ) ਖ਼ੋਜਦੇ ਰਹੇ ਹਨ, ਉਹ (ਨਾਮ) ਅੰਮ੍ਰਿਤ ਸਤਿਗੁਰੂ ਤੋਂ ਪ੍ਰਾਪਤ ਕਰੀਦਾ ਹੈ...***

| | | | | |
|---|---|---|---|---|
| **ਪਾਇਆ** | **ਅੰਮ੍ਰਿਤੁ,**(ਅੰਮ੍ਰਿਤ) | **ਗੁਰਿ**(ਗੁਰ) | **ਕ੍ਰਿਪਾ** | **ਕੀਨੀ,** |
| ਪਾ ਲਿਆ | ਅਮਰ ਕਰ ਦੇਣ ਵਾਲਾ | ਸਤਿਗੁਰੂ ਨੇ | ਮਿਹਰ, ਨਦਰ | ਕੀਤੀ |

| | | |
|---|---|---|
| **ਸਚਾ**(ਸੱਚਾ) | **ਮਨਿ**(ਮਨ) | **ਵਸਾਇਆ ॥** |
| ਸੱਤ(ਨਾਮ) | ਹਿਰਦੇ ਵਿਚ | ਵਸਾ ਲਿਆ |

***...ਸਤਿਗੁਰੂ ਨੇ ਮਿਹਰ ਕੀਤੀ (ਨਾਮ) ਅੰਮ੍ਰਿਤ ਪ੍ਰਾਪਤ ਕਰ ਲਿਆ, ਅਤੇ ਸੱਚ-ਨਾਮ (ਆਪਣੇ) ਹਿਰਦੇ ਵਿਚ ਵਸਾ ਲਿਆ...***

| | | | | |
|---|---|---|---|---|
| **ਜੀਅ** | **ਜੰਤ** | **ਸਭਿ**(ਸਭ) | **ਤੁਧੁ**(ਤੁਧ) | **ਉਪਾਏ,** |
| ਪ੍ਰਾਣੀ | ਜੰਤੂ | ਸਾਰੇ | ਤੂੰ | ਪੈਦਾ ਕੀਤੇ |

| | | | |
|---|---|---|---|
| **ਇਕਿ**(ਇਕ) | **ਵੇਖਿ**(ਵੇਖ) | **ਪਰਸਣਿ**(ਪਰਸਣ) | **ਆਇਆ ॥** |
| ਕੋਈ ਇੱਕ | ਵੇਖ ਕੇ | ਛੂਹਣ | ਆਉਂਦਾ |

*...(ਹੇ ਵਾਹਿਗੁਰੂ ! ਸੰਸਾਰ ਦੇ) ਸਭ ਜੀਅ-ਜੰਤ ਤੂੰ ਹੀ ਪੈਦਾ ਕੀਤੇ ਹਨ, (ਪਰ ਇਨ੍ਹਾਂ ਵਿਚੋਂ) ਕੋਈ (ਵਿਰਲਾ ਹੀ ਸਤਿਗੁਰੂ ਨੂੰ) ਵੇਖ ਕੇ (ਉਸ ਦੇ ਚਰਨ) ਪਰਸਣ ਆਉਂਦਾ ਹੈ, ਭਾਵ ਸਤਿਗੁਰੂ ਦੀ ਸ਼ਰਣ ਆਉਂਦਾ ਹੈ...*

| | | | |
|---|---|---|---|
| **ਲਬੁ**(ਲਬ) | **ਲੋਭੁ**(ਲੋਭ) | **ਅਹੰਕਾਰੁ**(ਅਹੰਕਾਰ) | **ਚੂਕਾ,** |
| ਲਾਲਚ | ਤ੍ਰਿਸ਼ਨਾ | ਹਉਮੈ | ਦੂਰ ਹੋ ਗਿਆ |

| | | |
|---|---|---|
| **ਸਤਿਗੁਰੂ** | **ਭਲਾ** | **ਭਾਇਆ ॥** |
| ਸੱਚ, ਸਦਾ ਸਥਿਰ | ਚੰਗਾ | ਲੱਗਾ |

*...(ਉਸ ਦਾ) ਲਾਲਚ, ਤ੍ਰਿਸ਼ਨਾ ਅਤੇ ਹਉਮੈ ਦੂਰ ਹੋ ਜਾਂਦੀ ਹੈ, ਅਤੇ ਸਤਿਗੁਰੂ ਚੰਗਾ ਲਗਣ ਲਗ ਜਾਂਦਾ ਹੈ...*

| | | | | | |
|---|---|---|---|---|---|
| **ਕਹੈ** | **ਨਾਨਕੁ,**(ਨਾਨਕ) | **ਜਿਸ** | **ਨੋ**(ਨੋ) | **ਆਪਿ**(ਆਪ) | **ਤੁਠਾ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਜਿਹੜੇ | ਨੂੰ | ਖ਼ੁਦ | ਪ੍ਰਸੰਨ, ਮਿਹਰਵਾਨ |

| | | | | |
|---|---|---|---|---|
| **ਤਿਨਿ**(ਤਿਨ੍ਹ) | **ਅੰਮ੍ਰਿਤੁ**(ਅੰਮ੍ਰਿਤ) | **ਗੁਰ** | **ਤੇ** | **ਪਾਇਆ ॥੧੩॥** |
| ਤਿਨ੍ਹ | ਅਮਰ ਕਰ ਦੇਣ ਵਾਲਾ | ਸਤਿਗੁਰੂ | ਤੋਂ | ਪਾ ਲਿਆ |

*...ਨਾਨਕ ਆਖਦਾ ਹੈ ਕਿ ਜਿਸ ਤੇ (ਪਰਮਾਤਮਾ) ਖ਼ੁਦ ਪ੍ਰਸੰਨ ਹੁੰਦਾ ਹੈ, ਉਹੋ ਹੀ ਸਤਿਗੁਰੂ ਪਾਸੋਂ (ਨਾਮ) ਅੰਮ੍ਰਿਤ ਪਾ ਲੈਂਦਾ ਹੈ...*

| | | | |
|---|---|---|---|
| **ਭਗਤਾ**(ਭਗਤਾਂ) | **ਕੀ** | **ਚਾਲ** | **ਨਿਰਾਲੀ ॥** |
| ਭਗਤੀ ਕਰਨ ਵਾਲਿਆਂ | ਦੀ | (ਜੀਵਨ) ਤੋਰ/ਮਰਿਯਾਦਾ | ਵੱਖਰੀ, ਵਿਲੱਖਣ |

*ਭਗਤ-ਜਨਾਂ ਦੀ (ਜੀਵਨ) ਮਰਿਯਾਦਾ (ਸੰਸਾਰੀ ਜੀਵਾਂ ਤੋਂ) ਵਿਲੱਖਣ ਹੁੰਦੀ ਹੈ...*

| | | | |
|---|---|---|---|
| **ਚਾਲਾ** | **ਨਿਰਾਲੀ** | **ਭਗਤਾਹ**(ਭਗਤਾਂਹ) | **ਕੇਰੀ,** |
| (ਜੀਵਨ)ਤੋਰ/ਮਰਿਯਾਦਾ | ਵੱਖਰੀ, ਵਿਲੱਖਣ | ਭਗਤਾਂ | ਦੀ |

| | | |
|---|---|---|
| **ਬਿਖਮ** | **ਮਾਰਗਿ**(*ਮਾਰਗ*) | **ਚਲਣਾ ॥** |
| ਕਠਿਨ | ਰਾਹ, ਰਸਤਾ | ਤੁਰਨਾ |

***...ਭਗਤ-ਜਨਾਂ ਦੀ (ਜੀਵਨ) ਮਰਿਯਾਦਾ ਵੱਖਰੀ ਹੁੰਦੀ ਹੈ, ਕਿਉਂਕਿ ਉਨ੍ਹਾਂ ਨੇ ਕਠਿਨ (ਜੀਵਨ-)ਮਾਰਗ ਤੇ ਚਲਣਾ ਹੁੰਦਾ ਹੈ...***

| | | | | |
|---|---|---|---|---|
| **ਲਬੁ**(*ਲਬ*) | **ਲੋਭੁ**(*ਲੋਭ*) | **ਅਹੰਕਾਰੁ**(*ਅਹੰਕਾਰ*) | **ਤਜਿ**(*ਤਜ*) | **ਤ੍ਰਿਸਨਾ,**(*ਤ੍ਰਿਸ਼ਨਾ*) |
| ਲਾਲਚ | ਹਿਰਸ | ਹਉਮੈ | ਛੱਡ ਕੇ | ਲਾਲਸਾ |

| | | |
|---|---|---|
| **ਬਹੁਤੁ**(*ਬਹੁਤ*) | **ਨਾਹੀ**(*ਨਾਹੀਂ*) | **ਬੋਲਣਾ ॥** |
| ਜ਼ਿਆਦਾ | ਨਹੀਂ | ਕਹਿਣਾ, ਉਚਰਨਾ |

***...(ਉਹ ਜੀਵਨ ਵਿਚੋਂ) ਲੱਬ, ਲੋਭ, ਹੰਕਾਰ ਅਤੇ ਤ੍ਰਿਸ਼ਨਾ ਦਾ ਤਿਆਗ ਕਰਕੇ ਬਹੁਤਾ ਬੋਲਦੇ ਵੀ ਨਹੀਂ ਹਨ ...***

| | | | |
|---|---|---|---|
| **ਖੰਨਿਅਹੁ**(*ਖੰਨਿਅਹੁੰ*) | **ਤਿਖੀ,** | **ਵਾਲਹੁ**(*ਵਾਲਹੁੰ*) | **ਨਿਕੀ,** |
| ਖੰਡੇ ਤੋਂ | ਤੇਜ਼ | ਵਾਲ ਤੋਂ | ਬਾਰੀਕ |

| | | |
|---|---|---|
| **ਏਤੁ**(*ਏਤ*) | **ਮਾਰਗਿ**(*ਮਾਰਗ*) | **ਜਾਣਾ ॥** |
| ਇਸ | ਰਾਹ, ਰਸਤੇ | ਤੁਰਨਾ |

***...(ਭਗਤੀ-ਸਾਧਨਾ ਦੇ) ਇਸ ਮਾਰਗ ਤੇ ਤੁਰਨਾ ਖੰਡੇ ਦੀ (ਧਾਰ ਤੋਂ) ਤਿੱਖੇ ਅਤੇ ਵਾਲ ਤੋਂ ਬਾਰੀਕ (ਰਾਹ ਤੇ ਤੁਰਨ ਵਾਂਗ) ਹੁੰਦਾ ਹੈ...***

| | | | | |
|---|---|---|---|---|
| **ਗੁਰ** | **ਪਰਸਾਦੀ,** | **ਜਿਨੀ**(*ਜਿਨ੍ਹੀਂ*) | **ਆਪੁ**(*ਆਪ*) | **ਤਜਿਆ,** |
| ਸਤਿਗੁਰੂ | ਕਿਰਪਾ/ਮਿਹਰ ਨਾਲ | ਜਿਨ੍ਹਾਂ ਨੇ | ਹੰਕਾਰ | ਛੱਡ ਦਿੱਤਾ |

| | | |
|---|---|---|
| **ਹਰਿ**(*ਹਰ*) | **ਵਾਸਨਾ**(*ਵਾਸ਼ਨਾ*) | **ਸਮਾਣੀ ॥** |
| ਹਰੀ, ਪ੍ਰਭੂ | ਸੁਗੰਧੀ, ਖੁਸ਼ਬੂ | ਸਮਾ ਜਾਂਦੀ |

***...ਸਤਿਗੁਰੂ ਦੀ ਮਿਹਰ ਦੁਆਰਾ ਜਿਨ੍ਹਾਂ ਨੇ ਆਪਾ-ਭਾਵ ਤਿਆਗ ਦਿੱਤਾ ਹੈ, (ਉਨ੍ਹਾਂ ਦੇ ਹਿਰਦੇ ਵਿਚ) ਹਰੀ-(ਨਾਮ ਦੀ) ਸੁਗੰਧੀ ਸਮਾ ਜਾਂਦੀ ਹੈ...***

| | | | |
|---|---|---|---|
| **ਕਹੈ** | **ਨਾਨਕੁ,**(*ਨਾਨਕ*) | **ਚਾਲ** | **ਭਗਤਾ,** (*ਭਗਤਾਂ*) |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | (ਜੀਵਨ) ਤੋਰ | ਭਗਤ-ਜਨਾਂ ਦੀ |

| | | |
|---|---|---|
| **ਜੁਗਹੁ**(*ਜੁਗਹੁੰ*) | **ਜੁਗੁ**(*ਜੁਗ*) | **ਨਿਰਾਲੀ ॥੧੪॥** |
| ਜੁਗਾਂ ਤੋਂ | ਯੁਗ | ਵਿਲੱਖਣ, ਵੱਖਰੀ |

***ਨਾਨਕ ਆਖਦਾ ਹੈ ਕਿ ਭਗਤ-ਜਨਾਂ ਦੀ ਜੀਵਨ-ਮਰਿਯਾਦਾ, ਜੁਗਾਂ-ਜੁਗਾਂਤਰਾਂ ਤੋਂ ਹੀ ਵਿਲੱਖਣ ਹੈ।***

| | | | | | |
|---|---|---|---|---|---|
| **ਜਿਉ**(*ਜਿਉਂ*) | **ਤੂ**(*ਤੂੰ*) | **ਚਲਾਇਹਿ,**(*ਚਲਾਇਹਿਂ*) | **ਤਿਵ** | **ਚਲਹ**(*ਚਲਹਿਂ*) | **ਸੁਆਮੀ,** |
| ਜਿਵੇਂ | ਤੂੰ | ਚਲਾਉਂਦਾ ਹੈਂ | ਤਿਵੇਂ | ਚਲਦੇ | ਮਾਲਕ |

| | | | | |
|---|---|---|---|---|
| **ਹੋਰੁ**(*ਹੋਰ*) | **ਕਿਆ** | **ਜਾਣਾ** | **ਗੁਣ** | **ਤੇਰੇ** ॥ |
| ਭਿੰਨ, ਵੱਖਰਾ | ਕੀ | ਜਾਣਦੇ, ਸਮਝਦੇ | ਚੰਗਿਆਈਆਂ | ਤੇਰੀਆਂ |

***ਹੇ ਸੁਆਮੀ! ਜਿਵੇਂ ਤੂੰ (ਸਾਨੂੰ ਜੀਵਨ-ਮਾਰਗ ਤੇ) ਚਲਾਉਂਦਾ ਹੈਂ, ਤਿਵੇਂ (ਹੀ ਅਸੀਂ) ਚਲਦੇ ਹਾਂ, (ਇਸ ਤੋਂ ਬਿਨਾਂ ਅਸੀਂ) ਤੇਰੀਆਂ ਚੰਗਿਆਈਆਂ ਬਾਰੇ ਹੋਰ ਕੀ ਜਾਣਦੇ ਹਾਂ...***

| | | | | |
|---|---|---|---|---|
| **ਜਿਵ** | **ਤੂ**(*ਤੂੰ*) | **ਚਲਾਇਹਿ,**(*ਚਲਾਇਹਿਂ*) | **ਤਿਵੈ** (*ਤਿਵੈਂ*) | **ਚਲਹ,**(*ਚਲਹਿਂ*) |
| ਜਿਵੇਂ | ਤੂੰ | ਚਲਾਉਂਦਾ ਹੈਂ | ਉਸੇ ਤਰ੍ਹਾਂ | ਚਲਦੇ |

| | | |
|---|---|---|
| **ਜਿਨਾ**(*ਜਿਨ੍ਹਾਂ*) | **ਮਾਰਗਿ**(*ਮਾਰਗ*) | **ਪਾਵਹੇ**(*ਪਾਵਹੇਂ*) ॥ |
| ਜਿਨ੍ਹਾਂ ਨੂੰ | ਰਸਤੇ ਤੇ | ਪਾਉਂਦਾ |

***...(ਹੇ ਪ੍ਰਭੂ!) ਜਿਵੇਂ ਤੂੰ (ਸਾਨੂੰ ਜੀਵਨ-ਮਾਰਗ ਤੇ) ਚਲਾਉਂਦਾ ਹੈਂ ਤਿਵੇਂ (ਹੀ ਅਸੀਂ) ਚਲਦੇ ਹਾਂ, (ਪਰ ਇਹ ਸਮਝ ਉਨ੍ਹਾਂ ਨੂੰ ਹੁੰਦੀ ਹੈ) ਜਿਨ੍ਹਾਂ (ਨੂੰ ਤੂੰ ਆਪ ਆਪਣੇ ਰਸਤੇ ਉਤੇ) ਪਾਉਂਦਾ ਹੈਂ...***

| | | | | |
|---|---|---|---|---|
| **ਕਰਿ**(*ਕਰ*) | **ਕਿਰਪਾ** | **ਜਿਨ**(*ਜਿਨ੍ਹ*) | **ਨਾਮਿ**(*ਨਾਮ*) | **ਲਾਇਹਿ,**(*ਲਾਇਹਿਂ*) |
| ਕਰਕੇ | ਮਿਹਰ, ਨਦਰ | ਜਿਨ੍ਹਾਂ ਨੂੰ | ਨਾਮ ਨਾਲ | ਲਾਉਂਦਾ, ਜੋੜਦਾ |

| | | | | |
|---|---|---|---|---|
| **ਸਿ** | **ਹਰਿ**(*ਹਰ*) | **ਹਰਿ**(*ਹਰ*) | **ਸਦਾ** | **ਧਿਆਵਹੇ**(*ਧਿਆਵਹੇਂ*) ॥ |
| ਉਹ | ਪ੍ਰਭੂ | ਪਰਮਾਤਮਾ | ਹਮੇਸ਼ਾਂ | ਧਿਆਉਂਦੇ, ਅਰਾਧਦੇ |

***...(ਆਪਣੀ) ਨਦਰ ਕਰਕੇ, ਜਿਨ੍ਹਾਂ ਨੂੰ ਤੂੰ (ਸੱਚ-)ਨਾਮ ਨਾਲ ਜੋੜਦਾ ਹੈਂ, ਉਹ ਸਦਾ ਹੀ ਹਰਿ-ਹਰਿ ਸਿਮਰਦੇ ਹਨ...***

| | | | | |
|---|---|---|---|---|
| **ਜਿਸ** | **ਨੋ**(*ਨੋਂ*) | **ਕਥਾ** | **ਸੁਣਾਇਹਿ**(*ਸੁਣਾਇਹਿਂ*) | **ਆਪਣੀ,** |
| ਜਿਹੜੇ | ਨੂੰ | ਵਾਰਤਾ, ਕਹਾਣੀ | ਸੁਣਾਉਂਦਾ | ਖ਼ੁਦ ਦੀ |

| | | | |
|---|---|---|---|
| **ਸਿ** | **ਗੁਰਦੁਆਰੈ** | **ਸੁਖੁ**(*ਸੁੱਖ*) | **ਪਾਵਹੇ**(*ਪਾਵਹੇਂ*) ॥ |
| ਉਹ | ਗੁਰੂ ਦੇ ਦਰ ਉੱਤੇ | ਆਨੰਦ, ਪ੍ਰਸੰਨਤਾ | ਪਾਉਂਦੇ ਹਨ |

*...(ਹੇ ਵਾਹਿਗੁਰੂ!) ਜਿਸ ਨੂੰ (ਤੂੰ) ਆਪਣੀ ਕਥਾ-ਵਾਰਤਾ ਸੁਣਾਉਂਦਾ ਹੈਂ, ਉਹ ਸਤਿਗੁਰੂ ਦੇ ਦਰ ਉੱਤੋਂ (ਆਤਮਿਕ) ਆਨੰਦ ਦੀ ਪ੍ਰਾਪਤੀ ਕਰਦੇ ਹਨ...*

| **ਕਹੈ** | **ਨਾਨਕੁ,** *(ਨਾਨਕ)* | **ਸਚੇ** | **ਸਾਹਿਬ,** |
|---|---|---|---|
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਸੱਚ-ਸਰੂਪ | ਮਾਲਕ |

| **ਜਿਉ** *(ਜਿਉਂ)* | **ਭਾਵੈ** | **ਤਿਵੈ** *(ਤਿਵੈਂ)* | **ਚਲਾਵਹੇ** *(ਚਲਾਵਹੇਂ)* ॥੧੫॥ |
|---|---|---|---|
| ਜਿਵੇਂ | ਭਾਉਂਦਾ | ਉਸੇ ਤਰ੍ਹਾਂ | ਚਲਾਉਂਦਾ ਹੈਂ |

*...ਨਾਨਕ ਆਖ਼ਦਾ ਹੈ (ਕਿ ਹੇ) ਸੱਚੇ ਸਾਹਿਬਾ! ਜਿਵੇਂ (ਤੈਨੂੰ) ਭਾਉਂਦਾ ਭਾਵ ਚੰਗਾ ਲਗਦਾ ਹੈ (ਤੂੰ) ਉਸੇ ਤਰ੍ਹਾਂ ਹੀ (ਸੰਸਾਰ ਦੇ ਸਭ ਜੀਵਾਂ ਨੂੰ) ਚਲਾਉਂਦਾ ਹੈਂ।*

| **ਏਹੁ** *(ਏਹ)* | **ਸੋਹਿਲਾ** | **ਸਬਦੁ** *(ਸ਼ਬਦ)* | **ਸੁਹਾਵਾ** ॥ |
|---|---|---|---|
| ਇਹ | ਖ਼ੁਸ਼ੀ ਦਾ ਗੀਤ | ਗੁਰੂ ਦੀ ਬਾਣੀ | ਸੁਹਾਵਣਾ |

| **ਸਬਦੋ** *(ਸ਼ਬਦੋ)* | **ਸੁਹਾਵਾ** | **ਸਦਾ** | **ਸੋਹਿਲਾ,** | **ਸਤਿਗੁਰੂ** |
|---|---|---|---|---|
| ਗੁਰੂ ਦੀ ਬਾਣੀ | ਸੁਹਾਵਣਾ | ਹਮੇਸ਼ਾਂ | ਖ਼ੁਸ਼ੀ ਦਾ ਗੀਤ | ਸਦਾ-ਸਥਿਰ ਗੁਰੂ |

| **ਸੁਣਾਇਆ** ॥ |
|---|
| ਸ੍ਰਵਣ ਕਰਾਇਆ |

*ਸਤਿਗੁਰੂ ਦੀ ਬਾਣੀ ਦਾ ਇਹ ਮੰਗਲਮਈ ਗੀਤ ਸੁਹਾਵਣਾ ਹੈ। ਗੁਰ-ਬਾਣੀ ਦਾ ਇਹ ਅਨੰਦਮਈ ਗੀਤ ਸਦਾ ਹੀ ਸੁਹਾਵਣਾ ਹੈ, (ਜਿਸ ਨੂੰ) ਸਤਿਗੁਰੂ ਨੇ ਸ੍ਰਵਣ ਕਰਾਇਆ ਹੈ।...*

| **ਏਹੁ** *(ਏਹ)* | **ਤਿਨ** *(ਤਿਨ੍ਹ)* | **ਕੈ** | **ਮੰਨਿ** *(ਮੰਨ)* | **ਵਸਿਆ,** |
|---|---|---|---|---|
| ਇਹ | ਉਨ੍ਹਾਂ | ਦੇ | ਹਿਰਦੇ ਵਿਚ | ਟਿਕਿਆ |

| **ਜਿਨ** *(ਜਿਨ੍ਹ)* | **ਧੁਰਹੁ** *(ਧੁਰਹੁੰ)* | **ਲਿਖਿਆ** | **ਆਇਆ** ॥ |
|---|---|---|---|
| ਜਿਨ੍ਹਾਂ | ਧੁਰ ਦਰਗਾਹੋਂ | ਅੰਕਿਤ | ਆਇਆ ਹੈ |

*...ਇਹ (ਸ਼ਬਦ-ਸੋਹਿਲਾ) ਉਨ੍ਹਾਂ ਦੇ ਹਿਰਦੇ ਵਿਚ ਟਿਕਿਆ ਹੈ, ਜਿਨ੍ਹਾਂ ਦੇ (ਭਾਗਾਂ ਵਿਚ) ਧੁਰ-ਦਰਗਾਹੋਂ ਲਿਖਿਆ ਹੋਇਆ ਆਇਆ ਹੈ।...*

| **ਇਕਿ** *(ਇਕ)* | **ਫਿਰਹਿ** *(ਫਿਰਹਿਂ)* | **ਘਨੇਰੇ,** | **ਕਰਹਿ** *(ਕਰਹਿਂ)* | **ਗਲਾ,** *(ਗੱਲਾਂ)* |
|---|---|---|---|---|
| ਕਈ | ਤੁਰੇ ਫਿਰਦੇ | ਅਨੇਕਾਂ | ਕਰਦੇ ਹਨ | ਬਾਤਾਂ |

| | | | |
|---|---|---|---|
| **ਗਲੀ**(*ਗੱਲੀਂ*) | **ਕਿਨੈ** (*ਕਿਨ੍ਹੈਂ*) | **ਨ**(*ਨਾਂ*) | **ਪਾਇਆ** ॥ |
| ਗੱਲਾਂ ਨਾਲ | ਕਿਸੇ ਨੇ | ਨਹੀਂ | ਪ੍ਰਾਪਤ ਕੀਤਾ |

***ਕਈ ਅਨੇਕਾਂ ਹੀ ਤੁਰੇ-ਫਿਰਦੇ ਹਨ, ਅਤੇ ਗੱਲਾ-ਬਾਤਾਂ ਕਰਦੇ ਰਹਿੰਦੇ ਹਨ, (ਪਰ) ਗਲੀਂ-ਬਾਤੀਂ (ਸ਼ਬਦ-ਸੋਹਿਲਾ) ਕਿਸੇ ਨੇ ਪ੍ਰਾਪਤ ਨਹੀਂ ਕੀਤਾ...***

| | | | |
|---|---|---|---|
| **ਕਹੈ** | **ਨਾਨਕੁ**(*ਨਾਨਕ*) | **ਸਬਦੁ**(*ਸ਼ਬਦ*) | **ਸੋਹਿਲਾ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਗੁਰੂ ਦੀ ਬਾਣੀ | ਖੁਸ਼ੀ ਦਾ ਗੀਤ |

| | |
|---|---|
| **ਸਤਿਗੁਰੂ** | **ਸੁਣਾਇਆ** ॥੧੬॥ |
| ਸਦਾ ਸਥਿਰ ਸਤਿਗੁਰੂ | ਸ੍ਰਵਣ ਕਰਾਇਆ ਹੈ |

***...ਨਾਨਕ ਆਖ਼ਦਾ ਹੈ ਕਿ ਗੁਰ-ਬਾਣੀ ਦਾ ਮੰਗਲਮਈ ਗੀਤ, ਸਤਿਗੁਰੂ ਨੇ ਸ੍ਰਵਣ ਕਰਾਇਆ ਹੈ।***

| | | | | |
|---|---|---|---|---|
| **ਪਵਿਤੁ**(*ਪਵਿਤ*) | **ਹੋਏ** | **ਸੇ** | **ਜਨਾ,** | **ਜਿਨੀ**(*ਜਿਨ੍ਹੀਂ*) |
| ਨਿਰਮਲ | ਹੋ ਗਏ | ਉਹ | ਜਨ, ਮਨੁੱਖ | ਜਿਨ੍ਹਾਂ ਨੇ |

| | |
|---|---|
| **ਹਰਿ**(*ਹਰ*) | **ਧਿਆਇਆ** ॥ |
| ਪ੍ਰਭੂ | ਅਰਾਧਿਆ |

***ਉਹ ਧਰਮ-ਸਾਧਕ(ਜਨ) ਨਿਰਮਲ ਹੋ ਗਏ ਹਨ, ਜਿਨ੍ਹਾਂ ਨੇ ਪਰਮੇਸ਼ੂਰ ਨੂੰ ਅਰਾਧਿਆ ਹੈ...***

| | | | |
|---|---|---|---|
| **ਹਰਿ**(*ਹਰ*) | **ਧਿਆਇਆ** | **ਪਵਿਤੁ**(*ਪਵਿਤ*) | **ਹੋਏ,** |
| ਪ੍ਰਭੂ | ਅਰਾਧਿਆ | ਨਿਰਮਲ | ਹੋ ਗਏ |

| | | |
|---|---|---|
| **ਗੁਰਮੁਖਿ**(*ਗੁਰਮੁਖ*) | **ਜਿਨੀ**(*ਜਿਨ੍ਹੀਂ*) | **ਧਿਆਇਆ** ॥ |
| ਗੁਰੂ ਦੁਆਰਾ | ਜਿਨ੍ਹਾਂ | ਅਰਾਧਿਆ, ਜਪਿਆ |

***...ਜਿਨ੍ਹਾਂ ਨੇ ਗੁਰੂ ਦੁਆਰਾ (ਹਰਿ-ਨਾਮ) ਸਿਮਰਿਆ ਹੈ, (ਉਹ) ਹਰਿ ਧਿਆਉਣ ਕਰਕੇ, ਨਿਰਮਲ ਹੋ ਗਏ ਹਨ...***

| | | | | | |
|---|---|---|---|---|---|
| **ਪਵਿਤੁ**(*ਪਵਿਤ*) | **ਮਾਤਾ** | **ਪਿਤਾ,** | **ਕੁਟੰਬ** | **ਸਹਿਤ** | **ਸਿਉ,**(*ਸਿਉਂ*) |
| ਪਵਿੱਤਰ, ਨਿਰਮਲ | ਮਾਂ | ਪਿਓ | ਪਰਿਵਾਰ | ਸਮੇਤ | ਸਣੇ |

| | | |
|---|---|---|
| **ਪਵਿਤੁ**(*ਪਵਿਤ*) | **ਸੰਗਤਿ**(*ਸੰਗਤ*) | **ਸਬਾਈਆ** ॥ |
| ਨਿਰਮਲ | ਸੰਗ, ਮੰਡਲੀ | ਸਾਰੀ |

*...(ਉਹ) ਮਾਤਾ, ਪਿਤਾ ਅਤੇ ਪਰਿਵਾਰ ਸਹਿਤ ਨਿਰਮਲ ਹੋ ਗਏ ਹਨ, (ਅਤੇ ਉਨ੍ਹਾਂ ਦੀ) ਸਾਰੀ ਸੰਗਤ ਵੀ ਪਵਿੱਤਰ ਹੋ ਗਈ...*

| | | | |
|---|---|---|---|
| **ਕਹਦੇ** *(ਕਹੰਦੇ)* | **ਪਵਿਤੁ,** *(ਪਵਿਤ)* | **ਸੁਣਦੇ** | **ਪਵਿਤੁ,** *(ਪਵਿਤ)* |
| ਕਹਿਣ ਵਾਲੇ | ਨਿਰਮਲ | ਸੁਣਨ ਵਾਲੇ | ਨਿਰਮਲ |

| | | | | |
|---|---|---|---|---|
| **ਸੇ** | **ਪਵਿਤੁ,** *(ਪਵਿਤ)* | **ਜਿਨੀ** *(ਜਿਨ੍ਹੀਂ)* | **ਮੰਨਿ** *(ਮੰਨ)* | **ਵਸਾਇਆ** ॥ |
| ਉਹ | ਨਿਰਮਲ | ਜਿਨ੍ਹਾਂ ਨੇ | ਹਿਰਦੇ ਅੰਦਰ | ਟਿਕਾਇਆ |

*...(ਸੱਚ-ਨਾਮ) ਕਹਿਣ ਵਾਲੇ ਵੀ ਪਵਿੱਤਰ, ਸੁਣਨ ਵਾਲੇ ਵੀ ਪਵਿੱਤਰ ਅਤੇ ਉਹ ਵੀ ਪਵਿੱਤਰ ਜਿਨ੍ਹਾਂ ਨੇ ਹਿਰਦੇ ਅੰਦਰ (ਹਰਿ-ਨਾਮ ਨੂੰ) ਵਸਾਇਆ ਹੈ...*

| | | | |
|---|---|---|---|
| **ਕਹੈ** | **ਨਾਨਕੁ,** *(ਨਾਨਕ)* | **ਸੇ** | **ਪਵਿਤੁ,** *(ਪਵਿਤ)* |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਉਹ | ਨਿਰਮਲ |

| | | | | |
|---|---|---|---|---|
| **ਜਿਨੀ** *(ਜਿਨ੍ਹੀਂ)* | **ਗੁਰਮੁਖਿ** *(ਗੁਰਮੁਖ)* | **ਹਰਿ** *(ਹਰ)* | **ਹਰਿ** *(ਹਰ)* | **ਧਿਆਇਆ** ॥੧੭॥ |
| ਜਿਨ੍ਹਾਂ ਨੇ | ਗੁਰੂ ਦੁਆਰਾ | ਹਰੀ | ਹਰੀ | ਅਰਾਧਿਆ |

*...ਨਾਨਕ ਆਖ਼ਦਾ ਹੈ ਕਿ ਉਹ ਪਵਿੱਤਰ ਹਨ, ਜਿਨ੍ਹਾਂ (ਧਰਮ-ਸਾਧਕਾਂ ਨੇ) ਸਤਿਗੁਰੂ ਦੁਆਰਾ ਹਰਿ-ਹਰਿ ਸਿਮਰਿਆ ਹੈ...*

| | | | |
|---|---|---|---|
| **ਕਰਮੀ** *(ਕਰਮੀਂ)* | **ਸਹਜੁ** *(ਸਹਿਜ)* | **ਨ** *(ਨਾਂ)* | **ਊਪਜੈ,** |
| ਕਰਮਾਂ ਦੁਆਰਾ | ਆਤਮ-ਗਿਆਨ | ਨਹੀਂ | ਉਪਜਦਾ, ਪੈਦਾ ਹੁੰਦਾ |

| | | | | |
|---|---|---|---|---|
| **ਵਿਣੁ** *(ਵਿਣ)* | **ਸਹਜੈ** *(ਸਹਿਜੈ)* | **ਸਹਸਾ** | **ਨ** *(ਨਾਂ)* | **ਜਾਇ** ॥ |
| ਬਗੈਰ | ਆਤਮ-ਗਿਆਨ ਤੋਂ | ਸੰਸ਼ਾ, ਭਰਮ | ਨਹੀਂ | ਜਾਂਦਾ, ਦੂਰ ਹੁੰਦਾ |

*(ਪਾਖੰਡ) ਕਰਮਾਂ ਦੁਆਰਾ ਆਤਮ-ਗਿਆਨ ਪੈਦਾ ਨਹੀਂ ਹੁੰਦਾ, ਅਤੇ ਆਤਮ-ਗਿਆਨ ਤੋਂ ਬਗੈਰ (ਅਗਿਆਨਤਾ ਦਾ) ਭਰਮ ਦੂਰ ਨਹੀਂ ਹੁੰਦਾ...*

| | | | | |
|---|---|---|---|---|
| **ਨਹ** | **ਜਾਇ** | **ਸਹਸਾ,** | **ਕਿਤੈ** | **ਸੰਜਮਿ,** *(ਸੰਜਮ)* |
| ਨਹੀਂ | ਜਾਂਦਾ | ਸੰਸ਼ਾ, ਭਰਮ | ਕਿਸੇ | ਪਰਹੇਜ਼/ਜ਼ਬਤ ਦੁਆਰਾ |

| | | |
|---|---|---|
| **ਰਹੇ** | **ਕਰਮ** | **ਕਮਾਏ** ॥ |
| ਰਹਿ ਗਏ, ਥੱਕ ਗਏ | ਕਰਮ-ਕਾਂਡ | ਕਮਾ ਕੇ, ਕਰਕੇ |

*...(ਅਗਿਆਨਤਾ ਦਾ) ਭਰਮ ਕਿਸੇ ਵੀ ਅਖੌਤੀ ਅਥਵਾ ਪਾਖੰਡੀ ਸੰਜਮਾਂ ਨਾਲ ਨਹੀਂ ਦੂਰ ਹੁੰਦਾ, (ਅਨੇਕਾਂ ਲੋਕ) ਕਰਮ-ਕਾਂਡ ਕਰ ਕਰ ਕੇ ਥੱਕ-ਟੁੱਟ ਗਏ ਹਨ...*

| **ਸਹਸੈ** | **ਜੀਉ** | **ਮਲੀਣੁ** *(ਮਲੀਣ)* | **ਹੈ,** |
|---|---|---|---|
| ਸੰਸ਼ਾ, ਭਰਮ | ਮਨ, ਹਿਰਦਾ | ਮੈਲਾ | ਹੋਣ ਦੀ ਕ੍ਰਿਆ |

| **ਕਿਤੁ** *(ਕਿਤ)* | **ਸੰਜਮਿ** *(ਸੰਜਮ)* | **ਧੋਤਾ** | **ਜਾਏ ॥** |
|---|---|---|---|
| ਕਿਹੜੇ | ਪਰਹੇਜ਼ ਦੁਆਰਾ | ਸ੍ਵਛ ਕੀਤਾ | ਜਾਵੇ |

*...(ਅਗਿਆਨਤਾ ਦੇ) ਭਰਮ ਨਾਲ ਚਿੱਤ ਮੈਲਾ (ਹੋਇਆ ਪਿਆ) ਹੈ, ਕਿਹੜੇ ਸੰਜਮ ਨਾਲ (ਇਸ ਨੂੰ) ਸ੍ਵਛ ਕੀਤਾ ਜਾਏ...*

| **ਮੰਨੁ** *(ਮਨ)* | **ਧੋਵਹੁ,** | **ਸਬਦਿ** *(ਸ਼ਬਦ)* | **ਲਾਗਹੁ,** |
|---|---|---|---|
| ਚਿੱਤ | ਸ੍ਵਛ ਕਰੋ | (ਗੁਰ) ਬਾਣੀ ਨਾਲ | ਲਗੋ, ਜੁੜੋ |

| **ਹਰਿ** *(ਹਰ)* | **ਸਿਉ** *(ਸਿਉਂ)* | **ਰਹਹੁ** | **ਚਿਤੁ** *(ਚਿਤ)* | **ਲਾਇ ॥** |
|---|---|---|---|---|
| ਹਰੀ | ਨਾਲ | ਰਹੋ | ਮਨ | ਲਗਾ ਕੇ |

*...(ਗੁਰ) ਬਾਣੀ ਨਾਲ ਜੁੜੋ, (ਗੁਰੂ ਦੀ ਸਿੱਖਿਆ ਨਾਲ ਜੁੜਕੇ, ਸੱਤ-ਨਾਮ ਦੁਆਰਾ) ਮਨ ਨੂੰ ਸ੍ਵਛ ਕਰੋ, ਅਤੇ ਪ੍ਰਭੂ ਨਾਲ ਚਿੱਤ ਲਗਾਈ ਰੱਖੋ...*

| **ਕਹੈ** | **ਨਾਨਕੁ,** *(ਨਾਨਕ)* | **ਗੁਰ** | **ਪਰਸਾਦੀ** | **ਸਹਜੁ** *(ਸਹਿਜ)* | **ਉਪਜੈ,** |
|---|---|---|---|---|---|
| ਕਹਿੰਦਾ, ਆਖਦਾ | (ਸਤਿਗੁਰੂ) ਨਾਨਕ | ਸਤਿਗੁਰੂ | ਕਿਰਪਾ ਨਾਲ | ਅਡੋਲਤਾ | ਉਪਜਦੀ |

| **ਇਹੁ** *(ਇਹ)* | **ਸਹਸਾ** | **ਇਵ** *(ਇੰਵ)* | **ਜਾਇ ॥੧੮॥** |
|---|---|---|---|
| ਇਹ | ਸੰਸ਼ਾ, ਭਰਮ | ਇਵੇਂ | ਜਾਂਦਾ, ਦੂਰ ਹੁੰਦਾ |

*...ਨਾਨਕ ਆਖਦਾ ਹੈ ਕਿ ਸਤਿਗੁਰੂ ਦੀ ਕਿਰਪਾ ਸਦਕਾ ਆਤਮਿਕ ਅਡੋਲਤਾ ਉਪਜਦੀ ਹੈ, ਇਵੇਂ ਇਹ ਅਗਿਆਨਤਾ ਦਾ ਭਰਮ ਦੂਰ ਹੁੰਦਾ ਹੈ।*

| **ਜੀਅਹੁ** *(ਜੀਅਹੁੰ)* | **ਮੈਲੇ,** | **ਬਾਹਰਹੁ** *(ਬਾਹਰਹੁੰ)* | **ਨਿਰਮਲ ॥** |
|---|---|---|---|
| ਮਨੋਂ | ਮਲੀਨ | ਬਾਹਰੋਂ | ਪਵਿੱਤਰ |

*(ਕਈ ਮਨੁੱਖ) ਮਨੋਂ ਮੈਲੇ (ਹੁੰਦੇ ਹਨ, ਪਰ) ਬਾਹਰੋਂ ਪਵਿੱਤਰ (ਪ੍ਰਤੀਤ ਹੁੰਦੇ ਹਨ)...*

| | | | | |
|---|---|---|---|---|
| **ਬਾਹਰਹੁ**(*ਬਾਹਰਹੁਂ*) | **ਨਿਰਮਲ,** | **ਜੀਅਹੁ**(*ਜੀਅਹੁਂ*) | **ਤ**(*ਤਂ*) | **ਮੈਲੇ,** |
| ਬਾਹਰੋਂ | ਪਵਿੱਤਰ | ਮਨੋਂ | ਤਾਂ | ਮਲੀਨ |

| | | | |
|---|---|---|---|
| **ਤਿਨੀ**(*ਤਿਨ੍ਹੀਂ*) | **ਜਨਮੁ**(*ਜਨਮ*) | **ਜੂਐ** | **ਹਾਰਿਆ ॥** |
| ਉਨ੍ਹਾਂ ਨੇ | ਜੀਵਨ | ਜੂਏ ਵਿਚ | ਹਾਰ ਦਿੱਤਾ |

***...(ਜਿਹੜੇ) ਬਾਹਰੋਂ ਪਵਿੱਤਰ (ਪ੍ਰਤੀਤ ਹੁੰਦੇ ਹਨ, ਪਰ) ਮਨੋਂ ਮਲੀਨ ਹੁੰਦੇ ਹਨ, (ਉਨ੍ਹਾਂ ਨੇ ਸਮਝੋ ਆਪਣਾ ਮਨੁੱਖੀ) ਜਨਮ ਜੂਏ ਵਿਚ ਹਾਰ ਦਿੱਤਾ...***

| | | | | |
|---|---|---|---|---|
| **ਏਹ** | **ਤਿਸਨਾ,** (*ਤਿਸ਼ਨਾ*) | **ਵਡਾ** | **ਰੋਗੁ**(*ਰੋਗ*) | **ਲਗਾ,** |
| ਇਹ | ਲੋਭ | ਦੀਰਘ | ਬਿਮਾਰੀ | ਲੱਗਿਆ/ ਹੋਇਆ |

| | | |
|---|---|---|
| **ਮਰਣੁ**(*ਮਰਣ*) | **ਮਨਹੁ**(*ਮਨਹੁਂ*) | **ਵਿਸਾਰਿਆ ॥** |
| ਮਰਨਾ | ਮਨ ਵਿਚੋਂ | ਭੁਲਾਇਆ |

***...(ਉਨ੍ਹਾਂ ਨੂੰ ਮਾਇਆਵੀ ਪਦਾਰਥਾਂ ਦੀ) ਤ੍ਰਿਸ਼ਨਾ ਦਾ ਇਹ ਵੱਡਾ ਰੋਗ ਚਿੰਬੜਿਆ ਹੋਇਆ ਹੈ (ਜਿਸ ਕਰਕੇ ਉਨ੍ਹਾਂ ਨੇ) ਮੌਤ ਨੂੰ ਮਨ ਵਿਚੋਂ ਭੁਲਾਇਆ ਹੋਇਆ ਹੈ...***

| | | | |
|---|---|---|---|
| **ਵੇਦਾ**(*ਵੇਦਾਂ*) | **ਮਹਿ**(*ਮਹਿਂ*) | **ਨਾਮੁ**(*ਨਾਮ*) | **ਉਤਮੁ,**(*ਉਤਮ*) |
| ਧਰਮ ਗ੍ਰੰਥ | ਵਿਚ | (ਸੱਤ) ਨਾਮ | ਸ੍ਰੇਸ਼ਠ |

| | | |
|---|---|---|
| **ਸੋ** | **ਸੁਣਹਿ**(*ਸੁਣਹਿਂ*) | **ਨਾਹੀ,** (*ਨਾਹੀਂ*) |
| ਉਸ ਨੂੰ | ਸੁਣਦੇ | ਨਹੀਂ |

| | | |
|---|---|---|
| **ਫਿਰਹਿ**(*ਫਿਰਹਿਂ*) | **ਜਿਉ**(*ਜਿਉਂ*) | **ਬੇਤਾਲਿਆ ॥** |
| ਤੁਰੇ ਫਿਰਦੇ | ਜਿਵੇਂ | ਭੂਤਨਿਆਂ |

***...ਵੇਦਾਂ ਆਦਿ ਧਰਮ-ਗ੍ਰੰਥਾਂ ਵਿਚ ਜੋ (ਸੱਤ) ਨਾਮ ਦੀ ਸ੍ਰੇਸ਼ਠਤਾ (ਬਾਰੇ ਉਪਦੇਸ਼ ਹੈ) ਉਸ ਨੂੰ ਸ੍ਰਵਣ ਨਹੀਂ ਕਰਦੇ, ਅਤੇ ਭੂਤਨਿਆਂ ਵਾਂਗ ਤੁਰੇ ਫਿਰਦੇ ਹਨ...***

| | | | | |
|---|---|---|---|---|
| **ਕਹੈ** | **ਨਾਨਕੁ,**(*ਨਾਨਕ*) | **ਜਿਨ**(*ਜਿਨ੍ਹ*) | **ਸਚੁ**(*ਸੱਚ*) | **ਤਜਿਆ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਜਿਨ੍ਹਾਂ ਨੇ | ਸੱਚ (ਨਾਮ) | ਛੱਡ ਦਿੱਤਾ, ਤਿਆਗ ਦਿੱਤਾ |

| | | | | | |
|---|---|---|---|---|---|
| **ਕੂੜੇ** | **ਲਾਗੇ,** | **ਤਿਨੀ**(*ਤਿਨ੍ਹੀਂ*) | **ਜਨਮੁ**(*ਜਨਮ*) | **ਜੂਐ** | **ਹਾਰਿਆ ॥੧੯॥** |
| ਝੂਠ | ਲੱਗੇ ਹਨ | ਉਨ੍ਹਾਂ ਨੇ | ਜੀਵਨ | ਜੂਏ ਵਿਚ | ਹਾਰ ਦਿੱਤਾ |

*...ਨਾਨਕ ਆਖ਼ਦਾ ਹੈ ਕਿ ਜਿਨ੍ਹਾਂ ਨੇ ਸੱਚ (ਨਾਮ) ਤਿਆਗ ਦਿੱਤਾ ਹੈ, ਅਤੇ (ਮਾਇਆਵੀ) ਕੂੜ ਨਾਲ ਜੁੜੇ ਹੋਏ ਹਨ, (ਸਮਝੋ) ਉਨ੍ਹਾਂ ਨੇ (ਆਪਣਾ ਮਨੁੱਖਾ) ਜੀਵਨ, ਜੂਏ ਵਿਚ ਹਾਰ ਦਿੱਤਾ ਹੈ।*

| | | | |
|---|---|---|---|
| **ਜੀਅਹੁ** *(ਜੀਅਹੁੰ)* | **ਨਿਰਮਲ,** | **ਬਾਹਰਹੁ** *(ਬਾਹਰਹੁੰ)* | **ਨਿਰਮਲ ॥** |
| ਦਿਲੋਂ | ਪਵਿੱਤਰ | ਬਾਹਰੋਂ | ਪਵਿੱਤਰ |

*(ਜਿਹੜੇ) ਦਿਲੋਂ ਪਵਿੱਤਰ ਹੁੰਦੇ ਹਨ, (ਉਹ) ਬਾਹਰੋਂ ਵੀ ਪਵਿੱਤਰ ਹਨ...*

| | | | | |
|---|---|---|---|---|
| **ਬਾਹਰਹੁ** *(ਬਾਹਰਹੁੰ)* | **ਤ** *(ਤਾਂ)* | **ਨਿਰਮਲ,** | **ਜੀਅਹੁ** *(ਜੀਅਹੁੰ)* | **ਨਿਰਮਲ,** |
| ਬਾਹਰੋਂ | ਤਾਂ | ਪਵਿੱਤਰ | ਦਿਲੋਂ | ਪਵਿੱਤਰ |

| | | | |
|---|---|---|---|
| **ਸਤਿਗੁਰ** | **ਤੇ** | **ਕਰਣੀ** | **ਕਮਾਣੀ ॥** |
| ਸਦਾ-ਸਥਿਰ ਗੁਰੂ | ਤੋਂ | ਕਰਨ ਯੋਗ | ਕਮਾਈ |

*...(ਜਿਨ੍ਹਾਂ ਨੇ) ਸਤਿਗੁਰੂ ਤੋਂ ਕਰਨ-ਯੋਗ, (ਨਾਮ ਦੀ ਘਾਲ) ਕਮਾਈ (ਦ੍ਰਿੜ੍ਹ ਕੀਤੀ) ਹੈ, (ਉਹ) ਬਾਹਰੋਂ ਤਾਂ ਪਵਿੱਤਰ ਹੁੰਦੇ ਹਨ, ਦਿਲੋਂ ਵੀ ਪਵਿੱਤਰ ਹੁੰਦੇ ਹਨ...*

| | | | | |
|---|---|---|---|---|
| **ਕੂੜ** | **ਕੀ** | **ਸੋਇ** | **ਪਹੁਚੈ** *(ਪਹੁੰਚੈ)* | **ਨਾਹੀ,** *(ਨਾਹੀਂ)* |
| ਝੂਠ | ਦੀ | ਖ਼ਬਰ | ਪਹੁੰਚਦੀ | ਨਹੀਂ |

| | | |
|---|---|---|
| **ਮਨਸਾ** | **ਸਚਿ** *(ਸੱਚ)* | **ਸਮਾਣੀ ॥** |
| ਇੱਛਾ | ਸੱਚ ਵਿਚ | ਸਮਾਈ ਰਹਿੰਦੀ |

*...(ਮਾਇਆਵੀ) ਕੂੜ ਦੀ ਸੋਅ (ਉਨ੍ਹਾਂ ਘਾਲ-ਕਮਾਈ ਵਾਲੇ ਗੁਰਮੁਖਾਂ ਤਕ) ਪਹੁੰਚਦੀ ਨਹੀਂ, (ਉਨ੍ਹਾਂ ਦੀ) ਇੱਛਾ ਸੱਚ (-ਨਾਮ ਦੀ ਕਮਾਈ) ਵਿਚ ਸਮਾਈ ਰਹਿੰਦੀ ਹੈ...*

| | | | |
|---|---|---|---|
| **ਜਨਮੁ** *(ਜਨਮ)* | **ਰਤਨੁ** *(ਰਤਨ)* | **ਜਿਨੀ** *(ਜਿਨ੍ਹੀਂ)* | **ਖਟਿਆ,** |
| ਜੀਵਨ | ਹੀਰਾ, ਵਡਮੁੱਲੀ ਵਸਤ | ਜਿਨ੍ਹਾਂ ਨੇ | ਕਮਾ ਲਿਆ, ਖੱਟ ਲਿਆ, ਭਾਵ ਸਫ਼ਲ ਕਰ ਲਿਆ |

| | | |
|---|---|---|
| **ਭਲੇ** | **ਸੇ** | **ਵਣਜਾਰੇ ॥** |
| ਚੰਗੇ, ਸ੍ਰੇਸ਼ਠ | ਉਹ | ਵਪਾਰੀ |

*...ਜਿਨ੍ਹਾਂ ਨੇ ਰਤਨ ਵਰਗੇ (ਅਮੋਲਕ ਮਨੁੱਖਾ) ਜੀਵਨ ਨੂੰ (ਸੱਤ-ਨਾਮ ਦੇ ਵਪਾਰ ਨਾਲ) ਸਫ਼ਲ ਕਰ ਲਿਆ ਹੈ, ਉਹ ਭਲੇ ਵਪਾਰੀ ਹਨ...*

| | | | | | |
|---|---|---|---|---|---|
| **ਕਹੈ** | **ਨਾਨਕੁ,***(ਨਾਨਕ)* | **ਜਿਨ***(ਜਿਨ੍ਹ)* | **ਮੰਨੁ***(ਮੰਨ)* | **ਨਿਰਮਲੁ,***(ਨਿਰਮਲ)* | |
| ਕਹਿੰਦਾ, | ਆਖ਼ਦਾ | (ਸਤਿਗੁਰੂ) ਨਾਨਕ | ਜਿਨ੍ਹਾਂ ਦਾ | ਚਿੱਤ | ਪਵਿੱਤਰ |

| | | | |
|---|---|---|---|
| **ਸਦਾ** | **ਰਹਹਿ***(ਰਹਹਿੰ)* | **ਗੁਰ** | **ਨਾਲੇ** ॥੨੦॥ |
| ਹਮੇਸ਼ਾਂ | ਰਹਿੰਦੇ | ਸਤਿਗੁਰੂ | ਨਾਲ, ਸੰਗ |

***...ਨਾਨਕ ਆਖ਼ਦਾ ਹੈ ਕਿ ਜਿਨ੍ਹਾਂ ਦਾ ਚਿੱਤ (ਸੱਤ-ਨਾਮ ਦੀ ਕਮਾਈ ਨਾਲ) ਪਵਿੱਤਰ (ਹੋ ਗਿਆ) ਹੈ, ਉਹ ਸਦਾ ਸਤਿਗੁਰੂ ਦੇ ਨਾਲ ਰਹਿੰਦੇ ਹਨ।***

| | | | | |
|---|---|---|---|---|
| **ਜੇ** | **ਕੋ** | **ਸਿਖੁ,***(ਸਿਖ)* | **ਗੁਰੂ** | **ਸੇਤੀ,** |
| ਜੇਕਰ | ਕੋਈ | ਗੁਰੂ ਦਾ ਅਨੁਯਾਈ | ਸਤਿਗੁਰੂ | ਨਾਲ |

| | |
|---|---|
| **ਸਨਮੁਖੁ***(ਸਨਮੁਖ)* | **ਹੋਵੈ** ॥ |
| ਹੁਕਮ ਮੰਨਣ ਵਾਲਾ | ਹੋਏ |

***ਜੇਕਰ ਕੋਈ ਸਿੱਖ ਸਤਿਗੁਰੂ ਨਾਲ ਸਨਮੁੱਖ (ਹੋਣਾ ਚਾਹੁੰਦਾ) ਹੋਵੇ (ਭਾਵ ਸਤਿਗੁਰੂ ਦਾ ਆਗਿਆਕਾਰੀ ਬਨਣਾ ਚਾਹੇ)...***

| | | | | |
|---|---|---|---|---|
| **ਹੋਵੈ** | **ਤ***(ਤਾਂ)* | **ਸਨਮੁਖੁ***(ਸਨਮੁਖ)* | **ਸਿਖੁ***(ਸਿਖ)* | **ਕੋਈ,** |
| ਹੋਏ | ਤਾਂ | ਆਗਿਆਕਾਰੀ | ਗੁਰੂ ਦਾ ਅਨੁਯਾਈ | ਕੋਈ ਇੱਕ |

| | | | |
|---|---|---|---|
| **ਜੀਅਹੁ***(ਜੀਅਹੁੰ)* | **ਰਹੈ** | **ਗੁਰ** | **ਨਾਲੇ** ॥ |
| ਦਿਲੋਂ | ਰਵ੍ਹੇ | ਸਤਿਗੁਰੂ | ਸਾਥ, ਸੰਗ |

***...(ਪਰ) ਤਾਂ ਹੀ ਕੋਈ ਸਿੱਖ (ਸਤਿਗੁਰੂ ਦਾ) ਆਗਿਆਕਾਰੀ ਹੋਏਗਾ, (ਜੇਕਰ ਉਹ) ਦਿਲੋਂ ਸਤਿਗੁਰੂ ਦੇ ਨਾਲ (ਜੁੜਿਆ) ਰਹੇ...***

| | | | | |
|---|---|---|---|---|
| **ਗੁਰ** | **ਕੇ** | **ਚਰਨ** | **ਹਿਰਦੈ** | **ਧਿਆਏ,** |
| ਸਤਿਗੁਰੂ | ਦੇ | ਪੈਰ | ਚਿੱਤ ਵਿਚ | ਅਰਾਧੇ |

| | | |
|---|---|---|
| **ਅੰਤਰ** | **ਆਤਮੈ** | **ਸਮਾਲੇ***(ਸੰਮ੍ਹਾਲੇ)* ॥ |
| ਅੰਦਰ | ਆਤਮਾ ਦੇ | ਸੰਭਾਲੇ, ਸਿਮਰੇ |

***...ਸਤਿਗੁਰੂ ਦੇ ਚਰਨਾਂ ਨੂੰ (ਭਾਵ ਗੁਰ-ਸ਼ਬਦ ਨੂੰ) ਚਿੱਤ ਵਿਚ ਧਿਆਏ, ਅਤੇ ਅੰਤਰ-ਆਤਮੇ (ਸਤਿ-ਨਾਮ ਦਾ) ਚਿਤਵਨ ਕਰਦਾ ਰਹੇ...***

| | | | | |
|---|---|---|---|---|
| **ਆਪੁ**(*ਆਪ*) | **ਛਡਿ,** (*ਛਡ*) | **ਸਦਾ** | **ਰਹੈ** | **ਪਰਣੈ,** |
| ਆਪਾ-ਭਾਵ, ਹਉਮੈ | ਤਿਆਗ ਕੇ | ਹਮੇਸ਼ਾਂ | ਰਵ੍ਹੇ | ਆਸਰੇ, ਪ੍ਰਾਇਣ |

| | | | | | |
|---|---|---|---|---|---|
| **ਗੁਰ** | **ਬਿਨੁ**(*ਬਿਨ*) | **ਅਵਰੁ**(*ਅਵਰ*) | **ਨ**(*ਨਾਂ*) | **ਜਾਣੈ** | **ਕੋਏ ॥** |
| ਸਤਿਗੁਰੂ | ਬਗੈਰ | ਹੋਰ | ਨਾਂ | ਸਮਝੇ | ਕਿਸੇ ਨੂੰ |

***...(ਆਪਣੀ) ਹਉਮੈ ਨੂੰ ਤਿਆਗ ਕੇ ਸਦਾ (ਸਤਿਗੁਰੂ ਦੇ) ਆਸਰੇ ਰਹੇ, ਸਤਿਗੁਰੂ ਬਿਨਾਂ ਹੋਰ ਕਿਸੇ ਨੂੰ ਵੀ (ਆਪਣਾ ਓਟ-ਆਸਰਾ) ਨਾ ਸਮਝੇ...***

| | | | |
|---|---|---|---|
| **ਕਹੈ** | **ਨਾਨਕੁ,**(*ਨਾਨਕ*) | **ਸੁਣਹੁ**(*ਸੁਣਹੁਂ*) | **ਸੰਤਹੁ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਸ੍ਰਵਣ ਕਰੋ | ਸੱਤ-ਪੁਰਸ਼ੋ! |

| | | | |
|---|---|---|---|
| **ਸੋ** | **ਸਿਖੁ**(*ਸਿਖ*) | **ਸਨਮੁਖੁ**(*ਸਨਮੁੱਖ*) | **ਹੋਏ ॥੨੧॥** |
| ਉਹ | ਗੁਰੂ ਦਾ ਅਨੁਯਾਈ | ਆਗਿਆਕਾਰੀ | ਹੋਏਗਾ |

***...ਨਾਨਕ ਆਖ਼ਦਾ ਹੈ (ਹੇ) ਸੱਤ-ਪੁਰਸ਼ੋ ਸੁਣੋ! (ਇਹੋ ਜਿਹੀ ਜੀਵਨ-ਮਰਿਯਾਦਾ ਵਾਲਾ) ਸਿੱਖ ਹੀ (ਸਤਿਗੁਰੂ ਦਾ) ਆਗਿਆਕਾਰੀ ਹੋ ਸਕਦਾ ਹੈ।***

| | | | | | |
|---|---|---|---|---|---|
| **ਜੇ** | **ਕੋ,** | **ਗੁਰ** | **ਤੇ** | **ਵੇਮੁਖੁ**(*ਵੇਮੁਖ*) | **ਹੋਵੈ,** |
| ਜੇਕਰ | ਕੋਈ | ਸਤਿਗੁਰੂ | ਤੋਂ | ਬੇਮੁੱਖ | ਹੋ ਜਾਏ |

***ਜੇਕਰ ਕੋਈ (ਸਿੱਖ) ਸਤਿਗੁਰੂ ਤੋਂ ਬੇਮੁੱਖ ਹੋ ਜਾਏ...***

| | | | | |
|---|---|---|---|---|
| **ਬਿਨੁ**(*ਬਿਨ*) | **ਸਤਿਗੁਰ,** | **ਮੁਕਤਿ**(*ਮੁਕਤ*) | **ਨ**(*ਨਾਂ*) | **ਪਾਵੈ ॥** |
| ਬਿਨਾਂ | ਸਤਿਗੁਰੂ | ਮੁਕਤੀ | ਨਹੀਂ | ਪਾਉਂਦਾ |

***...(ਪਰ) ਸਤਿਗੁਰੂ ਤੋਂ ਬਿਨਾਂ (ਉਹ ਮਾਇਆਵੀ ਬੰਧਨਾਂ ਤੋਂ) ਮੁਕਤੀ ਨਹੀਂ ਪਾ ਸਕਦਾ...***

| | | | | | |
|---|---|---|---|---|---|
| **ਪਾਵੈ** | **ਮੁਕਤਿ**(*ਮੁਕਤ*) | **ਨ**(*ਨਾਂ*) | **ਹੋਰ** | **ਥੈ** (*ਥੈਂ*) | **ਕੋਈ,** |
| ਪਾਉਂਦਾ | ਮੁਕਤੀ | ਨਹੀਂ | ਦੂਸਰੀ | ਥਾਂ ਤੋਂ | ਕੋਈ ਵੀ |

| | | |
|---|---|---|
| **ਪੁਛਹੁ** | **ਬਿਬੇਕੀਆ(ਬਿਬੇਕੀਆਂ)** | **ਜਾਏ ॥** |
| ਪਤਾ ਕਰੋ | ਵਿਚਾਰਵਾਨਾਂ | ਜਾਕੇ |

***...(ਸਤਿਗੁਰੂ ਤੋਂ ਬਿਨਾਂ) ਕਿਸੇ ਹੋਰ ਥਾਵੋਂ (ਮਾਇਆਵੀ ਬੰਧਨਾਂ ਤੋਂ) ਮੁਕਤੀ ਪ੍ਰਾਪਤ ਨਹੀਂ ਹੋ ਸਕਦੀ, ਭਾਵੇਂ ਇਸ ਬਾਰੇ ਵਿਚਾਰਵਾਨਾਂ ਨੂੰ ਜਾਕੇਪੁੱਛ ਲਵੋ...***

| **ਅਨੇਕ** | **ਜੂਨੀ**(*ਜੂਨੀਂ*) | **ਭਰਮਿ**(*ਭਰਮ*) | **ਆਵੈ,** |
|---|---|---|---|
| ਅਣਗਿਣਤ | ਜੂਨੀਆਂ | ਭਰਮ ਵਿਚ | ਆਉਂਦਾ |

| **ਵਿਣੁ**(*ਵਿਣ*) | **ਸਤਿਗੁਰ** | **ਮੁਕਤਿ**(*ਮੁਕਤ*) | **ਨ**(*ਨਾਂ*) | **ਪਾਏ ॥** |
|---|---|---|---|---|
| ਬਿਨਾਂ | ਸਦਾ-ਸਥਿਰ ਗੁਰੂ | ਮੁਕਤੀ | ਨਹੀਂ | ਪਾ ਸਕਦਾ |

***...(ਅਗਿਆਨਤਾ ਦੇ) ਭਰਮ ਵਿਚ ਭਾਵੇਂ ਕੋਈ ਅਣਗਿਣਤ ਜੂਨੀਆਂ (ਫਿਰ) ਆਵੇ , (ਪਰ) ਸਤਿਗੁਰੂ ਤੋਂ ਬਿਨਾਂ (ਮਾਇਆਵੀ ਬੰਧਨਾਂ ਤੋਂ) ਮੁਕਤੀ ਨਹੀਂ ਪਾ ਸਕਦਾ...***

| **ਫਿਰਿ**(*ਫਿਰ*) | **ਮੁਕਤਿ**(*ਮੁਕਤ*) | **ਪਾਏ** | **ਲਾਗਿ**(*ਲਾਗ*) | **ਚਰਣੀ,**(*ਚਰਣੀਂ*) |
|---|---|---|---|---|
| ਫੇਰ, ਤਾਂ | ਮੁਕਤੀ | ਪਾਉਂਦਾ | ਲਗਕੇ | ਚਰਨਾਂ ਨਾਲ |

| **ਸਤਿਗੁਰੂ** | **ਸਬਦੁ**(*ਸ਼ਬਦ*) | **ਸੁਣਾਏ ॥** |
|---|---|---|
| ਸਦਾ-ਸਥਿਰ ਗੁਰੂ | ਗੁਰ-ਬਾਣੀ | ਸੁਣਾਉਂਦਾ |

***...ਜਦੋਂ ਸਤਿਗੁਰੂ (ਸਿਖਿਆ ਰੂਪੀ) ਸ਼ਬਦ ਸੁਣਾਉਂਦਾ ਹੈ, ਤਾਂ ਫਿਰ (ਧਰਮ-ਸਾਧਕ ਗੁਰ) ਚਰਣੀ ਲੱਗ ਕੇ (ਮਾਇਆਵੀ ਬੰਧਨਾਂ ਤੋਂ) ਮੁਕਤੀ ਪ੍ਰਾਪਤ ਕਰਦਾ ਹੈ...***

| **ਕਹੈ** | **ਨਾਨਕੁ,**(*ਨਾਨਕ*) | **ਵੀਚਾਰਿ**(*ਵੀਚਾਰ*) | **ਦੇਖਹੁ,** |
|---|---|---|---|
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਵਿਚਾਰ ਕਰਕੇ | ਵੇਖ ਲਵੋ |

| **ਵਿਣੁ**(*ਵਿਣ*) | **ਸਤਿਗੁਰ** | **ਮੁਕਤਿ**(*ਮੁਕਤ*) | **ਨ**(*ਨਾਂ*) | **ਪਾਏ ॥੨੨॥** |
|---|---|---|---|---|
| ਬਿਨਾਂ | ਸਦਾ-ਸਥਿਰ ਗੁਰੂ | ਮੁਕਤੀ | ਨਹੀਂ | ਪਾਈ ਜਾ ਸਕਦੀ |

***...ਨਾਨਕ ਆਖ਼ਦਾ ਹੈ ਕਿ ਵਿਚਾਰ ਕਰ ਕੇ ਦੇਖ ਲਵੋ, ਸਤਿਗੁਰੂ ਬਿਨਾਂ (ਮਾਇਆਵੀ ਬੰਧਨਾਂ ਤੋਂ) ਮੁਕਤੀ ਨਹੀਂ ਪਾਈ ਜਾ ਸਕਦੀ।***

| **ਆਵਹੁ** | **ਸਿਖ,** | **ਸਤਿਗੁਰੂ** | **ਕੇ** | **ਪਿਆਰਿਹੋ,** |
|---|---|---|---|---|
| ਆਓ | ਸਿੱਖੋ | ਸਦਾ-ਸਥਿਰ ਗੁਰੂ | ਦੇ | ਹੇ ਪ੍ਰਿਯ ਜਨੋ ! |

| **ਗਾਵਹੁ** | **ਸਚੀ** | **ਬਾਣੀ ॥** |
|---|---|---|
| ਗਾਇਨ ਕਰੋ | ਸਦਾ-ਸਥਿਰ | ਪਵਿੱਤਰ ਬਾਣੀ |

***ਹੇ ਸਤਿਗੁਰੂ ਦੇ ਪਿਆਰੇ ਸਿੱਖੋ ! ਆਓ ਸੱਚੀ-ਬਾਣੀ ਦਾ ਗਾਇਨ ਕਰੋ...***

| | | | | |
|---|---|---|---|---|
| **ਬਾਣੀ** | **ਤ**(ਤਂ) | **ਗਾਵਹੁ** | **ਗੁਰੂ** | **ਕੇਰੀ,** |
| ਸੱਤ-ਬਾਣੀ | ਤਾਂ | ਗਾਇਨ ਕਰੋ | ਸਤਿਗੁਰੂ | ਦੀ |

| | | |
|---|---|---|
| **ਬਾਣੀਆ**(ਬਾਣੀਆਂ) | **ਸਿਰਿ**(ਸਿਰ) | **ਬਾਣੀ** ॥ |
| ਬਾਣੀਆਂ ਚੋਂ | ਸ਼੍ਰੋਮਣੀ, ਸਿਰਮੌਰ | ਪਵਿੱਤਰ-ਬਾਣੀ |

***...ਬਾਣੀ ਤਾਂ (ਸਿਰਫ਼) ਗੁਰੂ ਦੀ ਹੀ ਗਾਇਨ ਕਰੋ, (ਜਿਹੜੀ ਕਿ) ਬਾਣੀਆਂ ਵਿਚੋਂ ਸ਼੍ਰੋਮਣੀ ਬਾਣੀ ਹੈ...***

| | | | | |
|---|---|---|---|---|
| **ਜਿਨ**(ਜਿਨ੍ਹ) | **ਕਉ** | **ਨਦਰਿ**(ਨਦਰ) | **ਕਰਮੁ**(ਕਰਮ) | **ਹੋਵੈ,** |
| ਜਿਨ੍ਹਾਂ | ਨੂੰ | ਨਜ਼ਰ, ਦ੍ਰਿਸ਼ਟੀ | ਕ੍ਰਿਪਾ, ਬਖਸ਼ਿਸ਼ | ਹੋਏ |

| | | |
|---|---|---|
| **ਹਿਰਦੈ** | **ਤਿਨਾ**(ਤਿਨ੍ਹਾਂ) | **ਸਮਾਣੀ** ॥ |
| ਹਿਰਦੇ ਵਿਚ | ਉਨ੍ਹਾਂ ਦੇ | ਸਮਾਉਂਦੀ |

***...ਜਿਨ੍ਹਾਂ ਉਪਰ(ਪਰਮਾਤਮਾ ਦੀ) ਕ੍ਰਿਪਾ-ਦ੍ਰਿਸ਼ਟੀ ਹੋਏ, (ਇਹ ਬਾਣੀ) ਉਨ੍ਹਾਂ ਦੇ ਹਿਰਦੇ ਵਿਚ ਹੀ ਸਮਾਉਂਦੀ ਹੈ...***

| | | | | | |
|---|---|---|---|---|---|
| **ਪੀਵਹੁ** | **ਅੰਮ੍ਰਿਤੁ,**(ਅੰਮ੍ਰਿਤ) | **ਸਦਾ** | **ਰਹਹੁ** | **ਹਰਿ**(ਹਰ) | **ਰੰਗਿ,** (ਰੰਗ) |
| ਪੀਓ | ਅਮਰ ਕਰ ਦੇਣ ਵਾਲਾ | ਹਮੇਸ਼ਾਂ | ਰਹੋ | ਪ੍ਰਭੂ | ਪਿਆਰ |

| | |
|---|---|
| **ਜਪਿਹੁ** | **ਸਾਰਿਗਪਾਣੀ**(ਸਾਰਿੰਗਪਾਣੀ) ॥ |
| ਜਪੋ, ਸਿਮਰੋ | ਪ੍ਰਿਥਵੀ ਜਿਸ ਦੇ ਹੱਥ ਵਿਚ ਹੈ,ਵਾਹਿਗੁਰੂ |

***...(ਹੇ ਪਿਆਰਿਓ। ਬਾਣੀ-ਰੂਪ) ਅੰਮ੍ਰਿਤ ਛਕੋ, ਹਮੇਸ਼ਾਂ ਪ੍ਰਭੂ-ਪਿਆਰ ਵਿਚ ਰਹੋ ਅਤੇ ਵਾਹਿਗੁਰੂ ਦਾ ਸਿਮਰਨ ਕਰੋ।...***

| | | | |
|---|---|---|---|
| **ਕਹੈ** | **ਨਾਨਕੁ,**(ਨਾਨਕ) | **ਸਦਾ** | **ਗਾਵਹੁ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਹਮੇਸ਼ਾਂ | ਗਾਇਨ ਕਰੋ |

| | | |
|---|---|---|
| **ਏਹ** | **ਸਚੀ** | **ਬਾਣੀ** ॥੨੩॥ |
| ਇਹ | ਸਦਾ-ਸਥਿਰ | ਪਵਿੱਤਰ ਬਾਣੀ |

***...ਨਾਨਕ ਆਖ਼ਦਾ ਹੈ ਕਿ ਇਹ ਸੱਚੀ-ਬਾਣੀ ਦਾ ਸਦਾ ਗਾਇਨ ਕਰੋ।***

| | | | | | |
|---|---|---|---|---|---|
| **ਸਤਿਗੁਰੂ** | **ਬਿਨਾ,** | **ਹੋਰ** | **ਕਚੀ** | **ਹੈ** | **ਬਾਣੀ ॥** |
| ਸਦਾ-ਸਥਿਰ ਗੁਰੂ | ਬਗੈਰ | ਹੋਰ ਕੋਈ | ਖੋਟੀ, ਝੂਠੀ | ਹੋਣ ਦੀ ਕ੍ਰਿਆ | ਬੋਲ, ਰਚਨਾ |

***ਸਤਿਗੁਰੂ (ਦੀ ਬਾਣੀ) ਤੋਂ ਬਿਨਾਂ ਹੋਰ ਕੋਈ (ਵੀ ਉਚਾਰਨ ਕੀਤੀ ਹੋਈ) ਬਾਣੀ ਕੱਚੀ ਹੈ...***

| | | | | |
|---|---|---|---|---|
| **ਬਾਣੀ** | **ਤ**(*ਤਾਂ*) | **ਕਚੀ,** | **ਸਤਿਗੁਰੂ** | **ਬਾਝਹੁ,**(*ਬਾਝਹੁੰ*) |
| ਬੋਲ, ਰਚਨਾ | ਤਾਂ | ਖੋਟੀ, ਝੂਠੀ | ਸਦਾ-ਸਥਿਰ ਗੁਰੂ | ਬਿਨਾਂ, ਬਗੈਰ |

| | | |
|---|---|---|
| **ਹੋਰ** | **ਕਚੀ** | **ਬਾਣੀ ॥** |
| ਕੋਈ ਦੂਸਰੀ | ਖੋਟੀ, ਝੂਠੀ | ਬੋਲ, ਰਚਨਾ |

***...ਬਿਨਾਂ ਸਤਿਗੁਰੂ ਤੋਂ (ਹੋਰ) ਬਾਣੀ ਕੱਚੀ ਹੈ, ਹੋਰ ਬਾਣੀ ਝੂਠੀ ਹੈ...***

| | | | |
|---|---|---|---|
| **ਕਹਦੇ**(*ਕਹੰਦੇ*) | **ਕਚੇ,** | **ਸੁਣਦੇ** | **ਕਚੇ,** |
| ਕਹਿਣ/ਪੜ੍ਹਨ ਵਾਲੇ | ਖੋਟੀ, ਝੂਠੀ | ਸ੍ਰਵਣ ਕਰਨ ਵਾਲੇ | ਖੋਟੀ, ਝੂਠੀ |

| | | |
|---|---|---|
| **ਕਚੀਂ** | **ਆਖਿ**(*ਆਖ*) | **ਵਖਾਣੀ ॥** |
| ਕੱਚਿਆਂ ਨੇ | ਆਖ਼ ਕੇ, ਕਹਿ ਕੇ | ਵਖ਼ਾਨ ਕੀਤੀ |

***...(ਇਸ ਕੱਚੀ ਬਾਣੀ ਨੂੰ) ਪੜ੍ਹਨ ਵਾਲੇ ਵੀ ਖੋਟੇ ਅਤੇ ਸੁਣਨ ਵਾਲੇ ਵੀ ਝੂਠੇ ਹਨ, ਕਿਉਂਕਿ ਇਸ ਨੂੰ ਕੱਚਿਆਂ ਨੇ ਆਖ਼ ਕੇ ਬਿਆਨ ਕੀਤਾ ਹੁੰਦਾ ਹੈ....***

| | | | | |
|---|---|---|---|---|
| **ਹਰਿ**(*ਹਰ*) | **ਹਰਿ**(*ਹਰ*) | **ਨਿਤ** | **ਕਰਹਿ**(*ਕਰਹਿੰ*) | **ਰਸਨਾ,** |
| ਪ੍ਰਭੂ | ਪ੍ਰਭੂ | ਰੋਜ਼ | ਕਰਦੇ | ਜ਼ੁਬਾਨ |

| | | | |
|---|---|---|---|
| **ਕਹਿਆ** | **ਕਛੂ** | **ਨ**(*ਨਾਂ*) | **ਜਾਣੀ ॥** |
| ਕਿਹਾ ਹੋਇਆ | ਕੁਝ ਵੀ | ਨਹੀਂ | ਜਾਣਦੇ |

***...(ਇਹ ਕੱਚੇ ਆਪਣੀ) ਰਸਨਾ ਨਾਲ ਹਰਿ-ਹਰਿ ਤਾਂ ਰੋਜ਼ ਕਰਦੇ ਹਨ, (ਪਰ ਆਪਣਾ) ਕਿਹਾ ਹੋਇਆ ਕੁਝ ਵੀ ਨਹੀਂ ਜਾਣਦੇ, ਭਾਵ ਆਪਣੇ ਕਹੇ ਅਨੁਸਾਰ, ਜੀਵਨ ਬਸਰ ਨਹੀਂ ਕਰਦੇ...***

| | | | | | |
|---|---|---|---|---|---|
| **ਚਿਤੁ**(*ਚਿਤ*) | **ਜਿਨ**(*ਜਿਨ੍ਹ*) | **ਕਾ,** | **ਹਿਰਿ**(*ਹਿਰ*) | **ਲਇਆ** | **ਮਾਇਆ,** |
| ਹਿਰਦਾ | ਜਿਨ੍ਹਾਂ | ਦਾ | ਠੱਗ | ਲਿਆ | ਮਾਇਆਵੀ ਪਦਾਰਥਾਂ ਨੇ |

| | | | |
|---|---|---|---|
| **ਬੋਲਨਿ**(ਬੋਲਨ) | **ਪਏ** | **ਰਵਾਣੀ ॥** | |
| ਬੋਲਦੇ | ਰਹਿੰਦੇ | ਰਵਾਂ ਰਵੀਂ, ਫਟਾ-ਫੱਟ, ਤੇਜ਼ ਤੇਜ਼ | |

*...ਜਿਨ੍ਹਾਂ ਦਾ ਹਿਰਦਾ ਮਾਇਆ ਨੇ ਠੱਗ ਲਿਆ ਹੈ,(ਉਹ ਬਗੈਰ ਸਮਝੇ ਬੇਫਜ਼ੂਲ ਹੀ) ਫਟਾ-ਫੱਟ ਬੋਲਦੇ ਰਹਿੰਦੇ ਹਨ...*

| | | | |
|---|---|---|---|
| **ਕਹੈ** | **ਨਾਨਕੁ,**(ਨਾਨਕ) | **ਸਤਿਗੁਰੂ** | **ਬਾਝਹੁ,**(ਬਾਝਹੁੰ) |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਸਦਾ-ਸਥਿਰ ਗੁਰੂ | ਬਿਨਾਂ, ਬਗੈਰ |

| | | |
|---|---|---|
| **ਹੋਰ** | **ਕਚੀ** | **ਬਾਣੀ ॥੨੪॥** |
| ਹੋਰ ਦੂਸਰੀ | ਖੋਟੀ, ਝੂਠੀ | ਰਚਨਾ, ਬੋਲ |

*...ਨਾਨਕ ਆਖ਼ਦਾ ਹੈ ਕਿ ਸਤਿਗੁਰੂ ਬਿਨਾਂ ਹੋਰ (ਸਭ) ਬਾਣੀ ਝੂਠੀ ਹੈ।*

| | | | | |
|---|---|---|---|---|
| **ਗੁਰ** | **ਕਾ** | **ਸਬਦੁ**(ਸ਼ਬਦ) | **ਰਤੰਨੁ**(ਰਤੰਨ) | ਹੈ, |
| ਸਤਿਗੁਰੂ | ਦਾ | ਉਪਦੇਸ਼, ਬਾਣੀ | ਰਤਨ, ਅਮੋਲਕ ਵਸਤੂ | ਹੋਣ ਦੀ ਕ੍ਰਿਆ |

| | | |
|---|---|---|
| **ਹੀਰੇ** | **ਜਿਤੁ**(ਜਿਤ) | **ਜੜਾਉ ॥** |
| ਕੀਮਤੀ ਪੱਥਰ | ਜਿਸ ਵਿਚ | ਜੜੇ ਹਨ |

*ਸਤਿਗੁਰੂ ਦੀ ਬਾਣੀ ਅਮੋਲਕ ਵਸਤੂ ਹੈ, ਜਿਸ ਵਿਚ (ਪ੍ਰਭੂ ਦੀਆਂ ਵਡਿਆਈਆਂ ਰੂਪੀ) ਹੀਰਿਆਂ ਦਾ ਜੜਾਉ ਹੋਇਆ ਹੋਇਆ ਹੈ...*

| | | | | |
|---|---|---|---|---|
| **ਸਬਦੁ**(ਸ਼ਬਦ) | **ਰਤਨੁ**(ਰਤਨ) | **ਜਿਤੁ**(ਜਿਤ) | **ਮੰਨੁ**(ਮੰਨ) | **ਲਾਗਾ,** |
| ਉਪਦੇਸ਼, ਬਾਣੀ | ਅਮੋਲਕ ਵਸਤੂ | ਜਿਸ ਦਾ | ਚਿੱਤ | ਲਗ ਗਿਆ |

| | | |
|---|---|---|
| **ਏਹੁ**(ਏਹ) | **ਹੋਆ** | **ਸਮਾਉ ॥** |
| ਇਹ | ਹੋ ਜਾਂਦਾ | ਅਭੇਦ |

*...ਸ਼ਬਦ-ਰਤਨ ਨਾਲ ਜਿਸ ਦਾ ਵੀ ਚਿੱਤ ਲੱਗ ਲਿਆ, (ਉਹ) ਇਹਦੇ ਵਿਚ ਹੀ ਅਭੇਦ ਹੋ ਜਾਂਦਾ ਹੈ...*

| | | | |
|---|---|---|---|
| **ਸਬਦ**(ਸ਼ਬਦ) | **ਸੇਤੀ** | **ਮਨੁ**(ਮਨ) | **ਮਿਲਿਆ,** |
| ਉਪਦੇਸ਼, ਬਾਣੀ | ਨਾਲ, ਸੰਗ | ਚਿੱਤ | ਮਿਲ ਜਾਂਦਾ, ਜੁੜ ਜਾਂਦਾ |

| | | |
|---|---|---|
| **ਸਚੈ** | **ਲਾਇਆ** | **ਭਾਉ ॥** |
| ਸੱਚ-ਨਾਮ | ਲਗ ਜਾਂਦੀ | ਪ੍ਰੀਤ |

*...(ਉਸ ਦਾ) ਸ਼ਬਦ ਨਾਲ ਚਿੱਤ ਜੁੜ ਜਾਂਦਾ ਹੈ ਅਤੇ ਸੱਚ-ਨਾਮ ਨਾਲ ਪ੍ਰੀਤ ਲਗ ਜਾਂਦੀ ਹੈ...*

| | | | |
|---|---|---|---|
| **ਆਪੇ** | **ਹੀਰਾ,** | **ਰਤਨੁ**(ਰਤਨ) | **ਆਪੇ,** |
| ਆਪ ਹੀ | ਕੀਮਤੀ ਪੱਥਰ | ਵੱਡਮੁਲਾ ਪੱਥਰ | ਆਪ ਹੀ |
| **ਜਿਸ** | **ਨੋ**(ਨੋਂ) | **ਦੇਇ** (ਦੇ) | **ਬੁਝਾਇ ॥** |
| ਜਿਹੜੇ | ਨੂੰ | ਦਵੇ | ਸੂਝ, ਸਮਝ |

*...(ਵਾਹਿਗੁਰੂ) ਜਿਸ ਨੂੰ ਸੋਝੀ ਬਖਸ਼ਦਾ ਹੈ, (ਉਸ ਨੂੰ ਸਮਝ ਲਗ ਜਾਂਦੀ ਹੈ ਕਿ ਪ੍ਰਭੂ) ਆਪ ਹੀ ਹੀਰਾ ਹੈ ਅਤੇ ਆਪ ਹੀ ਰਤਨ ਹੈ...*

| | | | | |
|---|---|---|---|---|
| **ਕਹੈ** | **ਨਾਨਕੁ,**(ਨਾਨਕ) | **ਸਬਦੁ**(ਸ਼ਬਦ) | **ਰਤਨੁ**(ਰਤਨ) | **ਹੈ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਸ਼ਬਦ, ਬਾਣੀ | ਵੱਡਮੁਲਾ ਪੱਥਰ | ਹੋਣ ਦੀ ਕ੍ਰਿਆ |

| | | |
|---|---|---|
| **ਹੀਰਾ** | **ਜਿਤੁ**(ਜਿਤ) | **ਜੜਾਉ ॥੨੫॥** |
| ਕੀਮਤੀ ਪੱਥਰ | ਜਿਸ ਤੇ | ਜੜੇ ਹੋਏ |

*...ਨਾਨਕ ਆਖਦਾ ਹੈ ਕਿ (ਗੁਰ) ਸ਼ਬਦ ਵੱਡਮੁਲਾ ਪੱਥਰ ਹੈ, ਜਿਸ ਤੇ (ਪ੍ਰਭੂ ਦੀਆਂ ਵਡਿਆਈਆਂ ਰੂਪੀ) ਹੀਰਿਆਂ ਦਾ ਜੜਾਉ ਹੋਇਆ ਹੋਇਆ ਹੈ।*

| | | | | |
|---|---|---|---|---|
| **ਸਿਵ**(ਸ਼ਿਵ) | **ਸਕਤਿ**(ਸ਼ਕਤ) | **ਆਪਿ**(ਆਪ) | **ਉਪਾਇ** | **ਕੈ,** |
| ਪੁਰਸ਼ | ਪ੍ਰਕ੍ਰਿਤੀ | ਆਪ ਹੀ | ਪੈਦਾ | ਕੇ |

| | | | |
|---|---|---|---|
| **ਕਰਤਾ** | **ਆਪੇ** | **ਹੁਕਮੁ**(ਹੁਕਮ) | **ਵਰਤਾਏ ॥** |
| ਕਰਤਾ-ਪੁਰਖ਼ | ਆਪ ਹੀ | ਆਗਿਆ | ਵਰਤਾਉਂਦਾ, ਚਲਾਉਂਦਾ |

*ਕਰਤਾ-ਪਰਖ਼ ਆਪ ਹੀ ਪੁਰਸ਼ ਭਾਵ ਜੀਵ-ਆਤਮਾਵਾਂ, ਅਤੇ ਪ੍ਰਕ੍ਰਿਤੀ ਭਾਵ ਮਾਇਆ ਨੂੰ ਪੈਦਾ ਕਰਕੇ, ਫਿਰ ਆਪ ਹੀ (ਇਨ੍ਹਾਂ ਤੇ ਆਪਣਾ) ਹੁਕਮ ਚਲਾਉਂਦਾ ਹੈ...*

| | | | |
|---|---|---|---|
| **ਹੁਕਮੁ**(ਹੁਕਮ) | **ਵਰਤਾਏ** | **ਆਪਿ**(ਆਪ) | **ਵੇਖੈ,** |
| ਆਗਿਆ | ਵਰਤਾਉਂਦਾ | ਖ਼ੁਦ ਹੀ | ਵੇਖ਼ਦਾ |
| **ਗੁਰਮੁਖਿ**(ਗੁਰਮੁਖ) | **ਕਿਸੈ** | **ਬੁਝਾਏ ॥** | |
| ਗੁਰੂ ਮੁਖ ਰਾਹੀਂ | ਕਿਸੇ, ਵਿਰਲੇ | ਬੁਝਾਉਂਦਾ, ਸੋਝੀ ਕਰਾਉਂਦਾ | |

*...ਕਰਤਾ-ਪੁਰਖ਼ ਖ਼ੁਦ ਹੀ (ਆਪਣਾ) ਹੁਕਮ ਵਰਤਾਉਂਦਾ ਹੈ, (ਅਤੇ ਫਿਰ ਇਸ ਖ਼ੇਡ ਨੂੰ) ਵੇਖਦਾ ਹੈ, (ਪਰ ਇਸ ਦੀ) ਸੋਝੀ ਕਿਸੇ ਵਿਰਲੇ ਨੂੰ ਹੀ ਗੁਰੂ ਦੁਆਰਾ ਕਰਾਉਂਦਾ ਹੈ...*

| | | | |
|---|---|---|---|
| **ਤੋੜੇ** | **ਬੰਧਨ,** | **ਹੋਵੈ** | **ਮੁਕਤੁ,** *(ਮੁਕਤ)* |
| ਤੋੜ ਦਿੰਦਾ | ਫਾਹੀ, ਜਾਲ | ਹੋ ਜਾਂਦਾ | ਆਜ਼ਾਦ |
| **ਸਬਦੁ** *(ਸ਼ਬਦ)* | **ਮੰਨਿ** *(ਮੰਨ)* | **ਵਸਾਏ ॥** | |
| (ਗੁਰ) ਬਾਣੀ | ਚਿੱਤ ਵਿਚ | ਵਸਾ ਲੈਂਦਾ | |

*...(ਪਰ ਜਿਸ ਨੂੰ ਪ੍ਰਭੂ ਸੋਝੀ ਬਖਸ਼ਦਾ ਹੈ) ਉਹ (ਮਾਇਆਵੀ) ਬੰਧਨ ਤੋੜ ਕੇ ਮੁਕਤ ਹੋ ਜਾਂਦਾ ਹੈ, ਅਤੇ (ਗੁਰ) ਸ਼ਬਦ ਨੂੰ (ਆਪਣੇ) ਚਿੱਤ ਵਿਚ ਵਸਾ ਲੈਂਦਾ ਹੈ...*

| | | | |
|---|---|---|---|
| **ਗੁਰਮੁਖਿ, (ਗੁਰਮੁਖ)** | **ਜਿਸ** | **ਨੋ** *(ਨੋਂ)* | **ਆਪਿ** *(ਆਪ)* |
| ਜਿਸ ਦਾ ਗੁਰੂ ਵਲ ਮੁਖ ਹੋਵੇ | ਜਿਹੜੇ | ਨੂੰ | ਖ਼ੁਦ |
| **ਕਰੇ** | **ਸੁ** | **ਹੋਵੈ,** | |
| ਕਰ ਦੇਵੇ | ਉਹ | ਹੁੰਦਾ ਹੈ | |
| **ਏਕਸ** | **ਸਿਉ** *(ਸਿਉਂ)* | **ਲਿਵ** | **ਲਾਏ ॥** |
| ਇੱਕ(ਪ੍ਰਭੂ) | ਨਾਲ | ਸੁਰਤ | ਲਾਉਂਦਾ |

*...(ਅਕਾਲ ਪੁਰਖ਼) ਜਿਸ ਨੂੰ ਆਪ ਗੁਰਮੁਖ਼ ਕਰੇ, ਉਹੋ ਹੀ (ਗੁਰਮੁਖ਼) ਹੁੰਦਾ ਹੈ, ਅਤੇ ਇੱਕ (ਪਰਮਾਤਮਾ) ਨਾਲ ਬਿਰਤੀ ਲਾਈ ਰਖ਼ਦਾ ਹੈ...*

| | | | |
|---|---|---|---|
| **ਕਹੈ** | **ਨਾਨਕੁ,** *(ਨਾਨਕ)* | **ਆਪਿ** *(ਆਪ)* | **ਕਰਤਾ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਖ਼ੁਦ | ਕਰਨਹਾਰ, ਬਨਾਉਣ ਵਾਲਾ |
| **ਆਪੇ** | **ਹੁਕਮੁ** *(ਹੁਕਮ)* | **ਬੁਝਾਏ ॥੨੬॥** | |
| ਆਪ ਹੀ | ਆਗਿਆ | ਬੁਝਾਉਂਦਾ, ਸੋਝੀ ਕਰਾਉਂਦਾ | |

*...ਨਾਨਕ ਆਖ਼ਦਾ ਹੈ ਕਿ (ਕਰਤਾ ਪੁਰਖ਼) ਆਪ ਹੀ (ਸਭ ਕੁਝ ਦਾ) ਕਰਨਹਾਰ ਹੈ, ਅਤੇ ਖ਼ੁਦ ਹੀ (ਆਪਣੇ) ਹੁਕਮ ਦੀ ਸੋਝੀ ਕਰਾਉਂਦਾ ਹੈ।*

| | | | | |
|---|---|---|---|---|
| **ਸਿਮ੍ਰਿਤਿ** *(ਸਿਮ੍ਰਿਤ)* | **ਸਾਸਤ੍ਰ,** *(ਸ਼ਾਸਤ੍ਰ)* | **ਪੁੰਨ** | **ਪਾਪ** | **ਬੀਚਾਰਦੇ,** |
| ਸਿਮਰਤੀਆਂ | ਸ਼ਾਸਤ੍ਰ | ਉੱਤਮ ਕਰਮ | ਕੁਕਰਮ | ਵਿਚਾਰਦੇ |

| | | | |
|---|---|---|---|
| **ਤਤੈ** | **ਸਾਰ** | **ਨ***(ਨਾਂ)* | **ਜਾਣੀ ॥** |
| ਤੱਤ, ਅਸਲੀਅਤ | ਸੂਝ, ਸਮਝ | ਨਹੀਂ | ਜਾਣਦੇ |

***ਸਿਮਰਤੀਆਂ ਅਤੇ ਸ਼ਾਸਤ੍ਰ ਪਾਪ ਅਤੇ ਪੁੰਨ ਦੀ ਵਿਚਾਰ ਤਾਂ ਕਰਦੇ ਹਨ (ਪਰ) ਤੱਤ(-ਗਿਆਨ) ਦੀ ਸਾਰ ਨਹੀਂ ਜਾਣਦੇ...***

| | | | | | |
|---|---|---|---|---|---|
| **ਤਤੈ** | **ਸਾਰ** | **ਨ***(ਨਾਂ)* | **ਜਾਣੀ,** | **ਗੁਰੂ** | **ਬਾਝਹੁ,***(ਬਾਝਹੁਂ)* |
| ਤੱਤ, ਅਸਲੀਅਤ | ਸੂਝ, ਸਮਝ | ਨਹੀਂ | ਜਾਣਦੇ | ਸਤਿਗੁਰੂ | ਬਿਨਾਂ |

| | | | |
|---|---|---|---|
| **ਤਤੈ** | **ਸਾਰ** | **ਨ***(ਨਾਂ)* | **ਜਾਣੀ ॥** |
| ਤੱਤ, ਅਸਲੀਅਤ | ਸੂਝ, ਸਮਝ | ਨਹੀਂ | ਜਾਣਦੇ |

***...ਸਤਿਗੁਰੂ ਬਾਝੋਂ ਤੱਤ-ਗਿਆਨ ਦੀ ਸੋਝੀ ਨਹੀਂ ਜਾਣੀ ਜਾ ਸਕਦੀ, (ਸਚਮੁੱਚ ਹੀ) ਹਕੀਕਤ ਦੀ ਸਮਝ ਨਹੀਂ ਜਾਣੀ ਜਾ ਸਕਦੀ...***

| | | | | |
|---|---|---|---|---|
| **ਤਿਹੀ***(ਤਿਹੀਂ)* | **ਗੁਣੀ,** | **ਸੰਸਾਰੁ***(ਸੰਸਾਰ)* | **ਭ੍ਰਮਿ***(ਭ੍ਰਮ)* | **ਸੁਤਾ,** |
| ਤਿੰਨਾਂ | ਗੁਣਾਂ (ਰਜੋ, ਤਮੋ, ਸਤੋ) | ਜਗਤ | ਭਰਮ ਵਿਚ | ਨਿੰਦਰਾ ਅਵਸਥਾ ਵਿਚ |

| | | |
|---|---|---|
| **ਸੁਤਿਆ***(ਸੁਤਿਆਂ)* | **ਰੈਣਿ***(ਰੈਣ)* | **ਵਿਹਾਣੀ ॥** |
| ਨਿੰਦਰਾ ਅਵਸਥਾ ਵਿਚ ਹੀ | (ਜੀਵਨ ਰੂਪੀ) ਰਾਤ | ਵਿਹਾ ਜਾਂਦੀ, ਬੀਤ ਜਾਂਦੀ |

***...(ਸਭ) ਸੰਸਾਰ ਤਿੰਨਾਂ ਗੁਣਾਂ (ਰਜੋ, ਤਮੋ ਅਤੇ ਸਤੋ) ਦੇ ਭਰਮ ਵਿਚ ਸੁੱਤਾ ਪਿਆ ਹੈ, ਅਤੇ ਸੁੱਤਿਆਂ ਹੀ (ਉਨ੍ਹਾਂ ਦੀ ਜੀਵਨ ਰੂਪੀ) ਰੈਣ ਵਿਹਾ ਜਾਂਦੀ ਹੈ...***

| | | | | | |
|---|---|---|---|---|---|
| **ਗੁਰ** | **ਕਿਰਪਾ** | **ਤੇ** | **ਸੇ** | **ਜਨ** | **ਜਾਗੇ,** |
| ਸਤਿਗੁਰੂ | ਨਦਰ, ਮਿਹਰ | ਦੁਆਰਾ | ਉਹ | ਲੋਕ | ਜਾਗਦੇ |

| | | | |
|---|---|---|---|
| **ਜਿਨਾ***(ਜਿਨ੍ਹਾਂ)* | **ਹਰਿ***(ਹਰ)* | **ਮਨਿ***(ਮਨ)* | **ਵਸਿਆ,** |
| ਜਿਹੜਿਆਂ | ਹਰੀ | ਚਿੱਤ ਵਿਚ | ਵਸ ਜਾਂਦਾ |

| | | |
|---|---|---|
| **ਬੋਲਹਿ***(ਬੋਲਹਿਂ)* | **ਅੰਮ੍ਰਿਤ** | **ਬਾਣੀ ॥** |
| ਬੋਲਦੇ | ਅੰਮ੍ਰਿਤਮਈ | (ਗੁਰ)ਬਾਣੀ |

***...ਸਤਿਗੁਰੂ ਦੀ ਕ੍ਰਿਪਾ ਦੁਆਰਾ ਜਿਨ੍ਹਾਂ ਦੇ ਚਿੱਤ ਵਿਚ ਹਰੀ ਵੱਸ ਜਾਂਦਾ ਹੈ, ਉਹ ਜਨ (ਤਿੰਨਾਂ ਗੁਣਾਂ ਦੀ ਨੀਂਦ ਤੋਂ) ਜਾਗ ਜਾਂਦੇ ਹਨ, ਅਤੇ ਅੰਮ੍ਰਿਤਮਈ (ਗੁਰ-) ਬਾਣੀ ਬੋਲਦੇ ਰਹਿੰਦੇ ਹਨ...***

| | | | | | |
|---|---|---|---|---|---|
| **ਕਹੈ** | **ਨਾਨਕੁ,** | **ਸੋ** | **ਤਤੁ**(ਤੱਤ) | **ਪਾਏ,** | |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਉਹ | ਅਸਲੀਅਤ | ਪਾਉਂਦੇ | |

| | | | | | |
|---|---|---|---|---|---|
| **ਜਿਸ** | **ਨੋ**(ਨੋਂ) | **ਅਨਦਿਨੁ**(ਅਨਦਿਨ) | **ਹਰਿ**(ਹਰ) | **ਲਿਵ** | **ਲਾਗੈ,** |
| ਜਿਹੜੇ | ਨੂੰ | ਨਿਤਾ-ਪ੍ਰਤੀ | ਹਰੀ | ਬਿਰਤੀ, ਲਗਨ | ਲੱਗ ਜਾਂਦੀ |

| | | |
|---|---|---|
| **ਜਾਗਤ** | **ਰੈਣਿ**(ਰੈਣ) | **ਵਿਹਾਣੀ** ॥੨੭॥ |
| ਜਾਗਦਿਆਂ | (ਜੀਵਨ ਰੂਪੀ) ਰਾਤ | ਵਿਹਾਉਂਦੀ |

***...ਨਾਨਕ ਆਖ਼ਦਾ ਹੈ ਕਿ ਤੱਤ(-ਗਿਆਨ) ਉਹੀ ਪ੍ਰਾਪਤ ਕਰਦੇ ਹਨ, ਜਿਨ੍ਹਾਂ ਨੂੰ ਨਿਤਾ-ਪ੍ਰਤੀ ਵਾਹਿਗੁਰੂ ਦੀ ਲਗਨ ਲੱਗ ਜਾਂਦੀ ਹੈ, (ਫਿਰ ਉਨ੍ਹਾਂ ਦੀ ਜੀਵਨ ਰੂਪੀ) ਰਾਤ, ਜਾਗਦਿਆਂ (ਭਾਵ ਮਾਇਆਵੀ ਬੰਧਨਾਂ ਤੋਂ ਸੁਚੇਤ ਹੋਕੇ) ਗੁਜ਼ਰਦੀ ਹੈ।***

| | | | | | |
|---|---|---|---|---|---|
| **ਮਾਤਾ** | **ਕੇ** | **ਉਦਰ** | **ਮਹਿ**(ਮਹਿਂ) | **ਪ੍ਰਤਿਪਾਲ** | **ਕਰੇ,** |
| ਮਾਂ | ਦੇ | ਗਰਭ, ਕੁੱਖ਼ | ਵਿਚ | ਪ੍ਰਤਿਪਾਲਣਾ | ਕਰਦਾ |

| | | | |
|---|---|---|---|
| **ਸੋ** | **ਕਿਉ**(ਕਿਉਂ) | **ਮਨਹੁ**(ਮਨਹੁਂ) | **ਵਿਸਾਰੀਐ** ॥ |
| ਉਸ ਨੂੰ | ਕਾਹਤੇ | ਮਨ ਤੋਂ | ਭੁਲਾਈਏ |

***ਜੋ (ਕਰਤਾ ਪੁਰਖ) ਮਾਂ ਦੇ ਗਰਭ ਵਿਚ ਵੀ ਪ੍ਰਤਿਪਾਲਣਾ ਕਰਦਾ ਹੈ, ਉਸ ਨੂੰ ਮਨ ਤੋਂ ਕਿਉਂ ਵਿਸਾਰੀਏ?***

| | | | | |
|---|---|---|---|---|
| **ਮਨਹੁ**(ਮਨਹੁਂ) | **ਕਿਉ**(ਕਿਉਂ) | **ਵਿਸਾਰੀਐ** | **ਏਵਡੁ**(ਏਵਡ) | **ਦਾਤਾ,** |
| ਮਨ ਤੋਂ | ਕਾਹਤੇ | ਭੁਲਾਈਏ | ਇਤਨਾ ਵੱਡਾ | ਦਾਤਾਰ |

| | | | | |
|---|---|---|---|---|
| ਜਿ | ਅਗਨਿ(ਅਗਨ) | ਮਹਿ(ਮਹਿਂ) | ਆਹਾਰੁ(ਆਹਾਰ) | ਪਹੁਚਾਵਏ(ਪਹੁੰਚਾਵਏ) ॥ |
| ਜਿਹੜਾ | ਜਠਰ-ਅਗਨੀ | ਵਿਚ | ਭੋਜਨ, ਖ਼ੁਰਾਕ | ਪਹੁੰਚਾਉਂਦਾ ਹੈ |

***...ਇਤਨੇ ਵੱਡੇ ਦਾਤੇ ਨੂੰ ਦਿਲੋਂ ਕਿਉਂ ਭੁਲਾਈਏ ਜਿਹੜ ਜਠਰ-ਅਗਨੀ, ਭਾਵ ਮਾਂ ਦੀ ਕੁੱਖ਼ ਵਿਚ ਵੀ ਰਿਜ਼ਕ ਪਹੁੰਚਾਉਂਦਾ ਹੈ...***

| | | | | | |
|---|---|---|---|---|---|
| **ਓਸ** | **ਨੋ**(ਨੋਂ) | **ਕਿਹੁ** | **ਪੋਹਿ**(ਪੋਹ) | **ਨ**(ਨਾਂ) | **ਸਕੀ,** |
| ਉਸ | ਨੂੰ | ਕੁਝ | ਪ੍ਰਭਾਵਿਤ, ਅਸਰ | ਨਹੀਂ | ਸਕਦਾ |

| | | | | |
|---|---|---|---|---|
| **ਜਿਸ** | **ਨਉ,**(ਨਉਂ) | **ਆਪਣੀ** | **ਲਿਵ** | **ਲਾਵਏ** ॥ |
| ਜਿਹੜੇ | ਨੂੰ | ਖ਼ੁਦ ਦੀ | ਲਗਨ, ਬਿਰਤੀ | ਲਾ ਦਿੰਦਾ |

***...(ਪਰਮਾਤਮਾ) ਜਿਸ ਨੂੰ ਆਪਣੀ ਲਗਨ ਲਾ ਦਿੰਦਾ ਹੈ, ਉਸ ਨੂੰ ਕੁਝ ਵੀ ਪ੍ਰਭਾਵਿਤ ਨਹੀਂ ਕਰ ਸਕਦਾ...***

| | | | |
|---|---|---|---|
| **ਆਪਣੀ** | **ਲਿਵ** | **ਆਪੇ** | **ਲਾਏ,** |
| ਖ਼ੁਦ ਦੀ | ਲਗਨ | ਖ਼ੁਦ ਹੀ | ਲਾਉਂਦਾ ਹੈ |

| | | |
|---|---|---|
| **ਗੁਰਮੁਖਿ** *(ਗੁਰਮੁਖ)* | **ਸਦਾ** | **ਸਮਾਲੀਐ** *(ਸੰਮ੍ਹਾਲੀਐ)* ॥ |
| ਗੁਰੂ ਰਾਹੀਂ | ਹਮੇਸ਼ਾਂ | ਚਿਤਵੀਏ, ਸਿਮਰੀਏ |

***...(ਵਾਹਿਗੁਰੂ) ਆਪਣੀ ਲਗਨ ਖ਼ੁਦ ਹੀ ਲਾਉਂਦਾ ਹੈ, ਗੁਰੂ ਰਾਹੀਂ (ਉਸ ਨੂੰ) ਸਦਾ ਸਿਮਰਦੇ ਰਹੀਏ...***

| | | | |
|---|---|---|---|
| **ਕਹੈ** | **ਨਾਨਕੁ,** *(ਨਾਨਕ)* | **ਏਵਡੁ** *(ਏਵਡ)* | **ਦਾਤਾ,** |
| ਕਹਿੰਦਾ, ਆਖਦਾ | (ਸਤਿਗੁਰੂ) ਨਾਨਕ | ਇਤਨਾ ਵੱਡਾ | ਦਾਤਾਰ |

| | | | |
|---|---|---|---|
| **ਸੋ** | **ਕਿਉ** *(ਕਿਉਂ)* | **ਮਨਹੁ** *(ਮਨਹੁੰ)* | **ਵਿਸਾਰੀਐ** ॥੨੮॥ |
| ਉਸ ਨੂੰ | ਕਾਹਤੇ | ਮਨ ਵਿਚੋਂ | ਭੁਲਾ ਦੇਈਏ |

***...ਨਾਨਕ ਆਖਦਾ ਹੈ ਕਿ ਇਤਨ ਵੱਡਾ ਦਾਤਾਂ ਬਖਸ਼ਣ ਵਾਲਾ (ਜੋ ਪ੍ਰਭੂ) ਹੈ, ਉਸ ਨੂੰ ਮਨ ਵਿਚੋਂ ਕਾਹਤੇ ਵਿਸਾਰੀਏ?***

| | | | |
|---|---|---|---|
| **ਜੈਸੀ** | **ਅਗਨਿ** *(ਅਗਨ)* | **ਉਦਰ** | **ਮਹਿ,** *(ਮਹਿੰ)* |
| ਜਿਹੋ ਜਿਹੀ | ਜਠਰ-ਅਗਨੀ | ਕੁੱਖ਼, ਗਰਭ | ਵਿਚ |

| | | |
|---|---|---|
| **ਤੈਸੀ** | **ਬਾਹਰਿ** *(ਬਾਹਰ)* | **ਮਾਇਆ** ॥ |
| ਉਹੋ ਜਿਹੀ | ਬਾਹਰ, ਸੰਸਾਰ ਵਿਚ | ਮਾਇਆਵੀ ਪਦਾਰਥਾਂ (ਦੀ ਅੱਗ) |

***...ਜਿਹੋ ਜਿਹੀ ਅੱਗ (ਜਠਰ-ਅਗਨੀ ਮਾਂ ਦੀ) ਕੁੱਖ ਵਿਚ ਹੁੰਦੀ ਹੈ, ਉਹੋ ਜਿਹੀ ਮਾਇਆਵੀ ਪਦਾਰਥਾਂ (ਦੀ ਅੱਗ) ਬਾਹਰੀ (ਸੰਸਾਰ ਵਿਚ ਹੁੰਦੀ ਹੈ)...***

| | | | | |
|---|---|---|---|---|
| **ਮਾਇਆ** | **ਅਗਨਿ** *(ਅਗਨ)* | **ਸਭ** | **ਇਕੋ** | **ਜੇਹੀ,** |
| ਮਾਇਆਵੀ ਪਦਾਰਥਾਂ (ਦੀ ਅੱਗ) | ਜਠਰ-ਅਗਨੀ | ਸਾਰੀ | ਇੱਕ ਹੀ | ਜੈਸੀ |

| | | |
|---|---|---|
| **ਕਰਤੈ** | **ਖੇਲੁ** *(ਖੇਲ)* | **ਰਚਾਇਆ** ॥ |
| ਰਚਨਹਾਰ ਨੇ | ਖੇਡ, ਤਮਾਸ਼ਾ | ਸਿਰਜਿਆ |

*...ਮਾਇਆਵੀ ਪਦਾਰਥਾਂ (ਦੀ ਅੱਗ) ਅਤੇ ਜਠਰ-ਅਗਨੀ ਸਭ ਇੱਕੋ ਜਿਹੀ ਹੀ ਹੈ, (ਇਹ ਸਭ) ਰਚਨਹਾਰ-ਕਰਤਾਰ ਨੇ ਤਮਾਸ਼ਾ ਰਚਾਇਆ ਹੋਇਆ ਹੈ...*

| | | | | |
|---|---|---|---|---|
| **ਜਾ**(*ਜਾਂ*) | **ਤਿਸੁ** (*ਤਿਸ*) | **ਭਾਣਾ** | **ਤਾ**(*ਤਾਂ*) | **ਜੰਮਿਆ,** |
| ਜਦੋਂ | ਉਸ(ਪ੍ਰਭੂ) | ਭਾਉਂਦਾ, ਚੰਗਾ ਲਗਦਾ | ਤਾਂ | ਜਨਮਿਆ |

| | | |
|---|---|---|
| **ਪਰਵਾਰਿ**(*ਪਰਵਾਰ*) | **ਭਲਾ** | **ਭਾਇਆ ॥** |
| ਟੱਬਰ | ਚੰਗਾ | ਲੱਗਾ |

*...ਜਦੋਂ ਉਸ (ਪਰਮਾਤਮਾ ਨੂੰ) ਭਾਉਂਦਾ ਹੈ ਤਾਂ (ਜੀਵ) ਜਨਮਦਾ ਹੈ, ਅਤੇ ਪਰਿਵਾਰ ਨੂੰ ਚੰਗਾ ਲਗਦਾ ਹੈ...*

| | | | |
|---|---|---|---|
| **ਲਿਵ** | **ਛੁੜਕੀ,** | **ਲਗੀ** | **ਤ੍ਰਿਸਨਾ,**(*ਤ੍ਰਿਸ਼ਨਾ*) |
| ਲਗਨ, ਧਿਆਨ | ਛੁੱਟ/ਟੁੱਟ ਜਾਂਦੀ | ਲਗ ਜਾਂਦੀ | (ਮਾਇਆਵੀ ਪਦਾਰਥਾਂ ਦੀ)ਲਾਲਸਾ |

| | | |
|---|---|---|
| **ਮਾਇਆ** | **ਅਮਰੁ**(*ਅਮਰ*) | **ਵਰਤਾਇਆ ॥** |
| ਮਾਇਆਵੀ ਸ਼ਕਤੀ | ਹੁਕਮ | ਵਰਤਾ ਦਿੰਦੀ |

*...(ਜਨਮ ਲੈਂਦਿਆਂ ਹੀ ਪ੍ਰਭੂ ਨਾਲੋਂ) ਲਿਵ ਟੁੱਟਦੀ ਹੈ, (ਮਾਇਆਵੀ ਪਦਾਰਥਾਂ ਦੀ) ਤ੍ਰਿਸ਼ਨਾ ਲਗ ਜਾਂਦੀ ਹੈ ਅਤੇ ਮਾਇਆ (ਆਪਣਾ) ਵਰਤਾਉਣਾ ਸ਼ੁਰੂ ਕਰ ਦਿੰਦੀ ਹੈ...*

| | | | | |
|---|---|---|---|---|
| **ਏਹ** | **ਮਾਇਆ** | **ਜਿਤੁ**(*ਜਿਤ*) | **ਹਰਿ**(*ਹਰ*) | **ਵਿਸਰੈ,** |
| ਇਹ | ਮਾਇਆਵੀ ਸ਼ਕਤੀ | ਜਿਸ ਕਰਕੇ | ਹਰੀ | ਵਿਸਰ ਜਾਂਦਾ |

| | | | | |
|---|---|---|---|---|
| **ਮੋਹੁ**(*ਮੋਹ*) | **ਉਪਜੈ,** | **ਭਾਉ** | **ਦੂਜਾ** | **ਲਾਇਆ ॥** |
| ਲਗਾਓ, ਸਨੇਹ | ਉਪਜਦਾ | ਭਾਵ | ਦ੍ਵੈਤ | ਲਗ ਜਾਂਦਾ |

*...ਮਾਇਆ ਇਹੀ ਹੈ,ਭਾਵ ਅਜਿਹੀ ਹੈ, ਜਿਸ ਕਰਕੇ ਹਰੀ ਵਿਸਰ ਜਾਂਦਾ ਹੈ, (ਮਾਇਆਵੀ ਪਦਾਰਥਾਂ ਨਾਲ) ਮੋਹ ਪੈਦਾ ਹੋ ਜਾਂਦਾ ਹੈ ਅਤੇ ਦ੍ਵੈਤ-ਭਾਵ ਲਗ ਜਾਂਦਾ ਹੈ...*

| | |
|---|---|
| **ਕਹੈ** | **ਨਾਨਕੁ,**(*ਨਾਨਕ*) |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ |

| | | | | |
|---|---|---|---|---|
| **ਗੁਰ** | **ਪਰਸਾਦੀ** | **ਜਿਨਾ**(*ਜਿਨ੍ਹਾਂ*) | **ਲਿਵ** | **ਲਾਗੀ,** |
| ਸਤਿਗੁਰੂ | ਕਿਰਪਾ | ਜਿਹੜਿਆਂ ਨੂੰ | ਲਗਨ | ਲਗ ਗਈ |

| | | | |
|---|---|---|---|
| **ਤਿਨੀ***(ਤਿਨ੍ਹੀਂ)* | **ਵਿਚੇ** | **ਮਾਇਆ** | **ਪਾਇਆ ॥੨੯॥** |
| ਉਨ੍ਹਾਂ ਨੇ | ਵਿੱਚ ਹੀ | ਮਾਇਆਵੀ ਸ਼ਕਤੀ | ਪਾ ਲਿਆ |

***...ਨਾਨਕ ਆਖ਼ਦਾ ਹੈ ਕਿ ਸਤਿਗੁਰੂ ਦੀ ਕਿਰਪਾ ਦੁਆਰਾ ਜਿਨ੍ਹਾਂ ਦੀ ਲਿਵ (ਵਾਹਿਗੁਰੂ ਨਾਲ) ਲੱਗ ਗਈ ਹੈ, ਉਨ੍ਹਾਂ ਨੇ ਮਾਇਆ (ਵਿਚ ਰਹਿੰਦਿਆਂ ਹੀ ਪ੍ਰਭੂ ਨੂੰ) ਪਾ ਲਿਆ।***

| | | | |
|---|---|---|---|
| **ਹਰਿ***(ਹਰ)* | **ਆਪਿ***(ਆਪ)* | **ਅਮੁਲਕੁ***(ਅਮੁਲਕ)* | **ਹੈ,** |
| ਹਰੀ | ਖ਼ੁਦ | ਅਮੁੱਲ | ਹੋਣ ਦੀ ਕ੍ਰਿਆ |

| | | | |
|---|---|---|---|
| **ਮੁਲਿ***(ਮੁਲ)* | **ਨ***(ਨਾਂ)* | **ਪਾਇਆ** | **ਜਾਇ ॥** |
| ਕੀਮਤ ਨਾਲ | ਨਹੀਂ | ਪ੍ਰਾਪਤ | ਜਾ ਸਕਦਾ |

***ਅਕਾਲ-ਪੁਰਖ ਖ਼ੁਦ ਮੁਲ ਤੋਂ ਪਰ੍ਹੇ ਹੈ, (ਕੋਈ) ਕੀਮਤ (ਦੇਕੇ ਉਹ) ਪ੍ਰਾਪਤ ਨਹੀਂ ਕੀਤਾ ਜਾ ਸਕਦਾ...***

| | | | | | |
|---|---|---|---|---|---|
| **ਮੁਲਿ***(ਮੁਲ)* | **ਨ***(ਨਾਂ)* | **ਪਾਇਆ** | **ਜਾਇ** | **ਕਿਸੈ** | **ਵਿਟਹੁ,***(ਵਿਟਹੁਂ)* |
| ਕੀਮਤ ਨਾਲ | ਨਹੀਂ | ਪ੍ਰਾਪਤ | ਜਾ ਸਕਦਾ | ਕਿਸੇ | ਤੋਂ, ਕੋਲੋਂ |

| | | |
|---|---|---|
| **ਰਹੇ** | **ਲੋਕ** | **ਵਿਲਲਾਇ ॥** |
| ਥੱਕ-ਟੁੱਟ | ਲੋਗ | ਵਿਲ੍ਹਕ ਵਿਲ੍ਹਕ ਕੇ |

***...ਲੋਕ ਵਿਲ੍ਹਕ ਵਿਲ੍ਹਕ ਕੇ ਥੱਕ-ਟੁੱਟ ਗਏ, (ਪਰ ਪ੍ਰਭੂ) ਕਿਸੇ ਕੋਲੋਂ ਵੀ ਕੀਮਤ ਨਾਲ ਪ੍ਰਾਪਤ ਨਹੀਂ ਹੋ ਸਕਦਾ...***

| | | | |
|---|---|---|---|
| **ਐਸਾ** | **ਸਤਿਗੁਰੁ***(ਸਤਿਗੁਰ)* | **ਜੇ** | **ਮਿਲੈ,** |
| ਅਜਿਹਾ | ਸਦਾ-ਸਥਿਰ ਗੁਰੂ | ਜੇਕਰ | ਮਿਲ ਜਾਏ |

| | | | |
|---|---|---|---|
| **ਤਿਸ** | **ਨੋ***(ਨੋਂ)* | **ਸਿਰੁ***(ਸਿਰ)* | **ਸਉਪੀਐ, (ਸਉਂਪੀਐ)** |
| ਉਸ | ਨੂੰ | ਸੀਸ | ਅਰਪਣ ਕਰ ਦੇਈਏ |

| | | |
|---|---|---|
| **ਵਿਚਹੁ***(ਵਿਚਹੁਂ)* | **ਆਪੁ***(ਆਪ)* | **ਜਾਇ ॥** |
| ਅੰਤਹਕਰਣ ਤੋਂ | ਹਉਮੈਂ, ਆਪਾ-ਭਾਵ | ਚਲੇ ਜਾਂਦਾ |

***...ਜੇਕਰ ਅਜਿਹਾ ਸਤਿਗੁਰੂ ਮਿਲ ਜਾਏ (ਜੋ ਅਮੋਲਕ ਵਾਹਿਗੁਰੂ ਦੀ ਪ੍ਰਾਪਤੀ ਕਰਵਾ ਦਏ ਤਾਂ) ਉਸ ਨੂੰ ਸੀਸ ਅਰਪਣ ਕਰ ਦੇਣਾ ਚਾਹੀਦਾ ਹੈ, (ਜਿਸ ਨਾਲ) ਅੰਤਹਕਰਣ ਵਿਚੋਂ ਆਪਾ ਭਾਵ ਮਿਟ ਜਾਂਦਾ ਹੈ...***

| | | | | | |
|---|---|---|---|---|---|
| **ਜਿਸ** | **ਦਾ** | **ਜੀਉ,** | **ਤਿਸੁ** *(ਤਿਸ)* | **ਮਿਲਿ***(ਮਿਲ)* | **ਰਹੈ,** |
| ਜਿਹੜੇ | ਕਾ | ਜਿੰਦ | ਉਸ | ਮਿਲੀ | ਰਹੇ |

| | | | |
|---|---|---|---|
| **ਹਰਿ***(ਹਰ)* | **ਵਸੈ** | **ਮਨਿ***(ਮਨ)* | **ਆਇ ॥** |
| ਹਰੀ | ਵਸ ਜਾਂਦਾ | ਹਿਰਦੇ ਵਿਚ | ਆਕੇ |

***...ਜਿਸ (ਵਾਹਿਗੁਰੂ) ਦੀ ਇਹ ਜਿੰਦ ਹੈ, ਉਸੇ ਨਾਲ ਮਿਲੀ ਰਹੇ ਭਾਵ ਅਭੇਦ ਹੋਈ ਰਹੇ, ਤਾਂ ਪਰਮਾਤਮਾ (ਉਸ ਦੇ) ਹਿਰਦੇ ਵਿਚ ਆਣਕੇ ਵਸ ਜਾਂਦਾ ਹੈ...***

| | | | |
|---|---|---|---|
| **ਹਰਿ***(ਹਰ)* | **ਆਪਿ***(ਆਪ)* | **ਅਮੁਲਕੁ***(ਅਮੁਲਕ)* | **ਹੈ,** |
| ਹਰੀ | ਖ਼ੁਦ | ਮੁਲ ਤੋਂ ਪਰ੍ਹੇ, ਅਮੋਲਕ | ਹੋਣ ਦੀ ਕ੍ਰਿਆ |

| | | | |
|---|---|---|---|
| **ਭਾਗ** | **ਤਿਨਾ***(ਤਿਨ੍ਹਾਂ)* | **ਕੇ** | **ਨਾਨਕਾ,** |
| ਕਿਸਮਤ | ਉਨ੍ਹਾਂ | ਦੇ | ਹੇ ਨਾਨਕ ! |

| | | | |
|---|---|---|---|
| **ਜਿਨ***(ਜਿਨ੍ਹ)* | **ਹਰਿ***(ਹਰ)* | **ਪਲੈ** | **ਪਾਇ ॥੩੦॥** |
| ਜਿਨ੍ਹਾਂ | ਹਰੀ | ਪਲੇ/ਦਾਮਨ ਵਿਚ | ਪਾ ਲੈਂਦਾ |

***...ਹਰੀ ਖ਼ੁਦ ਅਮੋਲਕ ਹੈ, ਹੇ ਨਾਨਕ ! ਉਨ੍ਹਾਂ ਦੇ (ਵੱਡੇ) ਭਾਗ ਹਨ, ਜਿਨ੍ਹਾਂ ਨੂੰ ਹਰੀ (ਆਪਣੇ) ਪਲੇ ਪਾ ਲੈਂਦਾ ਹੈ, ਭਾਵ ਆਪਣੇ ਲੜ ਲਾ ਲੈਂਦਾ ਹੈ।***

| | | | | |
|---|---|---|---|---|
| **ਹਰਿ***(ਹਰ)* | **ਰਾਸਿ** *(ਰਾਸ)* | **ਮੇਰੀ,** | **ਮਨੁ***(ਮਨ)* | **ਵਣਜਾਰਾ ॥** |
| ਹਰੀ | ਪੂੰਜੀ, ਮੂੜ੍ਹੀ | ਖ਼ੁਦ ਦੀ | ਚਿੱਤ ਵਪਾਰੀ | |

***ਹਰਿ (-ਨਾਮ) ਮੇਰੀ ਪੂੰਜੀ ਹੈ, ਅਤੇ (ਮੇਰਾ) ਮਨ ਵਣਜਾਰਾ ਹੈ...***

| | | | | |
|---|---|---|---|---|
| **ਹਰਿ***(ਹਰ)* | **ਰਾਸਿ** *(ਰਾਸ)* | **ਮੇਰੀ,** | **ਮਨੁ***(ਮਨ)* | **ਵਣਜਾਰਾ,** |
| ਹਰੀ | ਪੂੰਜੀ | ਖ਼ੁਦ ਦੀ | ਚਿੱਤ | ਵਪਾਰੀ |

| | | | |
|---|---|---|---|
| **ਸਤਿਗੁਰ** | **ਤੇ** | **ਰਾਸਿ** *(ਰਾਸ)* | **ਜਾਣੀ ॥** |
| ਸਦਾ-ਸਥਿਰ ਗੁਰੂ | ਤੋਂ | ਪੂੰਜੀ, ਮੂੜ੍ਹੀ | ਸਮਝੀ |

***...(ਮੇਰਾ) ਮਨ ਵਪਾਰ ਕਰਨ ਵਾਲਾ ਹੈ, ਅਤੇ ਮੇਰੀ ਮੂੜ੍ਹੀ ਹਰਿ (-ਨਾਮ) ਹੈ, (ਇਸ) ਮੂੜ੍ਹੀ (ਦੀ ਰਮਜ਼ ਮੈਂ) ਸਤਿਗੁਰੂ ਤੋਂ ਸਮਝੀ ਹੈ...***

| | | | | |
|---|---|---|---|---|
| **ਹਰਿ***(ਹਰ)* | **ਹਰਿ***(ਹਰ)* | **ਨਿਤ** | **ਜਪਿਹੁ** | **ਜੀਅਹੁ,***(ਜੀਅਹੁੰ)* |
| ਹਰੀ | ਹਰੀ | ਰੋਜ਼, ਨਿਤਾ-ਪ੍ਰਤੀ | ਸਿਮਰੋ | ਹਿਰਦੇ ਤੋਂ, ਦਿਲ ਤੋਂ |

| | | |
|---|---|---|
| **ਲਾਹਾ** | **ਖਟਿਹੁ** | **ਦਿਹਾੜੀ ॥** |
| ਲਾਭ | ਕਮਾਓ | ਦਿਨ, ਰੋਜ਼ |

***...ਹਿਰਦੇ ਤੋਂ ਨਿਤਾ-ਪ੍ਰਤੀ ਹਰਿ-ਹਰਿ ਸਿਮਰੋ, ਅਤੇ (ਜੀਵਨ ਰੂਪੀ) ਦਿਨ ਦਾ ਲਾਹਾ ਕਮਾਓ...***

| | | | |
|---|---|---|---|
| **ਏਹੁ**(*ਏਹ*) | **ਧਨੁ,**(*ਧਨ*) | **ਤਿਨਾ**(*ਤਿਨ੍ਹਾਂ*) | **ਮਿਲਿਆ,** |
| ਇਹ | ਦੌਲਤ | ਉਨ੍ਹਾਂ ਨੂੰ | ਪ੍ਰਾਪਤ ਹੋਇਆ |
| **ਜਿਨ**(*ਜਿਨ੍ਹ*) | **ਹਰਿ**(*ਹਰ*) | **ਆਪੇ** | **ਭਾਣਾ ॥** |
| ਜਿਨ੍ਹਾਂ ਨੂੰ | ਹਰੀ | ਖ਼ੁਦ | ਭਾਉਂਦਾ, ਚੰਗਾ ਲਗਦਾ |

***...ਇਹ (ਨਾਮ-) ਧਨ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਨੂੰ (ਦੇਣਾ), ਖ਼ੁਦ ਵਾਹਿਗੁਰੂ ਨੂੰ ਚੰਗਾ ਲਗਦਾ ਹੈ...***

| | | | | |
|---|---|---|---|---|
| **ਕਹੈ** | **ਨਾਨਕੁ,**(*ਨਾਨਕ*) | **ਹਰਿ**(*ਹਰ*) | **ਰਾਸਿ** (*ਰਾਸ*) | **ਮੇਰੀ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਹਰੀ | ਪੂੰਜੀ, ਮੂੜ੍ਹੀ | ਖ਼ੁਦ ਦੀ |
| **ਮਨੁ**(*ਮਨ*) | **ਹੋਆ** | **ਵਣਜਾਰਾ ॥੩੧॥** | | |
| ਚਿੱਤ | ਹੋਇਆ | ਵਪਾਰ ਕਰਨ ਵਾਲਾ | | |

***...ਨਾਨਕ ਆਖ਼ਦਾ ਹੈ ਕਿ ਹਰਿ (-ਨਾਮ) ਮੇਰੀ ਮੂੜ੍ਹੀ ਹੈ ਅਤੇ (ਮੇਰਾ ਮਨ, ਸਤਿ-ਨਾਮ ਦਾ) ਵਪਾਰੀ ਹੋ ਗਿਆ ਹੈ।***

| | | | | | | |
|---|---|---|---|---|---|---|
| **ਏ** | **ਰਸਨਾ,** | **ਤੂ**(*ਤੂੰ*) | **ਅਨ** | **ਰਸਿ** (*ਰਸ*) | **ਰਾਚਿ**(*ਰਾਚ*) | **ਰਹੀ,** |
| ਹੇ | ਜੀਭਾ! | ਤੂੰ | ਹੋਰ, ਦੂਜੇ | ਰਸਾਂ ਵਿਚ | ਲੀਨ, ਮਸਤ | ਹੋ ਰਹੀਂ |

| | | | |
|---|---|---|---|
| **ਤੇਰੀ** | **ਪਿਆਸ** | **ਨ**(*ਨਾਂ*) | **ਜਾਇ ॥** |
| ਆਪਦੀ | ਤ੍ਰਿਖ਼ਾ | ਨਹੀਂ | ਜਾ ਸਕਦੀ, ਬੁਝ ਸਕਦੀ |

***ਹੇ ਜੀਭਾ! ਤੂੰ ਹੋਰ (ਮਾਇਆਵੀ) ਸੁਆਦਾਂ ਵਿਚ ਰਚ ਰਹੀ ਹੈਂ, (ਪਰ ਇਸ ਨਾਲ) ਤੇਰੀ (ਤ੍ਰਿਸ਼ਨਾ ਰੂਪੀ) ਪਿਆਸ ਨਹੀਂ ਜਾ ਸਕਦੀ...***

| | | | | |
|---|---|---|---|---|
| **ਪਿਆਸ** | **ਨ** (*ਨਾਂ*) | **ਜਾਇ** | **ਹੋਰਤੁ** (*ਹੋਰਤ*) | **ਕਿਤੈ,** |
| ਤ੍ਰਿਖ਼ਾ, ਤ੍ਰੇਹ | ਨਹੀਂ | ਜਾ ਸਕਦੀ | ਹੋਰ | ਕਿਸੇ |

| | | | | | |
|---|---|---|---|---|---|
| **ਜਿਚਰੁ**(*ਜਿਚਰ*) | **ਹਰਿ**(*ਹਰ*) | **ਰਸੁ** (*ਰਸ*) | **ਪਲੈ** | **ਨ**(*ਨਾਂ*) | **ਪਾਇ ॥** |
| ਜਦੋਂ ਤਕ | ਪ੍ਰਭੂ | ਸੁਆਦ | ਲੜ/ਦਾਮਨ ਵਿਚ | ਨਾ | ਪਵੇ |

***...(ਤੇਰੀ ਇਹ) ਪਿਆਸ ਹੋਰ ਕਿਸੇ ਵੀ ਢੰਗ-ਤਰੀਕੇ ਨਾਲ ਨਹੀਂ ਬੁਝ ਸਕਦੀ, ਜਦੋਂ ਤਕ ਪਰਮਾਤਮ-ਰਸ (ਤੇਰੇ) ਪੱਲੇ ਨਹੀਂ ਪੈਂਦਾ...***

| | | | |
|---|---|---|---|
| **ਹਰਿ**(*ਹਰ*) | **ਰਸੁ** (*ਰਸ*) | **ਪਾਇ** | **ਪਲੈ,** |
| ਹਰੀ | ਅਨੰਦਮਈ ਪਦਾਰਥ | ਪਵੇ | ਲੜ/ਦਾਮਨ ਵਿਚ |

| | | |
|---|---|---|
| **ਪੀਐ** | **ਹਰਿ**(*ਹਰ*) | **ਰਸੁ,** (*ਰਸ*) |
| ਪੀ ਲਏ | ਹਰੀ | ਅਨੰਦਮਈ ਪਦਾਰਥ |

| | | | | |
|---|---|---|---|---|
| **ਬਹੁੜਿ**(*ਬਹੁੜ*) | **ਨ**(*ਨਾਂ*) | **ਤ੍ਰਿਸਨਾ**(*ਤ੍ਰਿਸ਼ਨਾ*) | **ਲਾਗੈ** | **ਆਇ ॥** |
| ਮੁੜ, ਦੁਬਾਰਾ | ਨਹੀਂ | ਲਾਲਸਾ | ਲਗਦੀ | ਆਣਕੇ |

***...(ਜਦੋਂ) ਪਰਮਾਤਮ-ਰਸ (ਕਿਸੇ ਦੇ) ਪਲੇ ਪੈ ਜਾਏ, ਅਤੇ ਉਹ ਹਰਿ-ਰਸ ਭੁੰਚਦਾ ਰਹੇ ਭਾਵ ਹਰਿ-ਨਾਮ ਦਾ ਅਨੰਦ ਮਾਣਦਾ ਰਹੇ, (ਉਸਨੂੰ) ਮੁੜ (ਮਾਇਆਵੀ ਪਦਾਰਥਾਂ ਦੀ) ਤ੍ਰਿਸ਼ਨਾ ਆਣਕੇ ਨਹੀਂ ਲਗਦੀ...***

| | | | | |
|---|---|---|---|---|
| **ਏਹੁ**(*ਏਹ*) | **ਹਰਿ**(*ਹਰ*) | **ਰਸੁ** (*ਰਸ*) | **ਕਰਮੀ** | **ਪਾਈਐ,** |
| ਇਹ | ਹਰੀ | ਅਨੰਦਮਈ ਵਸਤੂ | ਭਾਗਾਂ ਦੁਆਰਾ | ਪ੍ਰਾਪਤ ਕਰਦਾ ਹੈ |

| | | | |
|---|---|---|---|
| **ਸਤਿਗੁਰੁ**(*ਸਤਿਗੁਰ*) | **ਮਿਲੈ** | **ਜਿਸੁ** (*ਜਿਸ*) | **ਆਇ ॥** |
| ਸਦਾ-ਸਥਿਰ ਗੁਰੂ | ਪ੍ਰਾਪਤ ਹੁੰਦਾ | ਜਿਸ ਨੂੰ | ਆਣਕੇ |

***...ਇਹ ਪਰਮਾਤਮ-ਰਸ, ਕਰਮਾਂ ਦੁਆਰਾ ਪ੍ਰਾਪਤ ਹੁੰਦਾ ਹੈ, ਜਿਸ ਨੂੰ ਸਤਿਗੁਰੂ ਆਣਕੇ ਮਿਲ ਪੈਂਦਾ ਹੈ...***

| | |
|---|---|
| **ਕਹੈ** | **ਨਾਨਕੁ,**(*ਨਾਨਕ*) |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ |

| | | | | |
|---|---|---|---|---|
| **ਹੋਰਿ**(*ਹੋਰ*) | **ਅਨ** | **ਰਸ** | **ਸਭਿ**(*ਸਭ*) | **ਵੀਸਰੇ,** |
| ਹੋਰ | ਦੂਸਰੇ | ਸੁਆਦ | ਸਾਰੇ | ਵਿਸਰ ਜਾਂਦੇ |

| | | | | |
|---|---|---|---|---|
| **ਜਾ**(*ਜਾਂ*) | **ਹਰਿ**(*ਹਰ*) | **ਵਸੈ** | **ਮਨਿ**(*ਮਨ*) | **ਆਇ ॥੩੨॥** |
| ਜਦੋਂ | ਹਰੀ | ਵਸ ਜਾਂਦਾ | ਹਿਰਦੇ ਵਿਚ | ਆਣਕੇ |

***...ਨਾਨਕ ਆਖਦਾ ਹੈ ਕਿ ਹੋਰ (ਮਾਇਆਵੀ ਪਦਾਰਥਾਂ ਦੇ) ਸੁਆਦ, ਸਭ ਵਿਸਰ ਜਾਂਦੇ ਹਨ, ਜਦੋਂ ਪਰਮਾਤਮਾ ਹਿਰਦੇ ਵਿਚ ਆਣਕੇ ਵਸ ਜਾਂਦਾ ਹੈ।***

| | | |
|---|---|---|
| **ਏ** | **ਸਰੀਰਾ** | **ਮੇਰਿਆ,** |
| ਹੇ | ਸਰੀਰ | ਮੇਰੇ |

| | | | | |
|---|---|---|---|---|
| **ਹਰਿ**(*ਹਰ*) | **ਤੁਮ**(*ਤੁਮ੍ਹ*) | **ਮਹਿ**(*ਮਹਿਂ*) | **ਜੋਤਿ**(*ਜੋਤ*) | **ਰਖੀ,** |
| ਪ੍ਰਭੂ ਨੇ | ਤੇਰੇ | ਵਿਚ | ਜੀਵਨ-ਸਤਾ, ਚੇਤਨ-ਸਤਾ | ਧਰੀ/ਟਿਕਾਈ ਹੈ |

| | | | | |
|---|---|---|---|---|
| **ਤਾ**(*ਤਾਂ*) | **ਤੂ**(*ਤੂੰ*) | **ਜਗ** | **ਮਹਿ**(*ਮਹਿਂ*) | **ਆਇਆ ॥** |
| ਤਾਂ, ਤਦ | ਤੂੰ | ਸੰਸਾਰ | ਵਿਚ | ਜਨਮਿਆ ਹੈਂ, ਪ੍ਰਵੇਸ਼ ਕੀਤਾ ਹੈ |

***ਹੇ ਮੇਰੇ ਸਰੀਰ! ਪਰਮਾਤਮਾ ਨੇ ਤੇਰੇ ਵਿਚ ਜੀਵਨ-ਸਤਾ ਰੱਖੀ, ਤਦ ਤੂੰ ਸੰਸਾਰ ਵਿਚ ਆਇਆ ਹੈਂ...***

| | | | | |
|---|---|---|---|---|
| **ਹਰਿ**(*ਹਰ*) | **ਜੋਤਿ**(*ਜੋਤ*) | **ਰਖੀ** | **ਤੁਧੁ**(*ਤੁਧ*) | **ਵਿਚਿ,**(*ਵਿਚ*) |
| ਪ੍ਰਭੂ ਨੇ | ਜੀਵਨ-ਸਤਾ | ਧਰੀ ਹੈ | ਤੇਰੇ | ਅੰਦਰ |

| | | | | |
|---|---|---|---|---|
| **ਤਾ**(*ਤਾਂ*) | **ਤੂ**(*ਤੂੰ*) | **ਜਗ** | **ਮਹਿ**(*ਮਹਿਂ*) | **ਆਇਆ ॥** |
| ਤਾਂ, ਤਦ | ਤੂੰ | ਸੰਸਾਰ | ਵਿਚ | ਜਨਮਿਆ ਹੈਂ |

***...ਤੂੰ ਉਦੋਂ ਜਗਤ ਵਿਚ ਆਇਆ ਹੈਂ, (ਜਦੋਂ) ਵਾਹਿਗੁਰੂ ਨੇ ਤੇਰੇ ਵਿਚ ਚੇਤਨ-ਸਤਾ ਟਿਕਾਈ ਹੈ...***

| | | | | |
|---|---|---|---|---|
| **ਹਰਿ**(*ਹਰ*) | **ਆਪੇ** | **ਮਾਤਾ,** | **ਆਪੇ** | **ਪਿਤਾ,** |
| ਪ੍ਰਭੂ | ਆਪ ਹੀ | ਮਾਂ | ਆਪ ਹੀ | ਪਿਓ |

| | | | | |
|---|---|---|---|---|
| **ਜਿਨਿ**(*ਜਿਨ੍ਹ*) | **ਜੀਉ** | **ਉਪਾਇ,** | **ਜਗਤੁ**(*ਜਗਤ*) | **ਦਿਖਾਇਆ ॥** |
| ਜਿਸ ਨੇ | ਜੀਵ | ਪੈਦਾ ਕਰਕੇ | ਸੰਸਾਰ | ਵਿਖਾਇਆ |

***...ਪਰਮਾਤਮਾ ਆਪ ਹੀ (ਸਭਨਾਂ ਦੀ) ਮਾਤਾ ਅਤੇ ਪਿਤਾ ਹੈ, ਜਿਸ ਨੇ (ਜਗਤ ਦੇ) ਜੀਵ ਪੈਦਾ ਕਰਕੇ (ਉਨ੍ਹਾਂ ਨੂੰ) ਸੰਸਾਰ (-ਤਮਾਸ਼ਾ) ਦਿਖਾਇਆ ਹੈ...***

| | | | | | |
|---|---|---|---|---|---|
| **ਗੁਰ** | **ਪਰਸਾਦੀ** | **ਬੁਝਿਆ,** | **ਤਾ**(*ਤਾਂ*) | **ਚਲਤੁ**(*ਚਲਤ*) | **ਹੋਆ,** |
| ਸਤਿਗੁਰੂ | ਕਿਰਪਾ ਦੁਆਰਾ | ਸਮਝਿਆ | ਤਦ | ਕੌਤਕ, ਚੋਜ | ਹੋਇਆ |

| | | |
|---|---|---|
| **ਚਲਤੁ***(ਚਲਤ)* | **ਨਦਰੀ** | **ਆਇਆ ॥** |
| ਲੀਲ੍ਹਾ, ਕੌਤਕ | ਨਜ਼ਰੀਂ | ਆ ਗਈ |

***...ਸਤਿਗੁਰੂ ਦੀ ਕ੍ਰਿਪਾ ਦੁਆਰਾ (ਜਦ ਇਸ ਸੰਸਾਰ ਤਮਾਸ਼ੇ ਦੀ ਸਮਝ ਆਈ) ਤਦ (ਇਹ) ਕੌਤਕ ਹੋਇਆ, (ਕਰਤੇ ਦੀ ਸਭ ਰਚਨਾ) ਲੀਲ੍ਹਾ ਨਜ਼ਰੀਂ ਆਉਣ ਲਗ ਪਈ...***

| | | | | | |
|---|---|---|---|---|---|
| **ਕਹੈ** | **ਨਾਨਕੁ,***(ਨਾਨਕ)* | **ਸ੍ਰਿਸਟਿ***(ਸ੍ਰਿਸ਼ਟ)* | **ਕਾ** | **ਮੂਲੁ***(ਮੂਲ)* | **ਰਚਿਆ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਸ੍ਰਿਸ਼ਟੀ | ਦਾ | ਮੁੱਢ | ਸਿਰਜਿਆ |

| | | | | | | |
|---|---|---|---|---|---|---|
| **ਜੋਤਿ***(ਜੋਤ)* | **ਰਾਖੀ,** | **ਤਾ***(ਤਾਂ)* | **ਤੂ***(ਤੂੰ)* | **ਜਗ** | **ਮਹਿ***(ਮਹਿਂ)* | **ਆਇਆ ॥੩੩॥** |
| ਜੀਵਨ-ਸੱਤਾ | ਰੱਖੀ | ਤਦ | ਤੂੰ | ਸੰਸਾਰ | ਵਿਚ | ਜਨਮਿਆ |

***...ਨਾਨਕ ਆਖ਼ਦਾ ਹੈ ਕਿ (ਹੇ ਸਰੀਰਾ! ਵਾਹਿਗੁਰੂ ਨੇ) ਸ੍ਰਿਸ਼ਟੀ ਦਾ ਮੁੱਢ ਸਿਰਜਿਆ, (ਤੇਰੇ ਵਿਚ) ਜੀਵਨ-ਸਤਾ ਟਿਕਾਈ, ਤਾਂ ਤੂੰ (ਇਸ) ਸੰਸਾਰ ਵਿਚ ਆਇਆ।***

| | | | | | |
|---|---|---|---|---|---|
| **ਮਨਿ***(ਮਨ)* | **ਚਾਉ** | **ਭਇਆ,** | **ਪ੍ਰਭ** | **ਆਗਮੁ***(ਆਗਮ)* | **ਸੁਣਿਆ ॥** |
| ਹਿਰਦੇ ਵਿਚ | ਖੁਸ਼ੀ, ਹੁਲਾਸ ਹੋਇਆ | | ਪਰਮਾਤਮਾ | ਆਉਣਾ | ਸ੍ਰਵਣ ਕੀਤਾ |

***(ਹਿਰਦੇ ਘਰ ਵਿਚ) ਪ੍ਰਭੂ ਦਾ ਆਉਣਾ ਸੁਣਕੇ, ਮਨ ਵਿਚ ਚਾਅ ਪੈਦਾ ਹੋ ਗਿਆ...***

| | | | |
|---|---|---|---|
| **ਹਰਿ***(ਹਰ)* | **ਮੰਗਲੁ***(ਮੰਗਲ)* | **ਗਾਉ** | **ਸਖੀ,** |
| ਪ੍ਰਭੂ | ਖੁਸ਼ੀ ਦੇ ਗੀਤ | ਗਾਇਨ ਕਰੋ | ਸਹੇਲੀਓ |

| | | |
|---|---|---|
| **ਗ੍ਰਿਹੁ***(ਗ੍ਰਿਹ)* | **ਮੰਦਰੁ***(ਮੰਦਰ)* | **ਬਣਿਆ ॥** |
| ਘਰ | ਨਿਵਾਸ | ਬਣ ਗਿਆ |

***...(ਹੇ) ਸਖੀਓ! ਪਰਮਾਤਮਾ ਦੇ ਮੰਗਲਮਈ ਗੀਤ ਗਾਇਨ ਕਰੋ, (ਕਿਉਂਕਿ ਮੇਰਾ ਹਿਰਦੇ) ਘਰ (ਪ੍ਰਭੂ ਦਾ) ਨਿਵਾਸ ਬਣ ਗਿਆ ਹੈ...***

| | | | | |
|---|---|---|---|---|
| **ਹਰਿ***(ਹਰ)* | **ਗਾਉ** | **ਮੰਗਲੁ***(ਮੰਗਲ)* | **ਨਿਤ** | **ਸਖੀਏ,** |
| ਹਰੀ | ਗਾਇਨ ਕਰੋ | ਆਨੰਦ ਦੇ ਗੀਤ | ਨਿਤਾ-ਪ੍ਰਤੀ | ਸਹੇਲੀਓ |

| | | | |
|---|---|---|---|
| **ਸੋਗੁ***(ਸੋਗ)* | **ਦੂਖੁ***(ਦੂਖ)* | **ਨ***(ਨਾਂ)* | **ਵਿਆਪਏ ॥** |
| ਝੋਰਾ, ਗ਼ਮ | ਦੁੱਖ | ਨਹੀਂ | ਵਿਆਪਦੇ |

*...(ਹੇ) ਸਖੀਓ! ਨਿਤਾ-ਪ੍ਰਤੀ ਹਰੀ ਦੇ ਮੰਗਲਮਈ ਗੀਤਾਂ ਦਾ ਗਾਇਨ ਕਰੋ, (ਜਿਸ ਕਰਕੇ) ਸੋਗ ਅਤੇ ਦੁੱਖ ਨਹੀਂ ਵਿਆਪਦੇ...*

| | | | | |
|---|---|---|---|---|
| **ਗੁਰ** | **ਚਰਨ** | **ਲਾਗੇ,** | **ਦਿਨ** | **ਸਭਾਗੇ,** |
| ਸਤਿਗੁਰੂ | ਪੈਰ | ਲਗਿਆਂ | ਦਿਵਸ | ਭਾਗਾਂ ਵਾਲਾ |

| | | |
|---|---|---|
| **ਆਪਣਾ** | **ਪਿਰੁ** | **ਜਾਪਏ ॥** |
| ਖ਼ੁਦ ਦਾ | (ਪ੍ਰਭੂ) ਪਤੀ | ਜਾਣ ਲਈਦਾ, ਸੋਝੀ ਹੋ ਜਾਂਦੀ |

*...ਸਤਿਗੁਰੂ ਦੀ ਚਰਨੀ ਲਗਿਆਂ, ਦਿਨ ਭਾਗਸ਼ੀਲ ਹੋ ਜਾਂਦੇ ਹਨ, ਅਤੇ ਆਪਣੇ (ਪ੍ਰਭੂ) ਪਤੀ ਦੀ ਸੋਝੀ ਹੋ ਜਾਂਦੀ ਹੈ...*

| | | | | |
|---|---|---|---|---|
| **ਅਨਹਤ** | **ਬਾਣੀ,** | **ਗੁਰ** | **ਸਬਦਿ**(*ਸ਼ਬਦ*) | **ਜਾਣੀ,** |
| ਆਤਮਿਕ ਮੰਡਲ ਦਾ ਸੰਗੀਤ | ਸਤਿਗੁਰੂ | ਸ਼ਬਦ ਦੁਆਰਾ | ਜਾਣ ਲਈ, | ਅਨੁਭਵ ਕਰ ਲਈ |

| | | | | |
|---|---|---|---|---|
| **ਹਰਿ**(*ਹਰ*) | **ਨਾਮੁ**(*ਨਾਮ*) | **ਹਰਿ**(*ਹਰ*) | **ਰਸੁ** (*ਰਸ*) | **ਭੋਗੋ ॥** |
| ਹਰੀ | ਨਾਉਂ | ਹਰੀ | ਅਨੰਦਮਈ ਵਸਤੂ | ਭੋਗਦੇ, ਮਾਣਦੇ |

*...ਸਤਿਗੁਰੂ ਦੇ ਸ਼ਬਦ ਦੁਆਰਾ ਅਨਹਤ-ਬਾਣੀ ਦਾ ਅਨੁਭਵ ਕਰ ਲਿਆ ਹੈ, (ਜਿਸ ਨਾਲ) ਹਰਿ-ਨਾਮ ਰੂਪ ਹਰਿ-ਰਸ ਭੁੰਚ ਰਹੇ ਹਾਂ...*

| | | | | |
|---|---|---|---|---|
| **ਕਹੈ** | **ਨਾਨਕੁ,**(*ਨਾਨਕ*) | **ਪ੍ਰਭੁ**(*ਪ੍ਰਭ*) | **ਆਪਿ**(*ਆਪ*) | **ਮਿਲਿਆ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਹਰੀ | ਖ਼ੁਦ | ਮਿਲ ਪਿਆ |

| | | |
|---|---|---|
| **ਕਰਣ** | **ਕਾਰਣ** | **ਜੋਗੋ ॥੩੪॥** |
| ਕਰਤਾ, ਕਰਨਹਾਰ | ਕਾਰਨ, ਸਬੱਬ | ਜੋਗ, ਸਮਰੱਥ |

*...ਨਾਨਕ ਆਖ਼ਦਾ ਹੈ, ਕਿ ਕਰਣ-ਕਾਰਣ ਸਮਰੱਥ ਪ੍ਰਭੂ (ਸਾਨੂੰ) ਆਪ ਆਣ ਮਿਲਿਆ ਹੈ।*

| | | |
|---|---|---|
| **ਏ** | **ਸਰੀਰਾ** | **ਮੇਰਿਆ,** |
| ਹੇ | ਸਰੀਰ | ਮੇਰੇ |

| | | | | |
|---|---|---|---|---|
| **ਇਸੁ** (*ਇਸ*) | **ਜਗ** | **ਮਹਿ**(*ਮਹਿਂ*) | **ਆਇ** | **ਕੈ,** |
| ਇਹ | ਸੰਸਾਰ | ਵਿਚ | ਆਣ | ਕੇ |

| | | | |
|---|---|---|---|
| **ਕਿਆ** | **ਤੁਧੁ**(*ਤੁਧ*) | **ਕਰਮ** | **ਕਮਾਇਆ ॥** |
| ਕੀ, ਕਿਹੜੇ | ਤੂੰ | ਕੰਮ | ਕੀਤਾ |

***(ਹੇ) ਮੇਰੇ ਸਰੀਰ! ਇਸ ਜਗਤ ਵਿਚ ਆਣ ਕੇ ਤੂੰ ਕਿਹੜੇ (ਕੋਈ ਚੰਗੇ) ਕਰਮ ਕਮਾਏ ਹਨ?...***

| | | | | |
|---|---|---|---|---|
| **ਕਿ** | **ਕਰਮ** | **ਕਮਾਇਆ,** | **ਤੁਧੁ**(*ਤੁਧ*) | **ਸਰੀਰਾ,** |
| ਕੀ, ਕਿਹੜੇ | ਕੰਮ | ਕੀਤਾ | ਤੂੰ | ਹੇ ਸਰੀਰ! |

| | | | | |
|---|---|---|---|---|
| **ਜਾ**(*ਜਾਂ*) | **ਤੂ**(*ਤੂੰ*) | **ਜਗ** | **ਮਹਿ**(*ਮਹਿਂ*) | **ਆਇਆ ॥** |
| ਜਦੋਂ | ਤੂੰ | ਸੰਸਾਰ | ਵਿਚ | ਆਉਣਾ ਕੀਤਾ ਹੈ |

***...ਜਦੋਂ ਦਾ ਤੂੰ ਸੰਸਾਰ ਵਿਚ ਆਇਆ ਹੈ, (ਹੇ) ਮੇਰੇ ਸਰੀਰਾ! ਕਿਹੜਾ (ਕੋਈ ਚੰਗਾ) ਕੰਮ ਕੀਤਾ ਹੈ?...***

| | | | | |
|---|---|---|---|---|
| **ਜਿਨਿ**(*ਜਿਨ੍ਹ*) | **ਹਰਿ**(*ਹਰ*) | **ਤੇਰਾ** | **ਰਚਨੁ**(*ਰਚਨ*) | **ਰਚਿਆ,** |
| ਜਿਸ ਨੇ | ਹਰੀ | ਤੇਰਾ ਆਪਣਾ | ਸਰੂਪ, ਰਚਨਾ | ਸਿਰਜਿਆ, ਬਣਾਇਆ |

| | | | | |
|---|---|---|---|---|
| **ਸੋ** | **ਹਰਿ**(*ਹਰ*) | **ਮਨਿ**(*ਮਨ*) | **ਨ**(*ਨਾਂ*) | **ਵਸਾਇਆ ॥** |
| ਉਸ | ਹਰੀ ਨੂੰ | ਹਿਰਦੇ ਵਿਚ | ਨਹੀਂ | ਟਿਕਾਇਆ |

***...ਜਿਸ ਪਰਮਾਤਮਾ ਨੇ ਤੇਰਾ ਸਰੂਪ ਸਿਰਜਿਆ ਹੈ, ਉਸ ਹਰੀ ਨੂੰ (ਤੂੰ) ਹਿਰਦੇ ਵਿਚ ਨਹੀ ਟਿਕਾਇਆ...***

| | | | | |
|---|---|---|---|---|
| **ਗੁਰ** | **ਪਰਸਾਦੀ** | **ਹਰਿ**(*ਹਰ*) | **ਮੰਨਿ**(*ਮੰਨ*) | **ਵਸਿਆ,** |
| ਸਤਿਗੁਰੂ | ਕ੍ਰਿਪਾ ਦੁਆਰਾ | ਪ੍ਰਭੂ | ਹਿਰਦੇ ਵਿਚ | ਟਿਕਿਆ |

| | | |
|---|---|---|
| **ਪੂਰਬਿ**(*ਪੂਰਬ*) | **ਲਿਖਿਆ** | **ਪਾਇਆ ॥** |
| ਪੂਰਬਲਾ, ਧੁਰ ਦਰਗਾਹੋਂ | ਅੰਕਿਤ ਹੋਇਆ | ਪ੍ਰਾਪਤ ਕੀਤਾ |

***...ਸਤਿਗੁਰੂ ਦੀ ਕ੍ਰਿਪਾ ਦੁਆਰਾ, ਪਰਮਾਤਮਾ ਹਿਰਦੇ ਵਿਚ ਵਸ ਗਿਆ ਹੈ, (ਇਹ) ਧੁਰ ਦਰਗਾਹੋਂ ਲਿਖੇ (ਭਾਗਾਂ ਅਨੁਸਾਰ) ਪਾਇਆ ਹੈ...***

| | | | |
|---|---|---|---|
| **ਕਹੈ** | **ਨਾਨਕੁ,**(*ਨਾਨਕ*) | **ਏਹੁ**(*ਏਹ*) | **ਸਰੀਰੁ**(*ਸਰੀਰ*) |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਇਹ | ਤਨ |

| | |
|---|---|
| **ਪਰਵਾਣੁ**(*ਪਰਵਾਣ*) | **ਹੋਆ,** |
| ਕਬੂਲ | ਹੋ ਗਿਆ |

| | | | | |
|---|---|---|---|---|
| **ਜਿਨਿ***(ਜਿਨ੍)* | **ਸਤਿਗੁਰ** | **ਸਿਉ***(ਸਿਉਂ)* | **ਚਿਤੁ***(ਚਿਤ)* | **ਲਾਇਆ ॥੩੫॥** |
| ਜਿਸ ਨੇ | ਸਦਾ ਸਥਿਰ ਗੁਰੂ | ਨਾਲ | ਹਿਰਦਾ | ਜੋੜਿਆ |

***...ਨਾਨਕ ਆਖਦਾ ਹੈ ਕਿ ਜਿਸ ਨੇ ਸਤਿਗੁਰ ਸੰਗ ਚਿੱਤ ਜੋੜਿਆ ਹੈ, (ਉਸ ਦਾ) ਇਹ ਸਰੀਰ (ਪ੍ਰਭੂ ਦਰ ਤੇ) ਪਰਵਾਨ ਚੜ੍ਹ ਗਿਆ ਹੈ।***

| | | |
|---|---|---|
| **ਏ** | **ਨੇਤ੍ਰਹੁ** | **ਮੇਰਿਹੋ,** |
| ਹੇ | ਨੈਣੋਂ | ਮੇਰੇ |

| | | | | |
|---|---|---|---|---|
| **ਹਰਿ***(ਹਰ)* | **ਤੁਮ***(ਤੁਮ੍)* | **ਮਹਿ***(ਮਹਿਂ)* | **ਜੋਤਿ***(ਜੋਤ)* | **ਧਰੀ,** |
| ਪ੍ਰਭੂ | ਤੁਹਾਡੇ | ਵਿਚ | ਰੌਸ਼ਨੀ | ਟਿਕਾਈ |

| | | | | |
|---|---|---|---|---|
| **ਹਰਿ***(ਹਰ)* | **ਬਿਨੁ***(ਬਿਨ)* | **ਅਵਰੁ***(ਅਵਰ)* | **ਨ***(ਨਾਂ)* | **ਦੇਖਹੁਕੋਈ ॥** |
| ਹਰੀ | ਬਿਨਾਂ, ਬਗੈਰ | ਹੋਰ | ਨਹੀਂ | ਵੇਖੋ ਦੂਸਰਾ |

***ਹੇ ਮੇਰੇ ਨੇਤਰੋ! ਪ੍ਰਭੂ ਨੇ ਤੁਹਾਡੇ ਵਿਚ ਜੋਤ ਟਿਕਾਈ ਹੈ, (ਤੁਸੀਂ) ਪ੍ਰਭੂ ਤੋਂ ਬਗੈਰ ਹੋਰ ਦੂਸਰੇ ਕਿਸੇ ਨੂੰ ਨਾ ਵੇਖੋ...***

| | | | | | |
|---|---|---|---|---|---|
| **ਹਰਿ***(ਹਰ)* | **ਬਿਨੁ***(ਬਿਨ)* | **ਅਵਰੁ***(ਅਵਰ)* | **ਨ***(ਨਾਂ)* | **ਦੇਖਹੁ** | **ਕੋਈ,** |
| ਪ੍ਰਭੂ | ਬਗੈਰ | ਹੋਰ | ਨਹੀਂ | ਵੇਖੋ | ਦੂਸਰਾ |

| | | |
|---|---|---|
| **ਨਦਰੀ** | **ਹਰਿ***(ਹਰ)* | **ਨਿਹਾਲਿਆ ॥** |
| ਨਜ਼ਰ ਨਾਲ | ਪ੍ਰਭੂ | ਨਿਹਾਲੋ, ਦੀਦਾਰ ਕਰੋ |

***...(ਮੇਰੇ ਨੈਣੋ! ਤੁਸੀਂ) ਪਰਮਾਤਮਾ ਤੋਂ ਬਗੈਰ ਹੋਰ ਕਿਸੇ ਦੂਸਰੇ ਨੂੰ ਨਾ ਤੱਕੋ, ਨਜ਼ਰ ਨਾਲ (ਸਿਰਫ਼) ਹਰੀ ਦੇ ਹੀ ਦੀਦਾਰ ਕਰੋ...***

| | | | | |
|---|---|---|---|---|
| **ਏਹੁ***(ਏਹ)* | **ਵਿਸੁ** *(ਵਿਸ)* | **ਸੰਸਾਰੁ***(ਸੰਸਾਰ)* | **ਤੁਮ***(ਤੁਮ੍)* | **ਦੇਖਦੇ,** |
| ਇਹ | ਵਿਸ਼ਵ, ਸਾਰਾ, ਸਮੁੱਚਾ | ਜਗਤ | ਤੁਸੀਂ | ਵੇਖਦੇ, ਤੱਕਦੇ |

| | | | | |
|---|---|---|---|---|
| **ਏਹੁ***(ਏਹ)* | **ਹਰਿ***(ਹਰ)* | **ਕਾ** | **ਰੂਪੁ***(ਰੂਪ)* | **ਹੈ,** |
| ਇਹ | ਪ੍ਰਭੂ | ਦਾ | ਸਰੂਪ | ਹੋਣ ਦੀ ਕ੍ਰਿਆ |

| | | | |
|---|---|---|---|
| **ਹਰਿ***(ਹਰ)* | **ਰੂਪੁ***(ਰੂਪ)* | **ਨਦਰੀ** | **ਆਇਆ ॥** |
| ਪ੍ਰਭੂ | ਸਰੂਪ | ਨਜ਼ਰੀਂ | ਆ ਗਿਆ |

***...ਇਹ ਸਮੁੱਚਾ ਸੰਸਾਰ (ਜੋ) ਤੁਸੀਂ ਵੇਖਦੇ ਹੋ, ਇਹ ਪਰਮਾਤਮਾ ਦਾ ਸਰੂਪ ਹੈ, (ਇਹ) ਹਰੀ ਦਾ ਰੂਪ ਹੀ ਨਜ਼ਰ ਆਇਆ ਹੈ...***

| | | | | |
|---|---|---|---|---|
| **ਗੁਰ** | **ਪਰਸਾਦੀ** | **ਬੁਝਿਆ,** | | |
| ਸਤਿਗੁਰ | ਕ੍ਰਿਪਾ ਦੁਆਰਾ | ਜਾਣਿਆਂ | | |
| **ਜਾ***(ਜਾਂ)* | **ਵੇਖਾ***(ਵੇਖਾਂ)* | **ਹਰਿ***(ਹਰ)* | **ਇਕੁ***(ਇਕ)* | **ਹੈ,** |
| ਜਦੋਂ | ਵੇਖਦਾ ਹਾਂ | ਪ੍ਰਭੂ | ਇੱਕੋ | ਹੋਣ ਦੀ ਕ੍ਰਿਆ |
| **ਹਰਿ***(ਹਰ)* | **ਬਿਨੁ***(ਬਿਨ)* | **ਅਵਰੁ***(ਅਵਰ)* | **ਨ***(ਨਾਂ)* | **ਕੋਈ ॥** |
| ਹਰੀ | ਬਗੈਰ | ਹੋਰ | ਨਹੀਂ | ਦੂਸਰਾ |

***...ਸਤਿਗੁਰੂ ਦੀ ਕ੍ਰਿਪਾ ਦੁਆਰਾ ਜਾਣਿਆਂ ਹੈ, (ਹੁਣ) ਜਦੋਂ ਵੇਖਦਾ ਹਾਂ (ਤਾਂ ਹਰ ਜਗ੍ਹਾ ਕੇਵਲ) ਇੱਕ ਹਰੀ (ਹੀ ਨਜ਼ਰ ਆਉਂਦਾ ਹੈ)***

| | | | | | |
|---|---|---|---|---|---|
| **ਕਹੈ** | **ਨਾਨਕੁ,***(ਨਾਨਕ)* | **ਏਹਿ** *(ਏਹ)* | **ਨੇਤ੍ਰ** | **ਅੰਧ** | **ਸੇ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਇਹ | ਅੱਖਾਂ, ਨੈਣ | ਅੰਨ੍ਹੇ | ਸਨ |

| | | | | |
|---|---|---|---|---|
| **ਸਤਿਗੁਰਿ***(ਸਤਿਗੁਰ)* | **ਮਿਲਿਐ,** | **ਦਿਬ** | **ਦ੍ਰਿਸਟਿ***(ਦ੍ਰਿਸ਼ਟ)* | **ਹੋਈ ॥੩੬॥** |
| ਸਦਾ-ਸਥਿਰ ਗੁਰੂ | ਮਿਲਾਪ ਨਾਲ | ਵਿਵੇਕ, ਦੈਵੀ | ਨਜ਼ਰ | ਹੋ ਗਈ |

***...ਨਾਨਕ ਆਖ਼ਦਾ ਹੈ (ਕਿ ਅਗਿਆਨ-ਭਰਮ ਕਰਕੇ) ਇਹ ਨੈਣ ਅੰਨ੍ਹੇ ਸਨ, ਸਤਿਗੁਰੂ ਦੇ ਮਿਲਾਪ ਨਾਲ ਵਿਵੇਕ-ਦ੍ਰਿਸ਼ਟੀ ਹੋ ਗਈ।***

| | | | |
|---|---|---|---|
| **ਏ** | **ਸ੍ਰਵਣਹੁ***(ਸ਼੍ਰਵਣਹੁੰ)* | **ਮੇਰਿਹੋ,** | |
| ਹੇ | ਕੰਨੋ | ਮੇਰੇ | |
| **ਸਾਚੈ** | **ਸੁਨਣੈ** | **ਨੋ***(ਨੋਂ)* | **ਪਠਾਏ ॥** |
| ਸਦਾ-ਸਥਿਰ(ਪ੍ਰਭੂ) ਨੇ | ਸ੍ਰਵਣ ਕਰਨ | ਲਈ | ਘਲਿਆ, ਭੇਜਿਆ |

***ਹੇ ਮੇਰੇ ਕੰਨੋ! (ਤੁਹਾਨੂੰ) ਸਦਾ-ਸਥਿਰ (ਪਰਮਾਤਮਾ) ਨੇ (ਸਤਿ-ਨਾਮ) ਸ੍ਰਵਣ ਕਰਨ ਲਈ ਭੇਜਿਆ ਹੈ...***

| | | | |
|---|---|---|---|
| **ਸਾਚੈ** | **ਸੁਨਣੈ** | **ਨੋ***(ਨੋਂ)* | **ਪਠਾਏ,** |
| ਸਦਾ-ਸਥਿਰ(ਪ੍ਰਭੂ) ਨੇ | ਸ੍ਰਵਣ ਕਰਨ | ਲਈ | ਘਲਿਆ, ਭੇਜਿਆ |
| **ਸਰੀਰਿ***(ਸ਼ਰੀਰ)* | **ਲਾਏ,** | | |
| ਤਨ ਨਾਲ | ਲਾਇਆ | | |

| | | |
|---|---|---|
| **ਸੁਣਹੁ**(*ਸੁਣਹੁੰ*) | **ਸਤਿ**(*ਸਤ*) | **ਬਾਣੀ ॥** |
| ਸ੍ਰਵਣ ਕਰੋ | ਸਦਾ-ਸਥਿਰ | ਪਵਿੱਤਰ ਰਚਨਾ |

***...(ਤੁਹਾਨੂੰ) ਸਤਿਸਰੂਪ (ਪ੍ਰਭੂ) ਨੇ (ਸਤਿ-ਨਾਮ) ਸੁਨਣ ਲਈ ਘਲਿਆ ਹੈ, (ਅਤੇ) ਸਰੀਰ ਨਾਲ ਲਾਇਆ ਹੈ, (ਇਸ ਲਈ ਤੁਸੀਂ ਸਦਾ) ਸਤਿ-ਬਾਣੀ ਸ੍ਰਵਣ ਕਰੋ...***

| | | | | | |
|---|---|---|---|---|---|
| **ਜਿਤੁ**(*ਜਿਤ*) | **ਸੁਣੀ** | **ਮਨੁ**(*ਮਨ*) | **ਤਨੁ**(*ਤਨ*) | **ਹਰਿਆ** | **ਹੋਆ,** |
| ਜਿਸ | ਸੁਣਨ ਨਾਲ | ਚਿੱਤ | ਸਰੀਰ | ਅਨੰਦ ਭਰਪੂਰ | ਹੋਇਆ |

| | | |
|---|---|---|
| **ਰਸਨਾ** | **ਰਸਿ** (*ਰਸ*) | **ਸਮਾਣੀ ॥** |
| ਜੀਭ | (ਅਨੰਦਮਈ) ਰਸ ਵਿਚ | ਸਮਾਈ, ਲੀਨ ਹੋਈ |

***...ਜਿਸ ਦੇ ਸੁਣਨ ਨਾਲ ਮਨ ਅਤੇ ਤਨ ਅਨੰਦਿਤ ਹੋਇਆ (ਰਹਿੰਦਾ) ਹੈ, ਅਤੇ ਜੀਭਾ (ਨਾਮ-) ਰਸ ਵਿਚ ਲੀਨ ਹੋਈ (ਰਹਿੰਦੀ) ਹੈ...***

| | | |
|---|---|---|
| **ਸਚੁ**(*ਸੱਚ*) | **ਅਲਖ**(*ਅਲੱਖ*) | **ਵਿਡਾਣੀ,** |
| ਸਦਾ-ਸਥਿਰ | ਲਖਣ ਤੋਂ ਰਹਿਤ | ਅਸਚਰਜ |

| | | | | | |
|---|---|---|---|---|---|
| **ਤਾ**(*ਤਾਂ*) | **ਕੀ** | **ਗਤਿ**(*ਗਤ*) | **ਕਹੀ** | **ਨ** | **ਜਾਏ ॥** |
| ਉਸ | ਦੀ | ਅਵਸਥਾ, ਲੀਲ੍ਹਾ | ਆਖ਼ੀ | ਨਹੀਂ | ਜਾ ਸਕਦੀ |

***...ਸਤਿ-ਸਰੂਪ (ਪ੍ਰਭੂ) ਅਸਚਰਜ ਅਤੇ ਸਮਝ ਤੋਂ ਪਰ੍ਹੇ ਹੈ, ਉਸ ਦੀ ਅਵਸਥਾ ਦਾ ਵਰਨਣ ਨਹੀਂ ਕੀਤਾ ਜਾ ਸਕਦਾ...***

| | | | |
|---|---|---|---|
| **ਕਹੈ** | **ਨਾਨਕੁ,**(*ਨਾਨਕ*) | **ਅੰਮ੍ਰਿਤ** | **ਨਾਮੁ**(*ਨਾਮ*) |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਅਮਰ ਕਰ ਦੇਣ ਵਾਲਾ | (ਸਤਿ)ਨਾਮ |

| |
|---|
| **ਸੁਣਹੁ,**(*ਸੁਣਹੁੰ*) |
| ਸ੍ਰਵਣ ਕਰੋ |

| | | | | | |
|---|---|---|---|---|---|
| **ਪਵਿਤ੍ਰ** | **ਹੋਵਹੁ,** | **ਸਾਚੈ** | **ਸੁਨਣੈ** | **ਨੋ**(*ਨੋਂ*) | **ਪਠਾਏ ॥੩੭॥** |
| ਨਿਰਮਲ | ਹੋਣ ਤੋਂ ਭਾਵ | ਸਦਾ-ਸਥਿਰ(ਪ੍ਰਭੂ) | ਸ੍ਰਵਣ ਕਰਨ | ਨੂੰ | ਘਲੇ, ਭੇਜੇ |

***...ਨਾਨਕ ਆਖ਼ਦਾ ਹੈ ਕਿ (ਹੇ ਕੰਨੋ! ਅਮਰ ਕਰ ਦੇਣ ਵਾਲੇ (ਸਤਿ-) ਨਾਮ ਨੂੰ ਸ੍ਰਵਣ ਕਰੋ, ਨਿਰਮਲ ਹੋ ਜਾਓ, (ਕਿਉਂਕਿ ਤੁਹਾਨੂੰ) ਸਤਿ-ਸਰੂਪ (ਪਰਮਾਤਮਾ ਨੇ ਸਤਿ-ਨਾਮ) ਸ੍ਰਵਣ ਕਰਨ ਲਈ ਹੀ ਭੇਜਿਆ ਹੈ।***

| | | | | | |
|---|---|---|---|---|---|
| **ਹਰਿ,** *(ਹਰ)* | **ਜੀਉ** | **ਗੁਫਾ** | **ਅੰਦਰਿ***(ਅੰਦਰ)* | **ਰਖਿ***(ਰਖ)* | **ਕੈ,** |
| ਹਰੀ | ਜੀਵਨ-ਸਤਾ | (ਸਰੀਰ ਰੂਪੀ) ਕੰਦਰਾ | ਵਿਚ | ਟਿਕਾ | ਕੇ |

| | | |
|---|---|---|
| **ਵਾਜਾ** | **ਪਵਣੁ***(ਪਵਣ)* | **ਵਜਾਇਆ ॥** |
| ਸਾਜ਼ | (ਸੁਆਸਾਂ ਰੂਪੀ) ਪਉਣ | ਵਜਾ ਦਿੱਤਾ |

***ਪਰਮਾਤਮਾ ਨੇ ਜੀਵਨ-ਸਤਾ ਨੂੰ (ਸਰੀਰ ਰੂਪੀ) ਗੁਫ਼ਾ ਅੰਦਰ ਟਿਕਾ ਕੇ, (ਸੁਆਸਾਂ ਰੂਪੀ) ਪਉਣ ਦਾ ਵਾਜਾ ਵਜਾਇਆ ਹੈ...***

| | | |
|---|---|---|
| **ਵਜਾਇਆ** | **ਵਾਜਾ** | **ਪਉਣ,** |
| ਵਜਾ ਦਿੱਤਾ | ਸਾਜ਼ | (ਸੁਆਸਾਂ ਰੂਪੀ) ਪਉਣ |

| | | | |
|---|---|---|---|
| **ਨਉ***(ਨਉਂ)* | **ਦੁਆਰੇ** | **ਪਰਗਟੁ***(ਪਰਗਟ)* | **ਕੀਏ,** |
| ਨੌਂ | ਦੁਆਰ, ਰਸਤੇ | ਪ੍ਰਤੱਖ | ਕੀਤੇ |

| | | |
|---|---|---|
| **ਦਸਵਾ***(ਦਸਵਾਂ)* | **ਗੁਪਤੁ***(ਗੁਪਤ)* | **ਰਖਾਇਆ ॥** |
| ਦਸਮ | ਲੁਕਵਾਂ, ਗੁਝਾ | ਰੱਖਿਆ |

***...(ਸੁਆਸਾਂ ਰੂਪੀ) ਪਉਣ ਦਾ ਵਾਜਾ ਵਜਾ ਕੇ, (ਸਰੀਰ ਦੇ) ਨੌਂ ਦੁਆਰ (ਦੋ ਅੱਖਾਂ, ਦੋ ਨਾਸਕਾ, ਦੋ ਕੰਨ, ਮੂੰਹ, ਲਿੰਗ ਅਤੇ ਗੁਦਾ) ਪ੍ਰਗਟ ਕੀਤੇ ਹਨ, ਅਤੇ ਦਸਮ-ਦੁਆਰ ਗੁਪਤ ਰੱਖਿਆ ਹੈ***

| | | |
|---|---|---|
| **ਗੁਰਦੁਆਰੈ** | **ਲਾਇ** | **ਭਾਵਨੀ,** |
| ਸਤਿਗੁਰੂ ਦੇ ਦੁਆਰ ਰਾਹੀਂ | ਲਗਾ ਕੇ | ਸ਼ਰਧਾ |

| | | | |
|---|---|---|---|
| **ਇਕਨਾ** | **ਦਸਵਾ***(ਦਸਵਾਂ)* | **ਦੁਆਰੁ***(ਦੁਆਰ)* | **ਦਿਖਾਇਆ ॥** |
| ਕਈਆਂ | ਦਸਮ | ਰਸਤਾ | ਵਿਖਾ ਦਿੱਤਾ |

***...ਕਈਆਂ ਨੂੰ ਸਤਿਗੁਰੂ ਦੇ ਦੁਆਰ ਨਾਲ ਸ਼ਰਧਾ ਲਗਾ ਕੇ, ਦਸਮ-ਦੁਆਰ ਦੇ ਦੀਦਾਰ ਕਰਵਾ ਦਿੱਤੇ ਹਨ...***

| | | | |
|---|---|---|---|
| **ਤਹ***(ਤਹਿਂ)* | **ਅਨੇਕ** | **ਰੂਪ** | **ਨਾਉ***(ਨਾਉਂ)* |
| ਓਥੇ, ਉਸ ਥਾਂ ਤੇ | ਅਣਗਿਣਤ | ਸਰੂਪ | ਨਾਮ |

| | |
|---|---|
| **ਨਵ** | **ਨਿਧਿ,** *(ਨਿਧ)* |
| ਨੌਂ | ਖ਼ਜ਼ਾਨਿਆਂ |

| | | | | | |
|---|---|---|---|---|---|
| **ਤਿਸ** | **ਦਾ** | **ਅੰਤੁ**(*ਅੰਤ*) | **ਨ**(*ਨਾਂ*) | **ਜਾਈ** | **ਪਾਇਆ** ॥ |
| ਜਿਸ | ਕਾ | ਅਖ਼ੀਰ | ਨਹੀਂ | ਜਾ ਸਕਦਾ | ਪ੍ਰਾਪਤ ਕੀਤਾ |

***...ਉਥੇ (ਦਸਮ ਦੁਆਰ ਵਿਚ) ਅਣਗਿਣਤ ਰੂਪਾਂ ਅਤੇ ਨੌਂ ਨਿਧੀਆਂ ਵਾਲਾ (ਸਤਿ-) ਨਾਮ (ਵਸਦਾ) ਹੈ, ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ...***

| | | | |
|---|---|---|---|
| **ਕਹੈ** | **ਨਾਨਕੁ**(*ਨਾਨਕ*) | **ਹਰਿ**(*ਹਰ*) | **ਪਿਆਰੈ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਪ੍ਰਭੂ | ਪ੍ਰਿਯ |

| | | | | |
|---|---|---|---|---|
| **ਜੀਉ** | **ਗੁਫਾ** | **ਅੰਦਰਿ**(*ਅੰਦਰ*) | **ਰਖਿ**(*ਰਖ*) | **ਕੈ,** |
| ਜੀਵਨ-ਸਤਾ | (ਸਰੀਰ ਰੂਪੀ) ਕੰਦਰਾ | ਵਿਚ | ਟਿਕਾ | ਕੇ |

| | | |
|---|---|---|
| **ਵਾਜਾ** | **ਪਵਣੁ**(*ਪਵਣ*) | **ਵਜਾਇਆ** ॥੩੮॥ |
| ਸਾਜ਼ | (ਸੁਆਸਾਂ ਰੂਪੀ) ਪਉਣ | ਵਜਾ ਦਿੱਤਾ |

***...ਨਾਨਕ ਆਖ਼ਦਾ ਹੈ ਕਿ ਪਿਆਰੇ ਪਰਮਾਤਮਾ ਨੇ ਜੀਵਨ-ਸਤਾ ਨੂੰ (ਸਰੀਰ ਰੂਪੀ) ਗੁਫ਼ਾ ਵਿਚ ਟਿਕਾ ਕੇ, (ਸੁਆਸਾਂ ਰੂਪੀ) ਪਉਣ ਦਾ ਵਾਜਾ ਵਜਾਇਆ ਹੈ।***

| | | | | | |
|---|---|---|---|---|---|
| **ਏਹੁ**(*ਏਹ*) | **ਸਾਚਾ** | **ਸੋਹਿਲਾ,** | **ਸਾਚੈ** | **ਘਰਿ**(*ਘਰ*) | **ਗਾਵਹੁ** ॥ |
| ਇਹ | ਸਦਾ-ਸਥਿਰ | ਖ਼ੁਸ਼ੀ ਦਾ ਗੀਤ | ਸਦਾ-ਸਥਿਰ | ਘਰ ਵਿਚ | ਗਾਇਨ ਕਰੋ |

***ਇਹ ਸੱਤ-ਸਰੂਪ ਮੰਗਲਮਈ ਗੀਤ ਸੱਤ-ਸੰਗਤ ਰੂਪੀ ਘਰ ਵਿਚ ਗਾਇਨ ਕਰੋ...***

| | | | | |
|---|---|---|---|---|
| **ਗਾਵਹੁ** | **ਤ**(*ਤਾਂ*) | **ਸੋਹਿਲਾ** | **ਘਰਿ**(*ਘਰ*) | **ਸਾਚੈ,** |
| ਗਾਇਨ ਕਰੋ | ਤਾਂ | ਖ਼ੁਸ਼ੀ ਦਾ ਗੀਤ | ਘਰ ਵਿਚ | ਸਦਾ-ਸਥਿਰ(ਪ੍ਰਭੂ) |

| | | | |
|---|---|---|---|
| **ਜਿਥੈ** | **ਸਦਾ** | **ਸਚੁ**(*ਸੱਚ*) | **ਧਿਆਵਹੇ**(*ਧਿਆਵਹੇਂ*) ॥ |
| ਜਿਥੇ | ਹਮੇਸ਼ਾਂ | ਸੱਤ(-ਨਾਮ) | ਧਿਆਇਆ ਜਾਂਦਾ |

***...ਇਹ ਮੰਗਲਮਈ ਗੀਤ ਤਾਂ ਸੱਤ-ਸੰਗਤ ਰੂਪੀ ਘਰ ਵਿਚ ਗਾਇਨ ਕਰੋਂ ਜਿੱਥੇ ਸਦਾ ਸੱਤ(-ਨਾਮ) ਧਿਆਇਆ ਜਾਂਦਾ ਹੈ...***

| | | | | |
|---|---|---|---|---|
| **ਸਚੋ** | **ਧਿਆਵਹਿ,**(*ਧਿਆਵਹਿੰ*) | **ਜਾ** | **ਤੁਧੁ**(*ਤੁਧ*) | **ਭਾਵਹਿ,**(*ਭਾਵਹਿੰ*) |
| ਸੱਤ(-) | ਧਿਆਉਂਦੇ ਹਨ | ਜਦ | ਤੈਨੂੰ | ਭਾਉਂਦੇ, ਚੰਗੇ ਲਗਦੇ |

| | | |
|---|---|---|
| **ਗੁਰਮੁਖਿ**(*ਗੁਰਮੁਖ*) | **ਜਿਨਾ**(*ਜਿਨ੍ਹਾਂ*) | **ਬੁਝਾਵਹੇ**(*ਬੁਝਾਵਹੇਂ*) ॥ |
| ਗੁਰੂ ਦੁਆਰਾ | ਜਿਹੜਿਆਂ ਨੂੰ | ਬੁਝਾਉਂਦਾ, ਸੋਝੀ ਬਖਸ਼ਦਾ |

***...(ਹੇ ਪ੍ਰਭੂ!) ਸਤਿਗੁਰੂ ਦੁਆਰਾ ਜਿਨ੍ਹਾਂ ਨੂੰ ਤੂੰ ਸੋਝੀ ਬਖਸ਼ਦਾ ਹੈ, ਅਤੇ ਜਦ (ਉਹ) ਤੈਨੂੰ ਚੰਗੇ ਲਗਦੇ ਹਨ, (ਤਾਂ) ਸੱਤ-(ਨਾਮ) ਦਾ ਸਿਮਰਨ ਕਰਦੇ ਹਨ...***

| | | | | | |
|---|---|---|---|---|---|
| **ਇਹੁ**(*ਇਹ*) | **ਸਚੁ**(*ਸੱਚ*) | **ਸਭਨਾ** | **ਕਾ** | **ਖਸਮੁ**(*ਖ਼ਸਮ*) | **ਹੈ,** |
| ਇਹ | ਸੱਤ(-ਨਾਮ) | ਸਾਰਿਆਂ | ਦਾ | ਸੁਆਮੀ, | ਮਾਲਕ ਹੋਣ ਦੀ ਕ੍ਰਿਆ |

| | | | | |
|---|---|---|---|---|
| **ਜਿਸੁ** (*ਜਿਸ*) | **ਬਖਸੇ** (*ਬਖਸ਼ੇ*) | **ਸੋ** | **ਜਨੁ**(*ਜਨ*) | **ਪਾਵਹੇ**(*ਪਾਵਹੇਂ*) ॥ |
| ਜਿਨ੍ਹਾਂ | ਬਖਸ਼ਦਾ | ਉਹ | (ਸਾਧਕ) ਮਨੁੱਖ | ਪਾਉਂਦਾ ਹੈ |

***...ਇਹ ਸੱਤ (-ਨਾਮ) ਸਾਰਿਆਂ ਦਾ ਖਸਮ ਹੈ, (ਪਰ) ਜਿਨ੍ਹਾਂ ਨੂੰ (ਹੇ! ਪ੍ਰਭੂ ਤੂੰ) ਬਖਸ਼ ਦੇਵੇਂ, ਉਹੀ (ਸਾਧਕ) ਜਨ ਇਸ ਦੀ ਪ੍ਰਾਪਤੀ ਕਰਦੇ ਹਨ।***

| | | | |
|---|---|---|---|
| **ਕਹੈ** | **ਨਾਨਕੁ,**(*ਨਾਨਕ*) | **ਸਚੁ**(*ਸੱਚ*) | **ਸੋਹਿਲਾ,** |
| ਕਹਿੰਦਾ, ਆਖ਼ਦਾ | (ਸਤਿਗੁਰੂ) ਨਾਨਕ | ਸੱਤ(-ਨਾਮ) | ਖੁਸ਼ੀ ਦਾ ਗੀਤ |

| | | |
|---|---|---|
| **ਸਚੈ** | **ਘਰਿ**(*ਘਰ*) | **ਗਾਵਹੇ**(*ਗਾਵਹੇਂ*) ॥੩੯॥ |
| ਸੱਤ | ਘਰ ਵਿਚ | ਗਾਓ |

***...ਨਾਨਕ ਆਖ਼ਦਾ ਹੈ ਕਿ ਸੱਤ-(ਨਾਮ) ਦਾ ਮੰਗਲਮਈ ਗੀਤ ਸਤ-ਸੰਗਤ ਰੂਪੀ ਘਰ ਵਿਚ ਗਾਇਨ ਕਰੋ।***

| | | |
|---|---|---|
| **ਅਨਦੁ**(*ਅਨੰਦ*) | **ਸੁਣਹੁ**(*ਸੁਣਹੁੰ*) | **ਵਡਭਾਗੀਹੋ,** |
| ਅਨੰਦ ਬਖਸ਼ਣ ਵਾਲੀ(ਬਾਣੀ) | ਸਰਵਣ ਕਰੋ | ਵੱਡਿਆਂ ਭਾਗਾਂ ਵਾਲਿਓ |

| | | |
|---|---|---|
| **ਸਗਲ** | **ਮਨੋਰਥ** | **ਪੂਰੇ** ॥ |
| ਸਭ, ਸਾਰੇ | ਮਕਸਦ, ਸੰਕਲਪ | ਪੂਰਨ |

***(ਹੇ) ਵੱਡਿਆਂ ਭਾਗਾਂ ਵਾਲਿਓ! (ਅਨੰਦ ਬਖਸ਼ਣ ਵਾਲੀ ਬਾਣੀ) ਅਨੰਦ ਸੁਣੋ, (ਇਸ ਨਾਲ ਜੀਵਨ ਦੇ) ਸਭ ਮਨੋਰਥ ਸੰਪੂਰਨ ਹੋ ਜਾਂਦੇ ਹਨ...***

| | | |
|---|---|---|
| **ਪਾਰਬ੍ਰਹਮੁ**(*ਪਾਰਬ੍ਰਹਮ*) | **ਪ੍ਰਭੁ**(*ਪ੍ਰਭ*) | **ਪਾਇਆ,** |
| ਪਰਮੇਸ਼ੁਰ | ਪ੍ਰਭੂ | ਪ੍ਰਾਪਤ ਕਰ ਲਿਆ |

| | | |
|---|---|---|
| **ਉਤਰੇ** | **ਸਗਲ** | **ਵਿਸੂਰੇ** ॥ |
| ਮਿਟ ਗਏ | ਸਾਰੇ | ਚਿੰਤਾ, ਝੋਰੇ, ਗ਼ਮ |

***...(ਜਿਸ ਨੇ) ਪ੍ਰਭੂ-ਪਰਮੇਸ਼ੁਰ ਨੂੰ ਪ੍ਰਾਪਤ ਕਰ ਲਿਆ ਹੈ, (ਉਸ ਦੀਆਂ) ਸਗਲੀਆਂ ਚਿੰਤਾਵਾਂ ਮਿਟ ਜਾਂਦੀਆਂ ਹਨ...***

| **ਦੂਖ** | **ਰੋਗ** | **ਸੰਤਾਪ** | **ਉਤਰੇ,** |
|---|---|---|---|
| ਕਸ਼ਟ, ਤਕਲੀਫ਼ | ਬੀਮਾਰੀ | ਕਲੇਸ਼ | ਮਿਟ ਗਏ |

| **ਸੁਣੀ** | **ਸਚੀ** | **ਬਾਣੀ ॥** |
|---|---|---|
| ਸ੍ਰਵਣ | ਸੱਚ-ਸਰੂਪ | ਪਵਿੱਤਰ ਰੱਬੀਰਚਨਾ |

***...(ਜਿਨ੍ਹਾਂ ਨੇ ਸਤਿਗੁਰੂ ਦੀ) ਸੱਚ-ਸਰੂਪ ਬਾਣੀ ਸ੍ਰਵਣ ਕੀਤੀ, (ਉਨ੍ਹਾਂ ਦੇ) ਦੁੱਖ, ਰੋਗ ਅਤੇ ਕਲੇਸ਼ ਮਿਟ ਜਾਂਦੇ ਹਨ...***

| **ਸੰਤ** | **ਸਾਜਨ** | **ਭਏ** | **ਸਰਸੇ,** |
|---|---|---|---|
| ਸਾਧੂ, ਸੱਤ-ਪੁਰਸ਼ | ਸੱਜਣ | ਹੋ ਜਾਂਦੇ | ਸ+ਰਸੇ, ਪ੍ਰਸੰਨ, ਆਨੰਦਿਤ |

| **ਪੂਰੇ** | **ਗੁਰ** | **ਤੇ** | **ਜਾਣੀ ॥** |
|---|---|---|---|
| ਪੂਰਨ | ਸਤਿਗੁਰੂ | ਤੋਂ | ਸਮਝੀ |

***...ਪੂਰਨ ਸਤਿਗੁਰੂ ਤੋਂ ਜਿਨ੍ਹਾਂ ਨੇ (ਬਾਣੀ ਦੇ ਸੱਚ ਨੂੰ) ਜਾਣਿਆ ਅਥਵਾ ਸਮਝਿਆ ਹੈ, ਉਹ ਸੱਤ-ਪੁਰਸ਼ ਅਤੇ ਸੱਜਣ-ਪਿਆਰ ਆਨੰਦਿਤ ਹੋ ਜਾਂਦੇ ਹਨ।***

| **ਸੁਣਤੇ** | **ਪੁਨੀਤ** | **ਕਹਤੇ**_(ਕਹਿਤੇ)_ | **ਪਵਿਤੁ,**_(ਪਵਿਤ)_ |
|---|---|---|---|
| ਸ੍ਰਵਣ ਕਰਨ ਵਾਲੇ | ਪਵਿੱਤਰ | ਕਹਿਣ ਵਾਲੇ | ਪਵਿੱਤਰ |

| **ਸਤਿਗੁਰੁ**_(ਸਤਿਗੁਰ)_ | **ਰਹਿਆ** | **ਭਰਪੂਰੇ ॥** |
|---|---|---|
| ਸੱਚ-ਸਰੂਪ ਗੁਰੂ | ਹੋਇਆ | ਭਰਪੂਰ, ਵਿਆਪਕ |

***...(ਅਨੰਦ-ਬਾਣੀ ਨੂੰ) ਸ੍ਰਵਣ ਕਰਨ ਵਾਲੇ ਵੀ ਪਵਿੱਤਰ ਹਨ, ਅਤੇ ਕਹਿਣ ਭਾਵ ਪੜ੍ਹਨ ਵਾਲੇ ਵੀ ਪਵਿੱਤਰ ਹਨ, ਕਿਉਂਕਿ ਸਤਿਗੁਰੂ (ਬਾਣੀ ਵਿਚ ਆਪ) ਵਿਆਪਕ ਹੈ...***

| **ਬਿਨਵੰਤਿ**_(ਬਿਨਵੰਤ)_ | **ਨਾਨਕੁ**_(ਨਾਨਕ)_ | **ਗੁਰ** | **ਚਰਣ** | **ਲਾਗੇ,** |
|---|---|---|---|---|
| ਬੇਨਤੀ | ਨਾਨਕ | ਸਤਿਗੁਰੂ | ਪੈਰੀਂ | ਲੱਗ ਗਏ |

| **ਵਾਜੇ** | **ਅਨਹਦ** | **ਤੂਰੇ ॥੪੦॥੧॥** |
|---|---|---|
| ਵੱਜਣ ਲਗ ਜਾਂਦੇ | ਨਾਦ-ਰਹਿਤ, ਇੱਕ-ਰਸ ਵੱਜਣ ਵਾਲਾ ਸ਼ਬਦ | ਵਾਜੇ |

***...ਨਾਨਕ ਬੇਨਤੀ ਕਰਦਾ ਹੈ ਕਿ (ਜੋ) ਸਤਿਗੁਰੂ ਦੀ ਚਰਨੀਂ ਲਗ ਗਏ ਹਨ, ਭਾਵ ਸਤਿਗੁਰੂ ਦੀ ਸ਼ਰਣੀ ਆ ਪਏ ਹਨ, (ਉਨ੍ਹਾਂ ਦੇ ਹਿਰਦੇ ਵਿਚ) ਅਨਹਦ-ਸ਼ਬਦ ਦੇ ਵਾਜੇ ਵੱਜਣ ਲਗ ਜਾਂਦੇ ਹਨ।***

# ਰਹਿਰਾਸ ਸਾਹਿਬ

| | |
|---|---|
| **ਸੋ** | **ਦਰੁ,** *(ਦਰ)* |
| ਉਹ | ਦੁਆਰ,ਦਰਬਾਰ |

***ਨੋਟ: (ਸੰਧਿਆ ਵੇਲੇ ਦੇ ਨਿਤਨੇਮ ਦੀ ਬਾਣੀ ਦਾ ਨਾਮ)***

**ਰਾਗੁ** *(ਰਾਗ)*
**ਸੁਰ-ਪ੍ਰਬੰਧ**

**ਆਸਾ**
ਰਾਗ ਦਾ ਨਾਮ ਜੋ ਸਿੱਖ ਜਗਤ ਵਿਚ ਆਸਾ ਦੀ ਵਾਰ ਦੇ ਕੀਰਤਨ ਕਾਰਨ ਅੰਮ੍ਰਿਤ ਵੇਲੇ ਗਾਇਨ ਕੀਤਾ ਜਾਂਦਾ ਹੈ।

**ਮਹਲਾ ੧** *(ਪਹਿਲਾ)*
**ਪਾਤਸ਼ਾਹੀ ਪਹਿਲੀ**

**ੴ** *(ਇਕ ਓਅੰਕਾਰ)*
ਇਕ ਪਰਮ-ਆਤਮਾ (ਓਅੰਕਾਰ) ਨਿਰੰਤਰ ਸਰਬ-ਵਿਆਪਕ ਹੈ।

| | |
|---|---|
| **ਸਤਿ,** *(ਸੱਤ)* | **ਗੁਰ** |
| (ਪਰਮਾਤਮ ਹੋਂਦ) ਸਦਾ ਸੱਚ ਹੈ | ਗਿਆਨਮਈ ਗੁਰੂ ਸਰੂਪ (ਓਅੰਕਾਰ) |

**ਪ੍ਰਸਾਦਿ ॥** *(ਪ੍ਰਸਾਦ)*
ਕਿਰਪਾ ਸਰੂਪ ਓਅੰਕਾਰ(ਗੁਰੂ ਰਾਹੀਂ) ਕਿਰਪਾ ਕਰਦਾ

***ਓਅੰਕਾਰ (ਪਰਮਾਤਮਾ) ਇਕ ਤੇ ਕੇਵਲ ਇਕ ਹੈ। ਓਅੰਕਾਰ ਦੇ ਸਰੂਪ ਦੀ ਹੋਂਦ (ਸਦੀਵ-ਕਾਲ ਤੋਂ) ਹੈ। ਗੁਰੂ ਸਰੂਪ ਓਅੰਕਾਰ ਆਪਣੀ ਕ੍ਰਿਪਾ-ਦ੍ਰਿਸ਼ਟੀ ਰਾਹੀਂ ਸਾਧਕ ਨੂੰ ਨਿਹਾਲ ਨਿਹਾਲ ਕਰ ਦਿੰਦੇ ਹਨ।***

| | | | | |
|---|---|---|---|---|
| **ਸੋ** | **ਦਰੁ** *(ਦਰ)* | **ਤੇਰਾ** | **ਕੇਹਾ,** | **ਸੋ** |
| ਉਹ | ਦੁਆਰ, ਦਰਬਾਰ | ਤੁਹਾਡਾ | ਕਿਹੋ ਜਿਹਾ | ਉਹ |
| **ਘਰੁ** *(ਘਰ)* | **ਕੇਹਾ,** | **ਜਿਤੁ** *(ਜਿਤ)* | **ਬਹਿ** *(ਬਹਿ)* | **ਸਰਬ** |
| ਘਰ, ਨਿਵਾਸ | ਕਿਹੋ ਜਿਹਾ | ਜਿਥੇ | ਬੈਠ ਕੇ | ਸਾਰਿਆਂ |

**ਸਮਾਲੇ ॥** *(ਸਮਾਲ੍ਹੇਂ)*
ਸੰਭਾਲਦਾ ਹੈ

***ਉਹ ਦੁਆਰ ਅਤੇ ਘਰ ਕਿਹੋ ਜਿਹਾ (ਸੁੰਦਰ) ਹੈ ਜਿਥੇ ਬੈਠ ਕੇ (ਸਾਹਿਬ ਜੀ। ਤੁਸੀਂ) ਸਾਰਿਆਂ ਨੂੰ ਸੰਭਾਲਦੇ ਹੋ।...***

| | | | | |
|---|---|---|---|---|
| **ਵਾਜੇ** | **ਤੇਰੇ** | **ਨਾਦ** | **ਅਨੇਕ** | **ਅਸੰਖਾ,** *(ਅਸੰਖਾਂ)* |
| ਸੰਗੀਤਕ ਸਾਜ਼ | ਤੁਹਾਡੇ | ਧੁਨੀਆਂ | ਅਨੇਕਾਂ ਹੀ | ਅਸੰਖਾਂ ਹੀ |

| | | |
|---|---|---|
| **ਕੇਤੇ** | **ਤੇਰੇ** | **ਵਾਵਣਹਾਰੇ ॥** |
| ਕਿਤਨੇ ਹੀ | ਤੁਹਾਡੇ | ਵਜਾਉਣ ਵਾਲੇ |

***...(ਸੋ ਦਰ ਤੇ) ਤੇਰੇ ਅਨੇਕਾਂ ਸੰਗੀਤਕ ਸਾਜ਼ਾਂ ਰਾਹੀਂ ਬੇਅੰਤ ਹੀ ਧੁਨੀਆਂ ਵੱਜ ਰਹੀਆਂ ਹਨ ਅਤੇ ਉਨ੍ਹਾਂ ਧੁਨੀਆਂ ਨੂੰ ਵਜਾਉਣ ਵਾਲੇ ਤੇਰੇ ਅਨੇਕਾਂ ਹੀ ਸੰਗੀਤਕਾਰ ਹਨ।...***

| | | | | |
|---|---|---|---|---|
| **ਕੇਤੇ** | **ਤੇਰੇ** | **ਰਾਗ** | **ਪਰੀ** | **ਸਿਉ** *(ਸਿਉਂ)* |
| ਕਿਤਨੇ ਹੀ | ਤੁਹਾਡੇ | ਸੁਰ ਪ੍ਰਬੰਧ | ਪਰੀਆਂ, ਰਾਗਣੀਆਂ | ਸਮੇਤ |

| | | | |
|---|---|---|---|
| **ਕਹੀਅਹਿ,** *(ਕਹਿਅਹਿਂ)* | **ਕੇਤੇ** | **ਤੇਰੇ** | **ਗਾਵਣਹਾਰੇ ॥** |
| ਕਹਿੰਦੇ ਹਨ, ਗਾਂਦੇ ਹਨ | ਕਿਤਨੇ ਹੀ | ਤੁਹਾਡੇ | ਗਾਉਣ ਵਾਲੇ, ਸੰਗੀਤਕਾਰ |

***...(ਸੋਦਰ ਤੇ) ਕਿਤਨੇ ਹੀ ਸੰਗੀਤਕਾਰ ਰਾਗਾਂ ਨੂੰ ਰਾਗਣੀਆਂ ਸਮੇਤ ਗਾ ਰਹੇ ਹਨ।...***

| | | | | |
|---|---|---|---|---|
| **ਗਾਵਨਿ** *(ਗਾਵਨ)* | **ਤੁਧਨੋ,** | **ਪਵਣੁ** *(ਪਵਣ)* | **ਪਾਣੀ** | **ਬੈਸੰਤਰੁ,** *(ਬੈਸੰਤਰ)* |
| ਗਾ ਰਹੇ ਹਨ | ਤੈਨੂੰ | ਹਵਾ | ਜਲ | ਅਗਨੀ |

| | | |
|---|---|---|
| **ਗਾਵੈ** | **ਰਾਜਾ ਧਰਮੁ,** *(ਧਰਮ)* | **ਦੁਆਰੇ ॥** |
| ਗਾ ਰਿਹੈ | ਯਮਰਾਜ, ਮੌਤ ਦਾ ਲੇਖਾ ਰੱਖਣ ਵਾਲਾ | ਦੁਆਰ ਉਤੇ |

***...ਸੋ ਦਰ ਭਾਵ (ਸਾਹਿਬ) ਦੇ ਦੁਆਰ ਤੇ ਹਵਾ ਪਾਣੀ, ਅਗਨੀ ਸਭ (ਸਾਹਿਬ ਦਾ) ਗਾਇਨ ਕਰ ਰਹੇ ਹਨ। ਧਰਮ ਰਾਜ ਵੀ ਸੋਦਰੁ ਤੇ (ਸਾਹਿਬ ਨੂੰ) ਗਾ ਰਿਹਾ ਹੈ।...***

| | |
|---|---|
| **ਗਾਵਨਿ** *(ਗਾਵਨ)* | **ਤੁਧਨੋ,** |
| ਗਾ ਰਹੇ ਹਨ | ਤੈਨੂੰ |

**ਚਿਤੁ ਗੁਪਤੁ** *(ਚਿਤ ਗੁਪਤ)*
ਚਿੱਤਰ ਗੁਪਤ, ਜੀਵਾਂ ਦੇ ਕਰਮਾਂ ਦਾ ਲੇਖਾ ਜੋਖਾ ਰਖਣ ਵਾਲੇ ਧਰਮ ਰਾਜ ਦੇ ਗੁਪਤ ਦੂਤ

| | | |
|---|---|---|
| **ਲਿਖਿ** *(ਲਿਖ)* | **ਜਾਣਨਿ,** *(ਜਾਣਨ)* | **ਲਿਖਿ ਲਿਖਿ** *(ਲਿਖ ਲਿਖ)* |
| ਲਿਖਣਾ | ਜਾਣਦੇ ਹਨ | ਲਿਖਿਆ ਹੋਇਆ ਲਿਖਿਆ ਹੋਇਆ |

| | |
|---|---|
| **ਧਰਮੁ,** *(ਧਰਮ)* | **ਬੀਚਾਰੇ ॥** |
| ਧਰਮ ਰਾਜ | ਵੀਚਾਰਦਾ ਹੈ |

***...ਧਰਮ ਰਾਜ ਦੇ ਦੂਤ ਚਿੱਤਰ ਗੁਪਤ ਜੋ ਜੀਵਾਂ ਦੇ ਕਰਮਾਂ ਦਾ ਲੇਖਾ ਲਿਖਣਾ ਜਾਣਦੇ ਹਨ ਅਤੇ ਉਨ੍ਹਾਂ ਦਾ ਲਿਖਿਆ ਲੇਖਾ ਧਰਮ ਰਾਜ ਵਿਚਾਰਦਾ ਹੈ, ਉਹ ਚਿੱਤਰ ਗੁਪਤ ਵੀ (ਸੋ ਦਰ ਤੇ) ਤੇਰਾ ਜਸ ਗਾਇਨ ਕਰ ਰਹੇ ਹਨ।...***

| **ਗਾਵਨਿ***(ਗਾਵਨ)* | **ਤੁਧਨੋ,** | **ਈਸਰੁ***(ਈਸ਼ਰ)* | **ਬ੍ਰਹਮਾ** | **ਦੇਵੀ** |
|---|---|---|---|---|
| ਗਾ ਰਹੇ ਹਨ | ਤੈਨੂੰ | ਸ਼ਿਵ | ਬ੍ਰਹਮਾ | ਦੇਵੀ ਦੇਵਤੇ |

| **ਸੋਹਨਿ***(ਸੋਹਨ)* | **ਤੇਰੇ** | **ਸਦਾ** | **ਸਵਾਰੇ ॥** |
|---|---|---|---|
| ਸੁਹਣੇ ਲਗਦੇ ਹਨ | ਤੁਹਾਡੇ | ਹਮੇਸ਼ਾਂ | ਤੇਰੇ ਸਾਜੇ ਸਵਾਰੇ ਹੋਏ |

***...(ਸੋ ਦਰ ਤੇ) ਤੇਰੇ ਸਾਜੇ ਸਵਾਰੇ ਸ਼ਿਵ, ਬ੍ਰਹੱਮਾ ਅਤੇ ਦੇਵੀ ਦੇਵਤੇ ਤੇਰਾ ਜਸ ਗਾਇਨ ਕਰਦੇ ਹੋਏ ਸੁੰਦਰ ਲਗ ਰਹੇ ਹਨ।...***

| **ਗਾਵਨਿ***(ਗਾਵਨ)* | **ਤੁਧਨੋ,** | **ਇੰਦ੍ਰ** | **ਇੰਦ੍ਰਾਸਣਿ***(ਇੰਦ੍ਰਸਾਣ)* | **ਬੈਠੇ,** |
|---|---|---|---|---|
| ਗਾ ਰਹੇ ਹਨ | ਤੈਨੂੰ | ਇੰਦਰ ਦੇਵਤੇ | ਇੰਦਰ ਦੇ ਆਸਣ ਤੇ | ਬੈਠਕੇ |

| **ਦੇਵਤਿਆ***(ਦੇਵਤਿਆਂ)* | **ਦਰਿ***(ਦਰ)* | **ਨਾਲੇ ॥** |
|---|---|---|
| ਦੇਵਤਿਆਂ | ਦਰ ਉਤੇ | ਨਾਲ |

***...ਇੰਦ੍ਰਾਸਣ ਉਤੇ ਬੈਠੇ ਅਨੇਕਾਂ ਇੰਦਰ ਦੇਵਤੇ, ਹੋਰਨਾਂ ਦੇਵਤਿਆਂ ਸਮੇਤ (ਅਕਾਲ ਪੁਰਖ ਦੇ) ਦਰ ਉਤੇ ਉਸਦਾ ਜਸ ਗਾਇਨ ਕਰ ਰਹੇ ਹਨ।...***

| **ਗਾਵਨਿ***(ਗਾਵਨ)* | **ਤੁਧਨੋ,** | **ਸਿਧ** | **ਸਮਾਧੀ** | **ਅੰਦਰਿ,***(ਅੰਦਰ)* |
|---|---|---|---|---|
| ਗਾ ਰਹੇ ਹਨ | ਤੈਨੂੰ | (ਰਿਧੀਆਂ ਸਿੱਧੀਆਂ ਪ੍ਰਾਪਤ) ਪੁਰਸ਼ | ਧਿਆਨ | ਵਿਚ |

| **ਗਾਵਨਿ***(ਗਾਵਨ)* | **ਤੁਧਨੋ** | **ਸਾਧ** | **ਬੀਚਾਰੇ ॥** |
|---|---|---|---|
| ਗਾ ਰਹੇ ਹਨ | ਤੈਨੂੰ | ਸਾਧੂ | ਵਿਚਾਰ ਕੇ |

***...ਅਨੇਕਾਂ ਹੀ (ਰਿੱਧੀਆਂ ਸਿੱਧੀਆਂ ਪ੍ਰਾਪਤ) ਸਿੱਧ-ਪੁਰਸ਼ ਸਮਾਧੀ ਅੰਦਰ ਲਿਵਲੀਨ ਅਤੇ ਅਨੇਕਾਂ ਹੀ ਸਾਧੂ (ਸੋ ਦਰੁ ਤੇ) ਵਿਚਾਰ ਵਿਚਾਰ ਕੇ ਤੇਰਾ ਜਸ ਗਾਇਨ ਕਰ ਕਰਹੇ ਹਨ।...***

| **ਗਾਵਨਿ***(ਗਾਵਨ)* | **ਤੁਧਨੋ,** | **ਜਤੀ** | **ਸਤੀ** | **ਸੰਤੋਖੀ** |
|---|---|---|---|---|
| ਗਾਉਂਦੇ ਹਨ | ਤੈਨੂੰ | ਇੰਦ੍ਰੀਆਂ ਨੂੰ ਕਾਬੂ ਵਿਚ ਰਖਣ ਵਾਲਾ | ਦਾਨੀ | ਸਬਰ ਵਾਲਾ |

| **ਗਾਵਨਿ***(ਗਾਵਨ)* | **ਤੁਧਨੋ** | **ਵੀਰ** | **ਕਰਾਰੇ ॥** |
|---|---|---|---|
| ਗਾ ਰਹੇ ਹਨ | ਤੈਨੂੰ | ਯੋਧੇ | ਤਕੜੇ |

***...ਜਤੀ, ਦਾਨੀ ਅਤੇ ਸਬਰ ਸੰਤੋਖ ਵਾਲੇ ਸਭ (ਸੋਦਰ ਤੇ ਅਕਾਲ-ਪੁਰਖ ਨੂੰ) ਗਾ ਰਹੇ ਹਨ। ਮਹਾਂ ਸੂਰਬੀਰ ਯੋਧੇ ਵੀ ਤੇਰਾ ਜਸ ਗਾਇਨ ਕਰ ਰਹੇ ਹਨ।...***

| **ਗਾਵਨਿ***(ਗਾਵਨ)* | **ਤੁਧਨੋ,** | **ਪੰਡਿਤ** | **ਪੜਨਿ***(ਪੜ੍ਹਨ)* | **ਰਖੀਸੁਰ,** *(ਰਖੀਸ਼ਰ)* |
|---|---|---|---|---|
| ਗਾਉਂਦੇ ਹਨ | ਤੈਨੂੰ | ਵਿਦਵਾਨ | ਪੜ੍ਹਦੇ ਹਨ | ਰਿਖੀ-ਈਸ਼ਰ (ਮਹਾਂ-ਰਿਸ਼ੀ) |

| **ਜੁਗੁ***(ਜੁਗ)* | **ਜੁਗੁ***(ਜੁਗ)* | **ਵੇਦਾ***(ਵੇਦਾਂ)* | **ਨਾਲੇ** ॥ |
|---|---|---|---|
| ਜੁਗਾਂ | ਜੁਗਾਂ ਤੋਂ, ਸਦਾ ਤੋਂ | ਵੇਦਾਂ ਨੂੰ, ਧਰਮ ਪੁਸਤਕਾਂ ਨੂੰ | ਸਣੇ, ਨਾਲ |

***...ਵਿਦਵਾਨ-ਪੁਰਸ਼ ਅਤੇ ਮਹਾਂ-ਰਿਸ਼ੀ ਜੁਗਾਂ ਜੁਗਾਂ ਤੋਂ ਵੇਦਾਂ ਦਾ ਪਠਨ ਪਾਠ ਕਰਦੇ ਹੋਏ ਤੇਰਾ ਜਸ ਗਾਇਨ ਕਰਦੇ ਹਨ।...***

| **ਗਾਵਨਿ***(ਗਾਵਨ)* | **ਤੁਧਨੋ,** | **ਮੋਹਣੀਆ***(ਮੋਹਣੀਆਂ)* | **ਮਨੁ***(ਮਨ)* | **ਮੋਹਨਿ,** *(ਮੋਹਨ)* |
|---|---|---|---|---|
| ਗਾ ਰਹੇ ਹਨ | ਤੈਨੂੰ | ਸੁੰਦਰ ਇਸਤ੍ਰੀਆਂ | ਮਨ, ਹਿਰਦਾ | ਮੋਹਣ ਵਾਲੀਆਂ |

| **ਸੁਰਗੁ***(ਸੁਰਗ)* | **ਮਛੁ***(ਮੱਛ)* | **ਪਇਆਲੇ** ॥ |
|---|---|---|
| ਸੁਰਗਾਂ ਵਿਚ | ਮਾਤ ਲੋਕ ਵਿਚ | ਪਾਤਾਲ ਲੋਕ ਵਿਚ |

***...ਸੁੰਦਰ ਇਸਤ੍ਰੀਆਂ ਜੋ ਸਵਰਗਾਂ ਵਿਚ, ਮਾਤ ਲੋਕ ਵਿਚ ਅਤੇ ਪਤਾਲ ਲੋਕ ਵਿਚ ਮਨ ਨੂੰ ਮੋਹ ਲੈਂਦੀਆਂ ਹਨ ਸਭ (ਸੋ ਦਰ ਤੇ) ਤੇਰਾ ਹੀ ਜੱਸ ਗਾਇਨ ਕਰ ਰਹੀਆਂ ਹਨ।...***

| **ਗਾਵਨਿ***(ਗਾਵਨ)* | **ਤੁਧਨੋ,** | **ਰਤਨ** |
|---|---|---|
| ਗਾਉਂਦੇ ਹਨ | ਤੈਨੂੰ | ਚੌਦਾਂ ਰਤਨ ਜੋ ਸਮੁੰਦਰ ਨੂੰ ਰਿੜਕਣ ਤੋਂ ਪੈਦਾ ਹੋਏ ਸਨ |

| **ਉਪਾਏ** | **ਤੇਰੇ,** | **ਅਠਸਠਿ***(ਅਠਸਠ)* | **ਤੀਰਥ** | **ਨਾਲੇ** ॥ |
|---|---|---|---|---|
| ਪੈਦਾ ਕੀਤੇ ਹੋਏ | ਤੁਹਾਡੇ | ਅਠ+ਸੱਠ=ਅਠਾਹਠ | ਧਰਮ ਅਸਥਾਨ | ਸਣੇ ਨਾਲ |

***...ਤੇਰੇ ਪੈਦਾ ਕੀਤੇ ਹੋਏ ਚੌਦਾਂ ਰਤਨ, ਅਠਾਹਠ ਤੀਰਥਾਂ ਸਮੇਤ, ਸਭ ਲੋਕ (ਸੋਦਰ ਤੇ) ਤੈਨੂੰ ਗਾਉਂਦੇ ਹਨ।...***

| **ਗਾਵਨਿ***(ਗਾਵਨ)* | **ਤੁਧਨੋ,** | **ਜੋਧ** | **ਮਹਾਬਲ***(ਮਹਾਂਬਲ)* | **ਸੂਰਾ ,** |
|---|---|---|---|---|
| ਗਾ ਰਹੇ ਹਨ | ਤੈਨੂੰ | ਯੋਧੇ | ਵੱਡੀ ਤਾਕਤ ਵਾਲੇ | ਬਹਾਦਰ |

| **ਗਾਵਨਿ***(ਗਾਵਨ)* | **ਤੁਧਨੋ,** | **ਖਾਣੀ** | **ਚਾਰੇ** ॥ |
|---|---|---|---|
| ਗਾ ਰਹੀਆਂ ਹਨ | ਤੈਨੂੰ | ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) | ਚਾਰ ਹੀ |

***...ਮਹਾਂਬਲੀ ਯੋਧੇ, ਸੂਰਬੀਰ ਬਹਾਦਰ ਅਤੇ ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਸਭ (ਤੇਰੇ ਦਰ ਤੇ ਤੇਰਾ ਜਸ) ਗਾਇਨ ਕਰ ਰਹੇ ਹਨ।...***

| | | | |
|---|---|---|---|
| **ਗਾਵਨਿ**(*ਗਾਵਨ*) | **ਤੁਧਨੋ,** | **ਖੰਡ** | **ਮੰਡਲ** |
| ਗਾ ਰਹੇ ਹਨ | ਤੈਨੂੰ | ਨੌ ਖੰਡ, ਧਰਤੀ ਦੇ ਨੌਂ ਖਿੱਤੇ | ਇਕ ਭੂਗੋਲਿਕ ਇਕਾਈ |

| | | | |
|---|---|---|---|
| **ਬ੍ਰਹਮੰਡਾ,** | **ਕਰਿ**(*ਕਰ*) | **ਕਰਿ**(*ਕਰ*) | **ਰਖੇ** |
| ਸਾਰੀ ਸ੍ਰਿਸ਼ਟੀ, ਬ੍ਰਹਿਮੰਡ | ਬਣਾ ਕੇ | ਬਣਾ ਕੇ | ਰੱਖਿਆ |

| | |
|---|---|
| **ਤੇਰੇ** | **ਧਾਰੇ ॥** |
| ਤੁਹਾਡੇ | ਟਿਕਾਕੇ, ਸੁਤ੍ਰਿਤ ਕਰਕੇ |

***...(ਕਰਤਾ-ਪੁਰਖ ਦੇ) ਸਿਰਜੇ ਹੋਏ ਸਾਰੇ ਖੰਡ, ਮੰਡਲ ਅਤੇ ਬ੍ਰਹਿਮੰਡ, ਜਿਨ੍ਹਾਂ ਨੂੰ ਉਸ ਨੇ ਟਿਕਾ ਕੇ ਰੱਖਿਆ ਹੋਇਆ ਹੈ, ਸਭ ਪ੍ਰਭੂ-ਜਸ ਗਾਇਨ ਕਰ ਰਹੇ ਹਨ।...***

| | | | | | |
|---|---|---|---|---|---|
| **ਸੇਈ** | **ਤੁਧਨੋ** | **ਗਾਵਨਿ,**(*ਗਾਵਨ*) | **ਜੋ** | **ਤੁਧੁ**(*ਤੁਧ*) | **ਭਾਵਨਿ,**(*ਭਾਵਨ*) |
| ਉਹੋ ਹੀ | ਤੈਨੂੰ | ਗਾਉਂਦੇ ਹਨ | ਜਿਹੜੇ | ਤੈਨੂੰ | ਚੰਗੇ ਲਗਦੇ ਹਨ |

| | | | |
|---|---|---|---|
| **ਰਤੇ** | **ਤੇਰੇ** | **ਭਗਤ** | **ਰਸਾਲੇ ॥** |
| ਰੰਗੇ ਹੋਏ | ਤੁਹਾਡੇ | ਭਜਨ ਕਰਨ ਵਾਲੇ | ਰਸੀਏ, ਰਸ ਭਰਪੂਰ |

***...ਜੋ ਤੈਨੂੰ ਭਾਉਂਦੇ ਹਨ, ਉਹੀ ਭਗਤ-ਜਨ ਰਸੀਏ, ਤੇਰੇ ਪਿਆਰ ਰੰਗ ਵਿਚ, ਰੰਗੇ ਹੋਏ (ਸੋਦਰੁ ਤੇ, ਤੇਰਾ ਜਸ) ਗਾਇਨ ਕਰ ਰਹੇ ਹਨ।...***

| | | | | | | |
|---|---|---|---|---|---|---|
| **ਹੋਰਿ**(*ਹੋਰ*) | **ਕੇਤੇ** | **ਤੁਧਨੋ** | **ਗਾਵਨਿ,**(*ਗਾਵਨ*) | **ਸੇ** | **ਮੈ**(*ਮੈਂ*) | **ਚਿਤਿ**(*ਚਿਤ*) |
| ਹੋਰ | ਕਿਤਨੇ | ਤੈਨੂੰ | ਗਾਉਂਦੇ ਹਨ | ਉਹ | ਮੈਨੂੰ | ਚੇਤ ਵਿਚ, ਯਾਦ ਵਿਚ |

| | | | | |
|---|---|---|---|---|
| **ਨ**(*ਨਾਂ*) | **ਆਵਨਿ,**(*ਆਵਨ*) | **ਨਾਨਕੁ**(*ਨਾਨਕ*) | **ਕਿਆ** | **ਬੀਚਾਰੇ ॥** |
| ਨਹੀਂ | ਆਉਂਦੇ | (ਸਤਿਗੁਰੂ) ਨਾਨਕ | ਕੀ | ਵੀਚਾਰ ਕਰੇ |

***...ਹੋਰ ਕਿਤਨੇ ਹੀ ਜੀਵ ਤੇਰਾ ਜਸ ਗਾਇਨ ਕਰ ਰਹੇ ਹਨ, ਜੋ ਮੇਰੇ ਚੇਤੇ ਵਿਚ ਨਹੀਂ ਆ ਰਹੇ, ਨਾਨਕ ਇਨ੍ਹਾਂ (ਗਿਣਤੀਆਂ ਆਦਿ) ਬਾਰੇ ਕੀ ਵਿਚਾਰ ਕਰ ਸਕਦਾ ਹੈ।***

| | | | |
|---|---|---|---|
| **ਸੋਈ** | **ਸੋਈ ,** | **ਸਦਾ** | **ਸਚੁ,**(*ਸੱਚ*) |
| ਉਹ | ਉਹ | ਹਮੇਸ਼ਾਂ | ਸੱਚ, ਸਦਾ ਸਥਿਰ, |

| | | | |
|---|---|---|---|
| **ਸਾਹਿਬੁ**(*ਸਾਹਿਬ*) | **ਸਾਚਾ,** | **ਸਾਚੀ** | **ਨਾਈ ॥** |
| ਅਕਾਲ ਪੁਰਖ | ਸੱਚਾ, ਸੱਤ ਸਰੂਪ | ਸੱਚੀ | ਵਡਿਆਈ |

***...ਉਹ ਸੱਤ ਸਰੂਪ ਸਾਹਿਬ ਹੀ, ਸਦੀਵ-ਕਾਲ ਸਥਿਰ ਰਹਿਣ ਵਾਲਾ ਹੈ, ਅਤੇ ਉਸਦੀ ਵਡਿਆਈ ਵੀ ਸੱਤ ਹੈ।...***

| | | |
|---|---|---|
| **ਹੈ** | **ਭੀ** | **ਹੋਸੀ,** |
| ਵਰਤਮਾਨ ਵਿਚ ਹੈ, ਹੁਣ ਹੈ | ਭਵਿੱਖ ਵਿਚ ਵੀ | ਹੋਵੇਗਾ |
| **ਜਾਇ** | **ਨ** *(ਨਾਂ)* | **ਜਾਸੀ,** |
| ਜੰਮਦਾ | ਨਹੀਂ | ਮਰੇਗਾ |
| **ਰਚਨਾ** | **ਜਿਨਿ** *(ਜਿਨ)* | **ਰਚਾਈ ॥** |
| ਸ੍ਰਿਸ਼ਟੀ, ਬ੍ਰਹਿਮੰਡ | ਜਿਸਨੇ | ਰਚਿਆ ਹੈ |

***...ਜਿਸ ਕਰਤਾ-ਪੁਰਖ ਨੇ ਬ੍ਰਹਿਮੰਡੀ ਰਚਨਾ ਰਚੀ ਹੈ, ਉਸਦੀ ਹੋਂਦ ਹੁਣ ਵੀ ਹੈ, ਅਤੇ ਭਵਿੱਖ ਵਿਚ ਵੀ ਹੋਵੇਗੀ। ਉਹ ਨਾ ਕਦੀ ਪੈਦਾ ਹੋਇਆ ਹੈ, ਅਤੇ ਨਾ ਹੀ ਕਦੀ ਮਰੇਗਾ।...***

| | | | | |
|---|---|---|---|---|
| **ਰੰਗੀ** *(ਰੰਗੀਂ)* | **ਰੰਗੀ** *(ਰੰਗੀਂ)* | **ਭਾਤੀ,** *(ਭਾਂਤੀਂ)* | **ਕਰਿ** *(ਕਰ)* | **ਕਰਿ** *(ਕਰ)* |
| ਰੰਗਾਂ ਦੀ | ਰੰਗਾ ਦੀ,(ਰੰਗ ਬਰੰਗੀ) | ਕਿਸਮਾਂ ਦੀ | ਬਣਾ ਕੇ | ਬਣਾ ਕੇ |

| | | | |
|---|---|---|---|
| **ਜਿਨਸੀ,** | **ਮਾਇਆ** | **ਜਿਨਿ** *(ਜਿਨ)* | **ਉਪਾਈ ॥** |
| ਕਈ ਜਿਣਸ, ਜਾਤੀਆਂ, ਸ਼੍ਰੇਣੀਆਂ | ਸ੍ਰਿਸ਼ਟੀ, ਸੰਸਾਰ ਦੀ ਖੇਡ | ਜਿਸਨੇ | ਪੈਦਾ ਕੀਤੀ |

***...ਜਿਸ ਕਰਤਾ-ਪੁਰਖ ਨੇ ਕਈ ਕਿਸਮਾਂ, ਕਈ ਨਸਲਾਂ ਅਤੇ ਸ਼੍ਰੇਣੀਆਂ ਦੀ ਰੰਗ ਬਰੰਗੀ ਸੰਸਾਰ ਦੀ ਖੇਡ ਬਣਾਕੇ ਉਤਪੰਨ ਕੀਤੀ ਹੈ।...***

| | | | | |
|---|---|---|---|---|
| **ਕਰਿ** *(ਕਰ)* | **ਕਰਿ** *(ਕਰ)* | **ਦੇਖੈ,** | **ਕੀਤਾ** | **ਆਪਣਾ,** |
| ਬਣਾ ਕੇ | ਬਣਾ ਕੇ (ਭਾਵ ਰਚਕੇ) | ਵੇਖਦਾ ਹੈ, ਸੰਭਾਲਦਾ ਹੈ | ਕੀਤੇ ਹੋਏ ਨੂੰ | ਆਪਣੇ |

| | | | |
|---|---|---|---|
| **ਜਿਉ** *(ਜਿਉਂ)* | **ਤਿਸ** | **ਦੀ** | **ਵਡਿਆਈ ॥** |
| ਜਿਵੇਂ | ਉਸ | ਦੀ | ਬਿਰਦ, ਵਡੱਪਣ |

***...(ਕਰਤਾ-ਪੁਰਖ ਜੀ, ਆਪਣੀ ਰਚਨਾ ਨੂੰ) ਰਚਕੇ, ਆਪਣੇ ਵੱਡੇ ਹੋਣ ਦੇ ਬਿਰਦ ਅਨੁਸਾਰ, ਉਸ ਸਾਜੀ ਹੋਈ ਰਚਨਾ ਦੀ ਸਾਂਭ ਸੰਭਾਲ ਕਰਦੇ ਹਨ।...***

| | | | | |
|---|---|---|---|---|
| **ਜੋ** | **ਤਿਸੁ** *(ਤਿਸ)* | **ਭਾਵੈ,** | **ਸੋਈ** | **ਕਰਸੀ,** |
| ਜਿਹੜੀ ਗਲ ਵੀ | ਉਸਨੂੰ | ਚੰਗੀ ਲਗਦੀ ਹੈ | ਉਹੋ ਹੀ | ਕਰੇਗਾ |
| **ਫਿਰਿ,** *(ਫਿਰ)* | **ਹੁਕਮੁ** *(ਹੁਕਮ)* | **ਨ** *(ਨਾਂ)* | **ਕਰਣਾ** | **ਜਾਈ ॥** |
| ਫਿਰ, ਉਲਟਕੇ | ਆਦੇਸ਼ | ਨਹੀਂ | ਕੀਤਾ | ਜਾ ਸਕਦਾ |

***...ਉਸ ਨੂੰ ਜੋ ਚੰਗਾ ਲਗੇਗਾ, ਵਾਹਿਗੁਰੂ ਉਹੋ ਹੀ ਕਰੇਗਾ, (ਸਾਹਿਬ ਨੂੰ) ਉਲਟਕੇ ਹੁਕਮ ਨਹੀਂ ਕੀਤਾ ਜਾ ਸਕਦਾ।...***

| | | | |
|---|---|---|---|
| **ਸੋ** | **ਪਾਤਿਸਾਹੁ**(*ਪਾਤਸ਼ਾਹ*) | **ਸਾਹਾ**(*ਸ਼ਾਹਾਂ*) | **ਪਤਿਸਾਹਿਬੁ**(*ਪਤਸਾਹਿਬ*) |
| ਉਹ | ਬਾਦਸ਼ਾਹ | ਬਾਦਸ਼ਾਹਾਂ ਦਾ ਵੀ | ਬਾਦਸ਼ਾਹ |

| | | |
|---|---|---|
| **ਨਾਨਕ,** | **ਰਹਣ**(*ਰਹਿਣ*) | **ਰਜਾਈ ॥੧॥**(*ਰਜ਼ਾਈ*) |
| ਹੇ ਨਾਨਕ ! | ਰਹਿਣਾ | ਰਜ਼ਾ ਵਿਚ, ਹੁਕਮ ਅਨੁਸਾਰ |

***...(ਸਾਹਿਬ ਜੀ), ਪਾਤਸ਼ਾਹਾਂ ਦੇ ਵੀ ਪਾਤਸ਼ਾਹ ਹਨ (ਇਸ ਲਈ) ਹੇ ਨਾਨਕ ! (ਉਸਦੀ) ਰਜ਼ਾ ਵਿਚ ਰਹਿਣਾ ਹੀ (ਠੀਕ ਹੈ।)***

| | | |
|---|---|---|
| **ਆਸਾ** | **ਮਹਲਾ** | **੧ ॥**(*ਪਹਿਲਾ*) |
| ਆਸਾ ਰਾਗ | ਪਾਤਸ਼ਾਹੀ | ਪਹਿਲੀ |

| | | | | |
|---|---|---|---|---|
| **ਸੁਣਿ,**(*ਸੁਣ*) | **ਵਡਾ** | **ਆਖੈ** | **ਸਭੁ**(*ਸਭ*) | **ਕੋਇ ॥** |
| ਸੁਣਕੇ | ਮਹਾਨ | ਕਹਿ ਦਿੰਦਾ | ਹਰ | ਕੋਈ |

***(ਅਕਾਲ-ਪੁਰਖ) ਨੂੰ ਹਰ ਕੋਈ ਸੁਣ ਸੁਣਾਕੇ ਹੀ ਵੱਡਾ ਕਹਿ ਦਿੰਦਾ ਹੈ।...***

| | | | |
|---|---|---|---|
| **ਕੇਵਡੁ**(*ਕੇਵਡ*) | **ਵਡਾ** | **ਡੀਠਾ** | **ਹੋਇ ॥** |
| ਕਿਤਨਾ ਵੱਡਾ | ਮਹਾਨ | ਡਿਠਿਆ, ਤੱਕਿਆ | ਹੋਵੇ |

***...(ਪਰ ਜੇ ਕਿਸੇ ਨੇ ਅਕਾਲ ਪੁਰਖ ਜੀ ਨੂੰ) ਵੇਖਿਆ ਹੋਵੇ, ਭਾਵ ਅਨੁਭਵ ਕੀਤਾ ਹੋਵੇ (ਤਾਂ ਹੀਂ ਦੱਸਿਆ ਜਾ ਸਕਦਾ ਹੈ ਕਿ ਅਕਾਲ ਪੁਰਖ) ਕਿਤਨਾ ਮਹਾਨ ਹੈ।...***

| | | | | |
|---|---|---|---|---|
| **ਕੀਮਤਿ**(*ਕੀਮਤ*) | **ਪਾਇ,** | **ਨ**(*ਨਾਂ*) | **ਕਹਿਆ** | **ਜਾਇ ॥** |
| ਕੀਮਤ, ਮੁਲ | ਪਾਇਆ,ਦੱਸਿਆ | ਨਹੀਂ | ਆਖਿਆ | ਜਾ ਸਕਦਾ |

***...(ਅਕਾਲ ਪੁਰਖ ਦਾ) ਮੁੱਲ ਨਹੀਂ ਪਾਇਆ ਜਾ ਸਕਦਾ, ਨਾ ਹੀ (ਉਸਦੇ ਸਰੂਪ ਬਾਰੇ) ਵਰਨਣ ਕੀਤਾ ਜਾ ਸਕਦਾ ਹੈ।...***

| | | | | |
|---|---|---|---|---|
| **ਕਹਣੈ** | **ਵਾਲੇ,** | **ਤੇਰੇ** | **ਰਹੇ** | **ਸਮਾਇ ॥੧॥** |
| ਆਖਣੇ | ਕਾਰਜ ਕਰਤਾ | ਤੁਹਾਡੇ | ਰਹਿ ਜਾਂਦੇ ਹਨ | ਲੀਨ, ਅਭੇਦ |

***...(ਕਰਤਾ-ਪੁਰਖ ਜੀਓ!) ਜੋ ਵੀ ਤੁਹਾਡੇ ਬਾਰੇ ਆਖਦਾ ਹੈ ਭਾਵ ਵਰਨਣ ਕਰਦਾ ਹੈ, ਉਹ ਤੁਹਾਡੇ ਵਿਚ ਹੀ ਅਭੇਦ ਹੋਕੇ ਰਹਿ ਜਾਂਦਾ ਹੈ।...***

| **ਵਡੇ** | **ਮੇਰੇ** | **ਸਾਹਿਬਾ,** | **ਗਹਿਰ** | **ਗੰਭੀਰਾ,** | **ਗੁਣੀ** | **ਗਹੀਰਾ॥** |
|---|---|---|---|---|---|---|
| ਮਹਾਨ | ਆਪਣੇ, ਨਿੱਜੀ | ਮਾਲਿਕਾ | ਡੂੰਘਾ | ਅਥਾਹ | ਗੁਣਾਂ | ਡੂੰਘਾ |

***...ਹੇ ਮੇਰੇ ਮਾਲਿਕ! ਤੂੰ (ਸੁਮੰਦਰ ਵਾਂਗ) ਅਥਾਹ ਡੂੰਘਾ ਹੈਂ। (ਸਾਹਿਬ ਜੀ! ਤੇਰੇ) ਗੁਣ ਵੀ (ਸਾਗਰ ਵਾਂਗ ਬੇਅੰਤ) ਡੂੰਘੇ ਹਨ।...***

| **ਕੋਇ**(*ਕੋਏ*) | **ਨ**(*ਨਾਂ*) | **ਜਾਣੈ,** | **ਤੇਰਾ** |
|---|---|---|---|
| ਕੋਈ ਵੀ | ਨਹੀਂ | ਜਾਣਦਾ | ਤੁਹਾਡਾ |

| **ਕੇਤਾ** | **ਕੇਵਡੁ**(*ਕੇਵਡ*) | **ਚੀਰਾ ॥੧॥** | **ਰਹਾਉ ॥** |
|---|---|---|---|
| ਕਿਤਨਾ | ਕਿੱਡਾ ਵੱਡਾ | ਚੌੜਾਈ, ਵਿਸਥਾਰ | ਠਹਿਰਾਉ |

***...(ਸਾਹਿਬ ਜੀ!) ਕੋਈ ਵੀ ਨਹੀਂ ਜਾਣ ਸਕਦਾ, ਕਿ ਤੁਹਾਡਾ ਵਿਸਥਾਰ ਕਿਤਨਾ ਵਿਆਪਕ ਹੈ।...***

| **ਸਭਿ** (*ਸਭ*) | **ਸੁਰਤੀ**(*ਸੁਰਤੀਂ*) | **ਮਿਲਿ,**(*ਮਿਲ*) | **ਸੁਰਤਿ**(*ਸੁਰਤ*) | **ਕਮਾਈ ॥** |
|---|---|---|---|---|
| ਸਾਰਿਆਂ | ਉੱਚੀ ਸੁਰਤ ਵਾਲੇ | ਮਿਲਕੇ | ਸੁਰਤੀ,ਬਿਰਤੀ | (ਸੁਰਤ ਨੂੰ) ਸਾਧਿਆ |

***...ਸਭ ਉੱਚੀ ਸੁਰਤ ਵਾਲਿਆਂ ਨੇ ਮਿਲਕੇ, ਸੁਰਤ ਦੀ ਕਮਾਈ ਕੀਤੀ, ਭਾਵ ਸੁਰਤ ਨੂੰ ਸਾਧਿਆ।...***

| **ਸਭ** | **ਕੀਮਤਿ**(*ਕੀਮਤ*) | **ਮਿਲਿ,**(*ਮਿਲ*) | **ਕੀਮਤਿ**(*ਕੀਮਤ*) | **ਪਾਈ ॥** |
|---|---|---|---|---|
| ਸਾਰੇ | ਕੀਮਤ ਪਾਉਣ ਵਾਲਿਆਂ | ਮਿਲਕੇ | ਕੀਮਤ, ਮੁੱਲ | ਪਾਇਆ |

***...(ਹੇ ਸਾਹਿਬ ਜੀਓ!) ਸਾਰੇ ਮੁੱਲ ਪਾਉਣ ਵਾਲਿਆਂ ਨੇ ਮਿਲਕੇ ਤੁਹਾਡਾ ਮੁੱਲ ਪਾਇਆ।...***

| **ਗਿਆਨੀ** | **ਧਿਆਨੀ** | **ਗੁਰ** | **ਗੁਰਹਾਈ ॥** |
|---|---|---|---|
| ਗਿਆਨਵਾਨ | ਸੁਰਤ ਜੋੜਨ ਵਾਲੇ | ਵੱਡੇ | ਵੱਡਿਆਂ ਦਾ ਵੱਡਾ |

***...ਵੱਡੇ ਵੱਡੇ ਗਿਆਨਵਾਨ ਅਤੇ ਧਿਆਨਵਾਨ ਪੁਰਸ਼ਾਂ ਨੇ ਵੀ ਤੁਹਾਨੂੰ ਵੱਡਿਆਂ ਤੋਂ ਵੱਡਾ ਬਿਆਨਿਆਂ।...***

| **ਕਹਣੁ**(*ਕਹਿਣ*) | **ਨ**(*ਨਾਂ*) | **ਜਾਈ** | **ਤੇਰੀ** | **ਤਿਲੁ**(*ਤਿਲ*) | **ਵਡਿਆਈ ॥੨॥** |
|---|---|---|---|---|---|
| ਕਥੀ, ਬਿਆਨੀ | ਨਹੀਂ | ਜਾ ਸਕੀ | ਤੁਹਾਡੀ | ਤਿਲ ਮਾਤਰ, ਭੋਰਾ ਮਾਤਰ | ਮਹਾਨਤਾ |

***...(ਪਰ ਇਨ੍ਹਾਂ ਸਭਨਾਂ ਕੋਲੋਂ) ਤੁਹਾਡੀ ਤਿਲ ਮਾਤਰ ਵੀ, ਵਡਿਆਈ ਵਰਨਣ ਨਹੀਂ ਕੀਤੀ ਜਾ ਸਕੀ।...***

| | | | |
|---|---|---|---|
| **ਸਭਿ**(*ਸਭ*) | **ਸਤ,** | **ਸਭਿ**(*ਸਭ*) | **ਤਪ,** |
| ਸਾਰੇ | ਪੁੰਨ ਦਾਨ | ਸਾਰੇ | ਤਪ ਸਾਧਨਾ |

| | |
|---|---|
| **ਸਭਿ**(*ਸਭ*) | **ਚੰਗਿਆਈਆ** ॥ (*ਚੰਗਿਆਈਆਂ*) |
| ਸਾਰੀਆਂ | ਚੰਗੇ ਗੁਣ |

***...ਸਾਰੇ ਪੁੰਨ-ਦਾਨ, ਸਾਰੇ ਤਪ-ਸਾਧਨ ਅਤੇ ਸਾਰੀਆਂ ਚੰਗਿਆਈਆਂ...***

| | | | |
|---|---|---|---|
| **ਸਿਧਾ**(*ਸਿਧਾਂ*) | **ਪੁਰਖਾ**(*ਪੁਰਖਾਂ*) | **ਕੀਆ**(*ਕੀਆਂ*) | **ਵਡਿਆਈਆ** ॥ (*ਵਡਿਆਈਆਂ*) |
| ਰਿਧੀਆਂ ਸਿੱਧੀਆਂ ਪ੍ਰਾਪਤ | ਪੁਰਸ਼ਾਂ | ਦੀਆਂ | ਮਹਾਨਤਾਵਾਂ |

***...(ਅਤੇ) ਕਰਾਮਾਤੀ ਸਿੱਧ ਪੁਰਸ਼ਾਂ ਦੀਆਂ ਵਡਿਆਈਆਂ...***

| | | | | | |
|---|---|---|---|---|---|
| **ਤੁਧੁ**(*ਤੁਧ*) | **ਵਿਣੁ**(*ਵਿਣ*) | **ਸਿਧੀ** | **ਕਿਨੈ** | **ਨ**(*ਨਾਂ*) | **ਪਾਈਆ** ॥ |
| ਤੇਰੇ | ਬਿਨਾਂ | ਪ੍ਰਾਪਤੀਆਂ, ਸਫਲਤਾਵਾਂ | ਕਿਸੇ | ਨਹੀਂ | ਪਾਇਆ, ਪ੍ਰਾਪਤ ਕੀਤੀਆਂ |

***...(ਭਾਵੇਂ ਇਹ ਸਾਰੇ ਗੁਣ, ਚੰਗਿਆਈਆਂ ਅਤੇ ਮਹਾਨਤਾਵਾਂ ਦੀ ਹੋਂਦ ਸੰਸਾਰ ਵਿਚ ਹੈ, ਪਰ ਸਾਹਿਬ ਜੀ!) ਤੇਰੀ (ਬਖਸ਼ਿਸ਼) ਬਿਨਾਂ ਕਿਸੇ ਨੇ ਵੀ ਕੋਈ ਸਫਲਤਾ ਪ੍ਰਾਪਤ ਨਹੀਂ ਕੀਤੀ।...***

| | | | | |
|---|---|---|---|---|
| **ਕਰਮਿ**(*ਕਰਮ*) | **ਮਿਲੈ** | **ਨਾਹੀ**(*ਨਾਹੀਂ*) | **ਠਾਕਿ**(*ਠਾਕ*) | **ਰਹਾਈਆ** ॥੩॥ |
| ਬਖਸ਼ਿਸ਼ ਦੁਆਰਾ | ਮਿਲਦੀ ਹੈ | ਨਹੀਂ | ਰੋਕਕੇ, ਵਰਜਕੇ | ਰੱਖੀ |

***...ਤੇਰੀ ਬਖਸ਼ਿਸ਼ ਦੁਆਰਾ (ਹੀ ਇਹ ਸਭ ਸਫਤਲਾਵਾਂ) ਮਿਲਦੀਆਂ ਹਨ। ਤੇਰੀ ਕਿਰਪਾ ਦੁਆਰਾ ਮਿਲੀਆਂ, ਇਨ੍ਹਾਂ ਪ੍ਰਾਪਤੀਆਂ ਨੂੰ ਫਿਰ ਕੋਈ ਰੋਕਕੇ ਨਹੀਂ ਰੱਖ ਸਕਦਾ। ਭਾਵ ਇਨ੍ਹਾਂ ਵਿਚ ਕੋਈ ਅਟਕਾ ਨਹੀਂ ਪਾ ਸਕਦਾ।...***

| | | | |
|---|---|---|---|
| **ਆਖਣ** | **ਵਾਲਾ,** | **ਕਿਆ** | **ਵੇਚਾਰਾ** ॥ |
| ਕਹਿਣ | ਕਾਰਜ ਕਰਤਾ | ਕੀ, ਕੌਣ | ਦੀਨ, ਨਿਤਾਣਾ |

***...(ਹੇ ਕਰਤਾ-ਪੁਰਖ ਜੀ! ਤੇਰੀਆਂ ਵਡਿਆਈਆਂ ਨੂੰ) ਕਹਿਣ ਵਾਲਾ (ਇਹ ਮਨੁੱਖ) ਵਿਚਾਰਾ ਕੌਣ ਹੈ? ਭਾਵ ਜੀਵ ਦੀ ਕੀ ਤਾਕਤ ਹੈ, ਜੋ ਤੇਰੇ ਗੁਣਾਂ ਦਾ ਵਖਿਆਨ ਕਰ ਸਕੇ।...***

| | | | |
|---|---|---|---|
| **ਸਿਫਤੀ** (*ਸਿਫਤੀਂ*) | **ਭਰੇ** | **ਤੇਰੇ** | **ਭੰਡਾਰਾ** ॥ |
| ਸਿਫਤਾਂ ਦੇ | ਭਰਪੂਰ ਹੋਏ ਹੋਏ | ਤੁਹਾਡੇ | ਖਜ਼ਾਨੇ |

***...(ਕਿਉਂਕਿ) ਤੇਰੀਆਂ ਸਿਫਤਾਂ ਦੇ ਖਜ਼ਾਨੇ ਤਾਂ (ਨੱਕੋ ਨੱਕ) ਭਰੇ ਪਏ ਹਨ।...***

| | | | | | |
|---|---|---|---|---|---|
| **ਜਿਸੁ***(ਜਿਸ)* | **ਤੂ***(ਤੂੰ)* | **ਦੇਹਿ***(ਦੇਂਹ)* | **ਤਿਸੈ** | **ਕਿਆ** | **ਚਾਰਾ ॥** |
| ਜਿਸ ਨੂੰ | ਤੁਸੀਂ | ਦਿੰਦੇ ਹੋ | ਤਿਸ ਨੂੰ | ਕੀ | ਉਪਾਉ, ਯਤਨ |

***...(ਹੇ ਕਰਤਾ-ਪੁਰਖ ਜੀ!) ਜਿਸ ਨੂੰ ਤੂੰ (ਵਡਿਆਈਆਂ ਬਖਸ਼) ਦਿੰਦਾ ਹੈ, ਉਸਨੂੰ ਕੋਈ ਹੋਰ ਉਪਾਉ ਕਰਨ ਦੀ ਕੀ (ਲੋੜ ਹੈ?)...***

| | | |
|---|---|---|
| **ਨਾਨਕ,** | **ਸਚੁ***(ਸੱਚ)* | **ਸਵਾਰਣਹਾਰਾ ॥੪॥੨॥** |
| ਹੇ ਨਾਨਕ! | ਸਦਾ ਸਥਿਰ ਪ੍ਰਭੂ | ਸੰਵਾਰਨ ਵਾਲਾ |

***...ਹੇ ਨਾਨਕ! (ਕਿਉਂਕਿ ਅਜਿਹੇ ਸੱਤ ਪੁਰਸ਼ਾਂ ਨੂੰ) ਸੰਵਾਰਨਾ ਵਾਲੇ ਤਾਂ ਸਦਾ-ਸਥਿਰ ਪ੍ਰਭੂ ਜੀ ਤੁਸੀਂ ਆਪ ਹੀ ਹੋ।***

| | | |
|---|---|---|
| **ਆਸਾ** | **ਮਹਲਾ** | **੧ ॥***(ਪਹਿਲਾ)* |
| ਆਸਾ ਰਾਗ | ਪਾਤਸ਼ਾਹੀ | ਪਹਿਲੀ |

| | | | | |
|---|---|---|---|---|
| **ਆਖਾ***(ਆਖਾਂ)* | **ਜੀਵਾ,***(ਜੀਵਾਂ)* | **ਵਿਸਰੈ** | **ਮਰਿ***(ਮਰ)* | **ਜਾਉ ॥***(ਜਾਉਂ)* |
| ਆਖਦਾ ਹਾਂ, ਸਿਮਰਦਾ ਹਾਂ | ਜਿਉਂਦਾ ਹਾਂ | ਵਿਸਰ ਜਾਵੇ | ਪ੍ਰਾਣ-ਹੀਨ | ਜਾਂਦਾ ਹਾਂ |

***(ਜੇ ਮੈਂ) ਪ੍ਰਭੂ ਸਿਮਰਨ ਕਰਦਾ ਹਾਂ ਤਾਂ (ਸਚਮੁੱਚ) ਜਿਊਂਦਾ ਰਹਿੰਦਾ ਹਾਂ, (ਜੇ ਮੇਰੇ ਹਿਰਦੇ ਵਿਚੋਂ ਪ੍ਰਭੂ ਸਿਮਰਨ) ਵਿਸਰ ਜਾਵੇ ਤਾਂ ਮੈਂ (ਆਤਮਿਕ ਤੌਰ ਤੇ) ਪ੍ਰਾਣਹੀਨ ਹੋ ਜਾਂਦਾ ਹਾਂ।...***

| | | | |
|---|---|---|---|
| **ਆਖਣਿ***(ਆਖਣ)* | **ਅਉਖਾ,** | **ਸਾਚਾ** | **ਨਾਉ ॥***(ਨਾਉਂ)* |
| ਕਹਿਣਾ, ਸਿਮਰਨਾ | ਮੁਸ਼ਕਿਲ | ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦਾ | ਨਾਮ |

***...ਸਦਾ-ਸਥਿਰ ਪ੍ਰਭੂ ਦਾ ਨਾਮ ਸਿਮਰਨਾ ਬਹੁਤ ਔਖਾ ਹੈ।...***

| | | | | |
|---|---|---|---|---|
| **ਸਾਚੇ** | **ਨਾਮ** | **ਕੀ** | **ਲਾਗੈ** | **ਭੂਖ ॥** |
| ਸਦਾ ਸਥਿਰ ਰਹਿਣ ਵਾਲੇ | ਨਾਉਂ | ਦੀ | ਲਗ ਜਾਵੇ | ਭੁੱਖ |

***...(ਜਿਸ ਧਰਮ-ਸਾਧਕ ਨੂੰ) ਸਦਾ ਸਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਸਿਮਰਨ ਦੀ ਭੁੱਖ ਲਗ ਜਾਵੇ...***

| | | | | |
|---|---|---|---|---|
| **ਉਤੁ***(ਉਤ)* | **ਭੂਖੈ** | **ਖਾਇ** | **ਚਲੀਅਹਿ***(ਚਲੀਅਹਿਂ)* | **ਦੂਖ ॥੧॥** |
| ਉਸ | ਭੁੱਖ ਨੂੰ | ਖਾਣ ਨਾਲ | ਚਲੇ ਜਾਂਦੇ ਹਨ | ਕਲੇਸ਼ |

***...ਉਸ ਭੁਖ ਨੂੰ (ਹਰਿਨਾਮ ਸਿਮਰਨ ਦਾ ਭੋਜਨ ਛਕ ਕੇ ਮਿਟਾਈਦਾ ਹੈ, ਹਰਿ-ਨਾਮ ਭੋਜਨ ਛਕਣ ਨਾਲ ਜੀਵ ਦੇ) ਦੁੱਖ ਕਲੇਸ਼ ਚਲੇ ਜਾਂਦੇ ਹਨ, ਭਾਵ ਮਿਟ ਜਾਂਦੇ ਹਨ।...***

| | | | | |
|---|---|---|---|---|
| **ਸੋ** | **ਕਿਉ**(*ਕਿਉਂ*) | **ਵਿਸਰੈ,** | **ਮੇਰੀ** | **ਮਾਇ ॥** |
| ਉਹ(ਪਰਮਾਤਮਾ) | ਕਾਹਤੇ | ਭੁਲੇ | ਆਪਣੀ | ਹੇ ਮਾਂ ! |

***ਹੇ ਮੇਰੀ ਮਾਂ। ਉਹ ਪਰਮਾਤਮਾ (ਮੈਨੂੰ) ਕਿਉਂ ਵਿਸਰ ਜਾਵੇ? (ਉਹ ਤਾਂ ਮੈਨੂੰ ਕਦੇ ਨਹੀਂ ਭੁਲਣਾ ਚਾਹੀਦਾ।)...***

| | |
|---|---|
| **ਸਾਚਾ** | **ਸਾਹਿਬੁ,**(*ਸਾਹਿਬ*) |
| ਸੱਚਾ, ਸਦਾ ਕਾਇਮ ਰਹਿਣ ਵਾਲਾ | ਮਾਲਕ (ਪ੍ਰਭੂ) |

| | | |
|---|---|---|
| **ਸਾਚੈ** | **ਨਾਇ ॥੧॥**(*ਨਾਇਂ*) | **ਰਹਾਉ ॥** |
| ਸੱਚੇ ਪ੍ਰਭੂ ਦੇ | ਹਰਿ-ਨਾਮ ਕਰਕੇ | ਠਹਿਰਾਉ |

***...ਸਦਾ-ਸਥਿਰ ਰਹਿਣ ਵਾਲੇ ਪ੍ਰਭੂ ਦੇ ਹਰਿ-ਨਾਮ ਸਿਮਰਨ ਕਰਕੇ ਉਹ ਸੱਚਾ ਮਾਲਕ (ਜੀਵ ਦੇ ਹਿਰਦੇ ਵਿਚ ਵਸ ਜਾਂਦਾ ਹੈ।)...***

| | | | | |
|---|---|---|---|---|
| **ਸਾਚੇ** | **ਨਾਮ** | **ਕੀ** | **ਤਿਲੁ**(*ਤਿਲ*) | **ਵਡਿਆਈ ॥** |
| ਸੱਚੇ; ਸਦਾ ਕਾਇਮ ਰਹਿਣ ਵਾਲੇ | ਨਾਉਂ | ਦੀ | ਤਿਲ ਮਾਤਰ | ਸਿਫਤ ਸਲਾਹ |

***...ਸਦੀਵ-ਸਥਿਰ ਪ੍ਰਭੂ ਨਾਮ ਦੀ (ਆਪਣੀ ਸਮਰੱਥਾ ਅਨੁਸਾਰ) ਤਿਲ ਮਾਤਰ ਵਡਿਆਈ, ਸਿਫ਼ਤ-ਸਲਾਹ...***

| | | | | |
|---|---|---|---|---|
| **ਆਖਿ(ਆਖ)** | **ਥਕੇ,** | **ਕੀਮਤਿ**(*ਕੀਮਤ*) | **ਨਹੀ**(*ਨਹੀਂ*) | **ਪਾਈ ॥** |
| ਆਖ ਕੇ | ਥੱਕ ਗਏ | ਮੱਲ | ਨਹੀਂ | ਪਾ ਸਕੇ |

***...(ਦਾ) ਵਰਨਣ ਕਰ ਕਰ ਕੇ (ਜੀਵ) ਥੱਕ ਗਏ ਹਨ, ਪਰ ਉਸਦੀ ਕੀਮਤ ਨਹੀਂ ਪਾ ਸਕੇ।...***

| | | | | | |
|---|---|---|---|---|---|
| **ਜੇ** | **ਸਭਿ**(*ਸਭ*) | **ਮਿਲਿ**(*ਮਿਲ*) | **ਕੈ,** | **ਆਖਣ** | **ਪਾਹਿ ॥**(*ਪਾਹਿਂ*) |
| ਜੇਕਰ | ਸਾਰੇ | ਰਲ | ਕੇ | ਬਿਆਨ | ਕਰਨ |

***...ਜੇਕਰ(ਪ੍ਰਭੂ ਦਾ ਵਰਨਣ ਕਰਨ ਵਾਲੇ) ਸਾਰੇ ਰਲ ਕੇ(ਵੀ ਉਸਦੀ ਸਿਫ਼ਤ-ਸਲਾਹ ਨੂੰ) ਬਿਆਨਣਦਾ (ਯਤਨ) ਕਰਨ...***

| | | | | | |
|---|---|---|---|---|---|
| **ਵਡਾ** | **ਨ**(*ਨਾ*) | **ਹੋਵੈ,** | **ਘਾਟਿ**(*ਘਾਟ*) | **ਨ**(*ਨਾਂ*) | **ਜਾਇ ॥੨॥** |
| ਮਹਾਨ | ਨਹੀਂ | ਹੁੰਦਾ | ਘਟਦਾ | ਨਹੀਂ | ਜਾਂਦਾ |

***(...ਤਾਂ ਵੀ ਉਹ ਆਪਣੀ ਹੋਂਦ ਨਾਲੋਂ) ਨਾ ਵੱਡਾ ਹੁੰਦਾ ਹੈ ਅਤੇ ਨਾ ਹੀਂ ਛੋਟਾ ਹੋ ਜਾਂਦਾ ਹੈ।***

| | | | | | |
|---|---|---|---|---|---|
| **ਨਾ** | **ਓਹੁ**(*ਓਹ*) | **ਮਰੈ,** | **ਨ**(*ਨਾ*) | **ਹੋਵੈ** | **ਸੋਗੁ** ॥(*ਸੋਗ*) |
| ਨਾ ਹੀਂ | ਉਹ | ਮਰਦਾ | ਨਾ ਹੀਂ | ਹੁੰਦਾ | ਗ਼ਮ, ਉਦਾਸੀ |

*...ਨਾ ਹੀ ਉਹ (ਪ੍ਰਭੂ) ਮਰਦਾ ਹੈ ਅਤੇ ਨਾ ਹੀਂ ਉਸਨੂੰ (ਕੋਈ) ਗ਼ਮ ਹੁੰਦਾ ਹੈ।...*

| | | | | |
|---|---|---|---|---|
| **ਦੇਦਾ**(*ਦੇਂਦਾ*) | **ਰਹੈ ,** | **ਨ**(*ਨਾ*) | **ਚੂਕੈ** | **ਭੋਗੁ** ॥(*ਭੋਗ*) |
| ਦਿੰਦਾ | ਰਹਿੰਦਾ | ਨਹੀਂ | ਮੁਕਦਾ | ਭੋਗ, ਖਾਦ ਪਦਾਰਥ |

*...(ਕਰਤਾ-ਪੁਰਖ ਜੀਵਾਂ ਨੂੰ ਬੇਅੰਤ ਪਦਾਰਥ) ਦਿੰਦਾ ਰਹਿੰਦਾ ਹੈ (ਪਰ ਵਰਤਾਉਂਦਿਆਂ ਵਰਤਾਉਂਦਿਆਂ ਵੀ ਇਹ) ਪਦਾਰਥ ਕਦੇ ਮੁਕਦੇ ਨਹੀਂ।...*

| | | | | |
|---|---|---|---|---|
| **ਗੁਣੁ**(*ਗੁਣ*) | **ਏਹੋ,** | **ਹੋਰੁ**(*ਹੋਰ*) | **ਨਾਹੀ**(*ਨਾਹੀਂ*) | **ਕੋਇ** ॥ |
| ਚੰਗਿਆਈ | ਇਹੀ | ਹੋਰ | ਨਹੀਂ | ਕੋਈ |

*...ਇਹੀ (ਓਸ ਪਰਮਾਤਮਾ ਦਾ ਮਹਾਨ) ਗੁਣ ਹੈ (ਕਿ ਉਸ ਪ੍ਰਭੂ ਸਮਾਨ) ਹੋਰ ਕੋਈ ਨਹੀਂ ਹੈ।...*

| | | | | | |
|---|---|---|---|---|---|
| **ਨਾ** | **ਕੋ** | **ਹੋਆ,** | **ਨਾ** | **ਕੋ** | **ਹੋਇ** ॥੩॥ |
| ਨਹੀਂ | ਕੋਈ | ਹੋਇਆ | ਨਾ ਹੀ | ਕੋਈ | ਹੋਏਗਾ |

*...(ਉਸ ਕਰਤਾ-ਪੁਰਖ ਵਰਗਾ) ਨਾ ਕੋਈ (ਅਜੇ ਤਕ) ਹੋਇਆ ਹੈ ਅਤੇ ਨਾ ਹੀ ਹੋਏਗਾ।...*

| | | | | |
|---|---|---|---|---|
| **ਜੇਵਡੁ**(*ਜੇਵਡ*) | **ਆਪਿ,**(*ਆਪ*) | **ਤੇਵਡ** | **ਤੇਰੀ** | **ਦਾਤਿ** ॥(*ਦਾਤ*) |
| ਜਿਤਨਾ | ਆਪ(ਪ੍ਰਭੂ) | ਉਨੀ ਵੱਡੀ | ਤੁਹਾਡੀ | ਬਖਸ਼ਿਸ਼ |

*...(ਹੇ ਪਰਮਾਤਮਾ!) ਜਿਤਨਾ ਵੱਡਾ ਤੂੰ ਆਪ ਹੈਂ ਉਤਨੀ ਵੱਡੀ ਹੀ ਤੇਰੀ ਬਖਸ਼ਿਸ਼ ਹੈ।...*

| | | | | | |
|---|---|---|---|---|---|
| **ਜਿਨਿ,**(*ਜਿਨ*) | **ਦਿਨੁ**(*ਦਿਨ*) | **ਕਰਿ**(*ਕਰ*) | **ਕੈ** | **ਕੀਤੀ** | **ਰਾਤਿ** ॥(*ਰਾਤ*) |
| ਜਿਸਨੇ | ਦਿਨ | ਬਣਾ | ਕੇ | ਬਣਾਈ | ਰਾਤ |

*...ਜਿਸ (ਕਰਤਾ-ਪੁਰਖ) ਨੇ ਦਿਨ ਅਤੇ ਰਾਤ ਬਾਣਾਏ ਹਨ...*

| | | | |
|---|---|---|---|
| **ਖਸਮੁ**(*ਖਸਮ*) | **ਵਿਸਾਰਹਿ,**(*ਵਿਸਾਰਹਿਂ*) | **ਤੇ** | **ਕਮਜਾਤਿ** ॥(*ਕਮਜ਼ਾਤ*) |
| ਮਾਲਕ | ਵਿਸਾਰ ਦੇਵੇ | ਉਹ | ਕਮੀਣਾ, ਨੀਚ |

*...(ਐਸੇ) ਮਾਲਕ ਨੂੰ (ਜੋ) ਭੁਲ ਜਾਂਦੇ ਹਨ, ਉਹ ਕਮੀਣੇ ਅਤੇ ਨੀਚ (ਪੁਰਸ਼ ਹੁੰਦੇ ਹਨ)...*

| | | | |
|---|---|---|---|
| **ਨਾਨਕ,** | **ਨਾਵੈ** *(ਨਾਵੈਂ)* | **ਬਾਝੁ,** *(ਬਾਝ)* | **ਸਨਾਤਿ ॥੪॥੩॥** *(ਸਨਾਤ)* |
| ਹੇ ਨਾਨਕ! | ਨਾਮ ਸਿਮਰਨ | ਤੋਂ ਬਿਨਾਂ | ਨੀਚ ਜਾਤ |

***...ਹੇ ਨਾਨਕ! ਨਾਮ ਸਿਮਰਨ ਤੋਂ ਬਿਨਾਂ, (ਜੀਵ) ਨੀਚ ਜਾਤ ਦਾ ਹੁੰਦਾ ਹੈ।***

| | | | |
|---|---|---|---|
| **ਰਾਗੁ** *(ਰਾਗ)* | **ਗੂਜਰੀ** | **ਮਹਲਾ** *(ਮਹਿਲਾ)* | **੪ ॥** *(ਚੌਥਾ)* |
| ਸੁਰ-ਪ੍ਰਬੰਧ | ਰਾਗ ਦਾ ਨਾਮ | ਪਾਤਸ਼ਾਹੀ | ਚੌਥੀ |

| | | | | |
|---|---|---|---|---|
| **ਹਰਿ** *(ਹਰ)* | **ਕੇ** | **ਜਨ** | **ਸਤਿਗੁਰ** *(ਸਤਗੁਰ)* | **ਸਤਪੁਰਖਾ,** |
| ਹਰੀ, ਪ੍ਰਭੂ | ਦੇ | ਸੰਤ, ਭਗਤ | ਸਤਿਗੁਰੂ | ਸੱਤਪੁਰਖ, ਮਹਾਂ ਪੁਰਖ |

| | | | |
|---|---|---|---|
| **ਬਿਨਉ** *(ਬਿਨਉਂ)* | **ਕਰਉ** *(ਕਰਉਂ)* | **ਗੁਰ** | **ਪਾਸਿ ॥** *(ਪਾਸ)* |
| ਬੇਨਤੀ | ਕਰਦਾ ਹਾਂ | ਗੁਰੂ | ਕੋਲ |

***(ਹੇ) ਪ੍ਰਭੂ! ਦੇ ਸੰਤ ਸਰੂਪ ਸੱਤਪੁਰਖ ਸਤਿਗੁਰੂ ਜੀਓ! ਮੈਂ ਗੁਰੂ ਕੋਲ ਜੋਦੜੀ ਕਰਦਾ ਹਾਂ ....***

| | | | |
|---|---|---|---|
| **ਹਮ** | **ਕੀਰੇ** | **ਕਿਰਮ,** | **ਸਤਿਗੁਰ** *(ਸਤਗੁਰ)* |
| ਅਸੀਂ | ਕੀੜੇ | ਕੀਟ | ਸਤਿਗੁਰੂ ਦੀ |

**ਸਰਣਾਈ,** *(ਸ਼ਰਣਾਈ)*
ਸ਼ਰਣ ਵਿਚ

| | | | |
|---|---|---|---|
| **ਕਰਿ** *(ਕਰ)* | **ਦਇਆ,** | **ਨਾਮੁ** *(ਨਾਮ)* | **ਪਰਗਾਸਿ ॥੧॥** *(ਪਰਗਾਸ)* |
| ਕਰੋ | ਕਿਰਪਾ | ਨਾਮ, ਸਿਮਰਨ | ਪਰਕਾਸ਼, ਚਾਨਣ |

***...ਅਸੀਂ ਕੀੜੇ ਮਕੌੜੇ (ਆਪ) ਸਤਿਗੁਰੂ ਜੀ ਦੀ ਸ਼ਰਣ ਵਿਚ ਆਏ ਹਾਂ, (ਸਾਡੇ ਤੇ) ਦਇਆ ਕਰੋ (ਅਤੇ ਸਾਡੇ ਅੰਤਹਕਰਣ), ਨਾਮ ਸਿਮਰਨ ਦੀ ਰੌਸ਼ਨੀ ਨਾਲ ਪ੍ਰਕਾਸ਼ਿਤ ਕਰੋ।...***

| | | |
|---|---|---|
| **ਮੇਰੇ** | **ਮੀਤ** | **ਗੁਰਦੇਵ,** |
| ਆਪਣੇ | ਮਿੱਤਰ | ਸਤਿਗੁਰੂ |

| | | | | |
|---|---|---|---|---|
| **ਮੋ** | **ਕਉ** | **ਰਾਮ** | **ਨਾਮੁ** *(ਨਾਮ)* | **ਪਰਗਾਸਿ ॥** *(ਪਰਗਾਸ)* |
| ਮੈਂ | ਨੂੰ | ਪ੍ਰਭੂ | ਬੰਦਗੀ | ਰੌਸ਼ਨੀ, ਚਾਨਣ |

***...(ਹੇ!) ਮੇਰੇ ਮਿੱਤਰ ਸਤਿਗੁਰੂ ਜੀਓ! ਮੈਨੂੰ ਪ੍ਰਭੂ ਬੰਦਗੀ ਦਾ ਚਾਨਣ ਬਖਸ਼ੋ।...***

| | | | | |
|---|---|---|---|---|
| **ਗੁਰਮਤਿ,** *(ਗੁਰਮਤ)* | **ਨਾਮੁ(ਨਾਮ)** | **ਮੇਰਾ** | **ਪ੍ਰਾਨ** | **ਸਖਾਈ ,** |
| ਗੁਰੂ ਦੇ ਬਿਬੇਕ ਰਾਹੀਂ | ਨਾਮ, ਬੰਦਗੀ | ਮੇਰੇ | ਪ੍ਰਾਣਾਂ ਦਾ, ਜੀਵਨ ਦਾ | ਸੱਖਾ, ਸਾਥੀ |

***...ਗੁਰ-ਸ਼ਬਦ ਦੇ ਬਿਬੇਕ ਰਾਹੀਂ (ਪ੍ਰਾਪਤ ਹੋਈ) ਬੰਦਗੀ ਮੇਰੇ ਪ੍ਰਾਣਾਂ ਦੀ ਸਾਥੀ ਰਹੇ...***

| | | | | |
|---|---|---|---|---|
| **ਹਰਿ** *(ਹਰ)* | **ਕੀਰਤਿ,** *(ਕੀਰਤ)* | **ਹਮਰੀ** | **ਰਹਰਾਸਿ ॥੧॥** | **ਰਹਾਉ ॥** |
| ਹਰੀ ਦੀ | ਕੀਰਤੀ, ਉਸਤਤ | ਸਾਡੀ | ਰੀਤੀ, ਮਰਿਯਾਦਾ | ਠਹਿਰਾਉ |

***...ਪ੍ਰਭੂ ਦੀ ਸਿਫ਼ਤ-ਸਲਾਹ ਮੇਰੇ ਜੀਵਨ ਦੀ ਮਰਿਯਾਦਾ ਹੋਵੇ।...***

| | | | | | |
|---|---|---|---|---|---|
| **ਹਰਿ** *(ਹਰ)* | **ਜਨ** | **ਕੇ** | **ਵਡ** | **ਭਾਗ** | **ਵਡੇਰੇ** |
| ਪ੍ਰਭੂ | ਭਗਤਾਂ, ਸੰਤਾਂ | ਦੇ | ਵੱਡੇ, ਉੱਚੇ | ਲੇਖ | ਬਹੁਤ ਵੱਡੇ |

***...ਹਰੀ ਦੇ ਸੰਤ ਜਨਾਂ ਦੇ ਭਾਗ ਉੱਚੇ, ਬਹੁਤ ਉੱਚੇ ਹੁੰਦੇ ਹਨ।...***

| | | | |
|---|---|---|---|
| **ਜਿਨ** *(ਜਿਨ੍ਹ)* | **ਹਰਿ** *(ਹਰ)* | **ਹਰਿ** *(ਹਰ)* | **ਸਰਧਾ,** *(ਸ਼ਰਧਾ)* |
| ਜਿਨ੍ਹਾਂ | ਪ੍ਰਭੂ ਦੀ | ਪ੍ਰਭੂ ਦੀ | ਭਰੋਸਾ, ਵਿਸ਼ਵਾਸ਼ |

| | |
|---|---|
| **ਹਰਿ** *(ਹਰ)* | **ਪਿਆਸ ॥** |
| ਪ੍ਰਭੂ ਦੀ | ਤ੍ਰਿਖਾ, ਲੋਚਾ |

***...ਜਿਨ੍ਹਾਂ ਨੂੰ ਪ੍ਰਭੂ ਤੇ ਭਰੋਸਾ ਅਤੇ ਵਿਸ਼ਵਾਸ਼ (ਹੁੰਦਾ ਹੈ ਅਤੇ ਉਨ੍ਹਾਂ ਦੇ ਹਿਰਦੇ ਅੰਦਰ) ਹਰਿ (ਮਿਲਣ ਦੀ) ਪਿਆਸ (ਪ੍ਰਬਲ ਹੁੰਦੀ ਹੈ।)...***

| | | | | |
|---|---|---|---|---|
| **ਹਰਿ** *(ਹਰ)* | **ਹਰਿ** *(ਹਰ)* | **ਨਾਮੁ** *(ਨਾਮ)* | **ਮਿਲੈ** | **ਤ੍ਰਿਪਤਾਸਹਿ,** *(ਤ੍ਰਿਪਤਾਸਹਿਂ)* |
| ਹਰੀ ਦਾ | ਹਰੀ ਦਾ | ਨਾਮ ਸਿਮਰਨ | ਮਿਲ ਜਾਏ | ਤ੍ਰਿਪਤ ਹੋ ਜਾਂਦੇ, ਸ਼ਾਂਤ ਹੋ ਜਾਂਦੇ ਹਨ |

***...(ਉਨ੍ਹਾਂ ਸੰਤ ਜਨਾਂ ਨੂੰ ਜੇ) ਹਰਿ-ਨਾਮ ਸਿਮਰਨ ਦਾ (ਜਲ) ਪ੍ਰਾਪਤ ਹੋ ਜਾਏ (ਤਾਂ ਉਨ੍ਹਾਂ ਦੇ ਹਿਰਦੇ) ਤ੍ਰਿਪਤ, ਭਾਵ ਸ਼ਾਂਤ ਹੋ ਜਾਂਦੇ ਹਨ।...***

| | | | |
|---|---|---|---|
| **ਮਿਲਿ** *(ਮਿਲ)* | **ਸੰਗਤਿ** *(ਸੰਗਤ)* | **ਗੁਣ** | **ਪਰਗਾਸਿ ॥੨॥** *(ਪਰਗਾਸ)* |
| ਮਿਲ ਕੇ | ਸਾਧਸੰਗਤ | ਗੁਣਾਂ ਦਾ | ਪਰਕਾਸ਼, ਚਾਨਣ |

***...(ਐਸੇ ਸੰਤ ਜਨਾਂ ਦੇ ਅੰਤਹਕਰਨ) ਸਾਧਸੰਗਤ ਦੇ ਮਿਲਾਪ ਰਾਹੀਂ ਪਰਮਾਤਮ-ਗੁਣਾਂ ਨਾਲ,ਪਰਕਾਸ਼ਮਾਨ (ਹੋ ਜਾਂਦੇ ਹਨ।)...***

| | | | | | |
|---|---|---|---|---|---|
| **ਜਿਨ**(*ਜਿਨ੍ਹ*) | **ਹਰਿ**(*ਹਰ*) | **ਹਰਿ,**(*ਹਰ*) | **ਹਰਿ**(*ਹਰ*) | **ਰਸੁ**(*ਰਸ*) | **ਨਾਮੁ**(*ਨਾਮ*) |
| ਜਿਨ੍ਹਾਂ ਨੇ | ਪ੍ਰਭੂ ਦੇ | ਪ੍ਰਭੂ ਦੇ | ਪ੍ਰਭੂ ਦੇ | ਸੁਆਦ | ਨਾਮ ਸਿਮਰਨ, ਬੰਦਗੀ |

| | | | | | |
|---|---|---|---|---|---|
| **ਨ**(*ਨਾ*) | **ਪਾਇਆ** | **ਤੇ** | **ਭਾਗਹੀਣ** | **ਜਮ** | **ਪਾਸਿ** ॥(*ਪਾਸ*) |
| ਨਹੀਂ | ਪ੍ਰਾਪਤ ਕੀਤਾ | ਉਹ | ਮੰਦਭਾਗੇ, ਅਭਾਗੇ | ਜਮਦੂਤਾਂ | ਕੋਲ, ਵਸ ਵਿਚ |

***...ਜਿਨ੍ਹਾਂ ਨੇ ਪ੍ਰਭੂ ਦੀ ਬੰਦਗੀ ਦਾ ਸੁਆਦ ਪ੍ਰਾਪਤ ਨਹੀਂ ਕੀਤਾ (ਉਹ ਜੀਵ) ਅਭਾਗੇ ਹੁੰਦੇ ਹਨ, ਅਤੇ ਜਮਦੂਤਾਂ ਦੇ ਵਸ ਪਏ ਰਹਿੰਦੇ ਹਨ।...***

| | | | | | |
|---|---|---|---|---|---|
| **ਜੋ,** | **ਸਤਿਗੁਰ**(*ਸਤਗੁਰ*) | **ਸਰਣਿ**(*ਸ਼ਰਣ*) | **ਸੰਗਤਿ**(*ਸੰਗਤ*) | **ਨਹੀ**(*ਨਹੀਂ*) | **ਆਏ,** |
| ਜਿਹੜੇ | ਸਤਿਗੁਰੂ ਦੀ | ਓਟ | ਸਤਸੰਗਤ ਵਿਚ | ਨਹੀਂ | ਪੁਜਦੇ |

| | | | |
|---|---|---|---|
| **ਧ੍ਰਿਗੁ**(*ਧ੍ਰਿਗ*) | **ਜੀਵੇ** | **ਧ੍ਰਿਗੁ**(*ਧ੍ਰਿਗ*) | **ਜੀਵਾਸਿ** ॥੩॥(*ਜੀਵਾਸ*) |
| ਧਿਰਕਾਰ | ਜਿਊਣਾ | ਧਿਰਕਾਰ | ਜਿਊਣ ਦੀ ਆਸ, ਜਿਊਣ ਦੀ ਇੱਛਾ |

***...ਜੋ ਸਤਿਗੁਰੂ ਦੀ ਓਟ ਅਤੇ ਸਤਿਸੰਗਤ ਵਿਚ ਨਹੀਂ ਆਉਂਦੇ, ਉਨ੍ਹਾਂ ਦਾ ਜਿਊਣਾ ਧਿਰਕਾਰ ਹੈ, ਲਾਹਨਤ ਹੈ ਉਨ੍ਹਾਂ ਦੀ ਜਿਊਣ ਦੀ ਇੱਛਾ (ਦੇ ਵੀ)...***

| | | | | | |
|---|---|---|---|---|---|
| **ਜਿਨ**(*ਜਿਨ੍ਹ*) | **ਹਰਿ**(*ਹਰ*) | **ਜਨ,** | **ਸਤਿਗੁਰ**(*ਸਤਗੁਰ*) | **ਸੰਗਤਿ**(*ਸੰਗਤ*) | **ਪਾਈ** |
| ਜਿਨ੍ਹਾਂ | ਪ੍ਰਭੂ ਦੇ | ਭਗਤਾਂ, ਸੰਤਾਂ | ਸਤਿਗੁਰੂ ਦੀ | ਸੰਗਤ | ਪ੍ਰਾਪਤ ਕੀਤੀ |

| | | | | |
|---|---|---|---|---|
| **ਤਿਨ**(*ਤਿਨ੍ਹ*) | **ਧੁਰਿ**(*ਧੁਰ*) | **ਮਸਤਕਿ**(*ਮਸਤਕ*) | **ਲਿਖਿਆ** | **ਲਿਖਾਸਿ** ॥(*ਲਿਖਾਸ*) |
| ਤਿਨ੍ਹਾਂ | ਧੁਰੋਂ, ਦਰਗਾਹੋਂ | ਮੱਥੇ ਤੇ | ਅੰਕਿਤ ਕੀਤਾ | ਲੇਖ |

***...ਜਿਨ੍ਹਾਂ ਪ੍ਰਭੂ ਭਗਤਾਂ ਨੇ ਸਤਿਗੁਰੂ ਦੀ ਸੰਗਤ ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਮਸਤਕ ਤੇ ਧੁਰ ਦਰਗਾਹੋਂ ਹੀ ਇਹ (ਸੁਭਾਗਾ) ਲੇਖ ਲਿਖਿਆ ਹੋਇਆ ਸੀ।...***

| | | |
|---|---|---|
| **ਧਨੁ**(*ਧਨ*) | **ਧੰਨੁ**(*ਧਨ*) | **ਸਤਸੰਗਤਿ,**(*ਸਤਸੰਗਤ*) |
| ਸਲਾਹੁਣ ਯੋਗ | ਸਲਾਹੁਣ ਯੋਗ | ਸੰਤ ਜਨਾਂ ਦੀ ਸੰਗਤ |

| | | | |
|---|---|---|---|
| **ਜਿਤੁ**(*ਜਿਤ*) | **ਹਰਿ**(*ਹਰ*) | **ਰਸੁ**(*ਰਸ*) | **ਪਾਇਆ,** |
| ਜਿਸ ਰਾਹੀਂ | ਪ੍ਰਭੂ | ਅਨੰਦ | ਪ੍ਰਾਪਤ ਕੀਤਾ |

| | | | | |
|---|---|---|---|---|
| **ਮਿਲਿ**(*ਮਿਲ*) | **ਜਨ** | **ਨਾਨਕ,** | **ਨਾਮੁ**(*ਨਾਮ*) | **ਪਰਗਾਸਿ** ॥੪॥੪॥(*ਪਰਗਾਸ*) |
| ਮਿਲਕੇ | ਭਗਤ, ਸੰਤ | ਹੇ ਨਾਨਕ! | ਪ੍ਰਭੂ ਸਿਮਰਨ | ਪਰਕਾਸ਼, ਚਾਨਣ |

***...ਧੰਨਤਾ ਯੋਗ ਹੈ, ਸੰਤਜਨਾਂ ਦੀ ਸੰਗਤ ਜਿਸ ਰਾਹੀਂ ਪਰਮਾਤਮ ਆਨੰਦ ਪ੍ਰਾਪਤ ਕੀਤਾ ਹੈ, ਅਤੇ ਹੇ ਨਾਨਕ! ਭਗਤ ਜਨਾਂ ਨੂੰ ਮਿਲਕੇ (ਹਿਰਦੇ ਵਿਚ) ਬੰਦਗੀ ਦਾ ਚਾਨਣ ਹੋ ਗਿਆ ਹੈ।***

| | | | |
|---|---|---|---|
| **ਰਾਗੁ**(*ਰਾਗ*) | **ਗੂਜਰੀ** | **ਮਹਲਾ**(*ਮਹਿਲਾ*) | **੫** ॥(*ਪੰਜਵਾਂ*) |
| ਸੁਰ ਪ੍ਰਬੰਧ | ਰਾਗ ਦਾ ਨਾਮ | ਪਾਤਸ਼ਾਹੀ | ਪੰਜਵੀਂ |

| | | |
|---|---|---|
| **ਕਾਹੇ** | **ਰੇ** | **ਮਨ** |
| ਕਿਉਂ | ਹੇ! | ਚਿਤ |

| | |
|---|---|
| **ਚਿਤਵਹਿ**(*ਚਿਤਵਹਿੰ*) | **ਉਦਮੁ**,(*ਉਦਮ*) |
| ਚਿਤਵਦਾ ਹੈ | ਕੋਸ਼ਿਸ਼, ਯਤਨ |

| | | | | |
|---|---|---|---|---|
| **ਜਾ**(*ਜਾਂ*) | **ਆਹਰਿ**(*ਆਹਰ*) | **ਹਰਿ**(*ਹਰ*) | **ਜੀਉ** | **ਪਰਿਆ** ॥ |
| ਜਿਹੜੇ | ਉਦਮ, ਯਤਨ | ਪ੍ਰਭੂ | ਜੀ | ਪਿਆ ਹੈ, ਲਗਿਆ ਹੈ |

***ਹੇ (ਮੇਰੇ) ਮਨ! ਤੂੰ ਉਨ੍ਹਾਂ ਕੋਸ਼ਿਸ਼ਾਂ ਬਾਰੇ ਕਿਉਂ ਸੋਚਦਾ ਰਹਿੰਦਾ ਹੈਂ, ਜਿਹੜੇ ਯਤਨਾਂ ਵਿਚ ਪਰਮਾਤਮਾ ਆਪ ਲਗਿਆ ਹੋਇਆ ਹੈ।...***

| | | | | |
|---|---|---|---|---|
| **ਸੈਲ** | **ਪਥਰ** | **ਮਹਿ**,(*ਮਹਿੰ*) | **ਜੰਤ** | **ਉਪਾਏ**, |
| ਚਟਾਨ | ਪਾਹਨ, ਪਖਾਣ | ਵਿਚ | ਜੀਵ | ਪੈਦਾ ਕੀਤੇ |

| | | | | | |
|---|---|---|---|---|---|
| **ਤਾ**(**ਤਾਂ**) | **ਕਾ** | **ਰਿਜਕੁ**,(**ਰਿਜ਼ਕ**) | **ਆਗੈ** | **ਕਰਿ**(**ਕਰ**) | **ਧਰਿਆ** ॥੧॥ |
| ਉਨ੍ਹਾਂ | ਦਾ | ਰੋਜ਼ੀ, ਉਪਜੀਵਕਾ | ਪਹਿਲਾਂ ਹੀ | ਬਣਾ | ਧਰ ਦਿਤੈ |

***...(ਪਰਮਾਤਮਾ ਨੇ) ਪੱਥਰਾਂ ਅਤੇ ਚਟਾਨਾਂ ਵਿਚ ਜੀਵ-ਜੰਤ ਪੈਦਾ ਕੀਤੇ ਹਨ, ਅਤੇ ਉਨ੍ਹਾਂ ਦਾ ਰਿਜ਼ਕ (ਉਨ੍ਹਾਂ ਦੇ ਪੈਦਾ ਹੋਣ ਤੋਂ) ਪਹਿਲਾਂ ਹੀ ਪੈਦਾ ਕਰਕੇ ਧਰ ਦਿਤਾ ਹੈ।...***

| | | |
|---|---|---|
| **ਮੇਰੇ** | **ਮਾਧਉ** | **ਜੀ**, |
| ਆਪਣੇ | ਮਾਧਵ, ਮਾਇਆ ਦੇ ਮਾਲਕ, ਪ੍ਰਭੂ | ਜੀਓ! |

| | | | |
|---|---|---|---|
| **ਸਤਸੰਗਤਿ**(*ਸਤਸੰਗਤ*) | **ਮਿਲੇ** | **ਸੁ** | **ਤਰਿਆ** ॥ |
| ਸਾਧੂ ਜਨਾਂ ਦੀ ਸੰਗਤ | ਮਿਲਿਆ | ਉਹ | ਪਾਰ ਹੋ ਗਿਐ (ਸੰਸਾਰ ਸਾਗਰ ਤੋਂ) |

***ਹੇ ਮੇਰੇ ਪ੍ਰਭੂ ਜੀਓ! (ਜਿਹੜਾ ਵੀ) ਸਾਧੂ ਜਨਾਂ ਦੀ ਸੰਗਤ ਵਿਚ ਮਿਲਿਆ ਭਾਵ ਸੰਪਰਕ ਵਿਚ ਆਇਆ ਉਹ (ਸੰਸਾਰ ਸਾਗਰ ਤੋਂ) ਪਾਰ ਹੋ ਗਿਐ।...***

| | | | | |
|---|---|---|---|---|
| **ਗੁਰ** | **ਪਰਸਾਦਿ**,(*ਪਰਸਾਦ*) | **ਪਰਮ** | **ਪਦੁ**,(*ਪਦ*) | **ਪਾਇਆ**, |
| ਸਤਿਗੁਰੂ ਦੀ | ਕਿਰਪਾ ਦੁਆਰਾ | ਸਭ ਤੋਂ ਉੱਚੀ | ਪਦਵੀ, ਅਵਸਥਾ | ਪਾ ਲਿਆ |

| | | | |
|---|---|---|---|
| **ਸੂਕੇ** | **ਕਾਸਟ**(*ਕਾਸ਼ਟ*) | **ਹਰਿਆ** ॥੧॥ | **ਰਹਾਉ** ॥ |
| ਸੁੱਕੀ ਹੋਈ | ਕਾਠ, ਲੱਕੜ | ਹਰੀ ਹੋ ਗਈ | ਠਹਿਰਾਉ |

*...(ਐਸਾ ਧਰਮ-ਸਾਧਕ) ਸਤਿਗੁਰੂ ਦੀ ਕਿਰਪਾ ਦੁਆਰਾ (ਅਧਿਆਤਮਕ ਦੁਨੀਆਂ ਦੀ) ਸਭ ਤੋਂ ਉੱਚੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ, ਭਾਵ ਉਸ ਨੇ ਪਰਮ ਪਦ ਪਾ ਲਿਆ। (ਮਾਨੋਂ) ਸੁੱਕੀ ਲੱਕੜ ਹਰੀ ਹੋ ਗਈ ਹੋਵੇ।...*

| | | | | |
|---|---|---|---|---|
| **ਜਨਨਿ**(*ਜਨਨ*) | **ਪਿਤਾ,** | **ਲੋਕ** | **ਸੁਤ** | **ਬਨਿਤਾ** |
| ਜਨਨੀ, ਮਾਂ | ਪਿਓ | ਲੋਗ | ਪੁੱਤਰ | ਪਤਨੀ |
| **ਕੋਇ** | **ਨ**(*ਨਾ*) | **ਕਿਸ** | **ਕੀ** | **ਧਰਿਆ** ॥ |
| ਕੋਈ ਵੀ | ਨਹੀਂ | ਕਿਸੇ | ਦੀ | ਆਸਰਾ, ਸਹਾਰਾ |

*...ਮਾਤਾ, ਪਿਤਾ, ਲੋਗ, ਪੁੱਤਰ ਅਤੇ ਪਤਨੀ ਇਨ੍ਹਾਂ ਵਿਚੋਂ ਕੋਈ ਵੀ ਕਿਸੇ ਦਾ ਆਸਰਾ ਨਹੀਂ ਹੈ।...*

| | | | | |
|---|---|---|---|---|
| **ਸਿਰਿ**(*ਸਿਰ*) | **ਸਿਰਿ**(*ਸਿਰ*) | **ਰਿਜਕੁ**(*ਰਿਜ਼ਕ*) | **ਸੰਬਾਹੇ** | **ਠਾਕੁਰੁ,**(*ਠਾਕੁਰ*) |
| ਸਿਰ ਤੇ | ਸਿਰ ਤੇ | ਰੋਜ਼ੀ | ਪਹੁੰਚਾਂਦਾ ਹੈ, ਦਿੰਦਾ ਹੈ | ਮਾਲਕ, ਸੁਆਮੀ |

| | | | |
|---|---|---|---|
| **ਕਾਹੇ** | **ਮਨ** | **ਭਉ** | **ਕਰਿਆ** ॥੨॥ |
| ਕਿਉਂ | ਚਿਤ ਵਿਚ | ਡਰ, ਫਿਕਰ | ਕਰਦਾ ਹੈਂ |

*...ਹੇ ਮਨ! (ਤੂੰ) ਕਿਉਂ ਫਿਕਰ ਕਰਦਾ ਹੈਂ, ਜਗਤ ਦਾ ਮਾਲਕ ਹਰ ਸਿਰ ਲਈ, ਭਾਵ ਹਰ ਇਕ ਜੀਵ ਵਾਸਤੇ ਰਿਜ਼ਕ ਪਹੁੰਚਾਉਂਦਾ ਹੈ।...*

| | | | | |
|---|---|---|---|---|
| **ਊਡੇ** | **ਊਡਿ**(*ਉਡ*) | **ਆਵੈ** | **ਸੈ** | **ਕੋਸਾ,**(*ਕੋਸਾਂ*) |
| ਉਡ | ਉਡਕੇ | ਆਉਂਦੀਆਂ | ਸੈਂਕੜੇ | ਕੋਹਾਂ |
| **ਤਿਸੁ**(*ਤਿਸ*) | **ਪਾਛੈ** | **ਬਚਰੇ** | **ਛਰਿਆ** ॥ | |
| ਤਿਨ੍ਹਾਂ | ਪਿੱਛੇ | ਬੱਚੇ | ਛੱਡੇ ਹੋਏ | |

*...(ਕੂੰਜ) ਸੈਂਕੜੇ ਕੋਹਾਂ ਤੋਂ ਉਡ ਕੇ ਆਉਂਦੀ ਹੈ, ਉਸਨੇ ਪਿੱਛੇ ਨਿੱਕੇ ਨਿੱਕੇ ਬੱਚੇ ਛੱਡੇ ਹੁੰਦੇ ਹਨ...*

| | | | | |
|---|---|---|---|---|
| **ਤਿਨ**(ਤਿਨ੍ਹ) | **ਕਵਣੁ**(ਕਵਣ) | **ਖਲਾਵੈ** | **ਕਵਣੁ**(ਕਵਣ) | **ਚੁਗਾਵੈ,** |
| ਤਿਨ੍ਹਾਂ | ਕੌਣ | ਖਲਾਉਂਦੈ | ਕੌਣ | ਚੋਗਾ ਦਿੰਦੈ |

| | | | |
|---|---|---|---|
| **ਮਨ** | **ਮਹਿ**(ਮਹਿਂ) | **ਸਿਮਰਨੁ**(ਸਿਮਰਨ) | **ਕਰਿਆ ॥੩॥** |
| ਚਿੱਤ | ਵਿਚ | ਧਿਆਂਨ | ਕਰਦੀ ਹੈ |

***...ਉਨ੍ਹਾਂ ਨੂੰ ਕੌਣ ਖਲਾਉਂਦਾ ਹੈ, ਕੌਣ ਚੋਗਾ ਦਿੰਦਾ ਹੈ?(ਭਾਵ ਕੋਈ ਨਹੀਂ, ਉਹ ਕੂੰਜ) ਆਪਣੇ ਚਿੱਤ ਵਿਚ ਉਨ੍ਹਾਂ ਬੱਚਿਆਂ ਦਾ ਧਿਆਨ ਧਾਰੀ ਰਖਦੀ ਹੈ।(ਇਸ ਸਿਮਰਨ ਰਾਹੀਂ ਹੀ ਉਨ੍ਹਾਂ ਬੱਚੜਿਆਂ ਦੀ ਪਾਲਣਾ ਹੁੰਦੀ ਰਹਿੰਦੀ ਹੈ।)...***

| | | | | |
|---|---|---|---|---|
| **ਸਭਿ**(ਸਭ) | **ਨਿਧਾਨ** | **ਦਸ** | **ਅਸਟ**(ਅਸ਼ਟ) | **ਸਿਧਾਨ** |
| ਸਾਰੇ | ਖਜ਼ਾਨੇ | ਦਸ(ਗਿਣਤੀ ਦੇ) | ਅੱਠ | ਸਿੱਧੀਆਂ |

| | | | |
|---|---|---|---|
| **ਠਾਕੁਰ** | **ਕਰ** | **ਤਲ** | **ਧਰਿਆ ॥** |
| ਮਾਲਕ, ਸੁਆਮੀ | ਹੱਥ | ਤਲੀਆਂ | ਧਰੀਆਂ |

***...ਮਾਲਕ ਨੇ ਸਰਬੱਤ ਖਜ਼ਾਨੇ ਅਤੇ (ਦਸ+ਅੱਠ) ਅਠਾਰਾਂ ਸਿੱਧੀਆਂ (ਪ੍ਰਭੂ ਦੀ ਯਾਦ ਵਿਚ ਜਿਊਣ ਵਾਲਿਆਂ ਦੇ) ਹੱਥਾਂ ਦੀਆਂ ਤਲੀਆਂ ਤੇ ਧਰੇ ਹੋਏ ਹਨ।...***

| | | | | |
|---|---|---|---|---|
| **ਜਨ** | **ਨਾਨਕ,** | **ਬਲਿ**(ਬਲ) | **ਬਲਿ**(ਬਲ) | **ਸਦ** |
| ਸੇਵਕ, ਦਾਸ | ਹੇ ਨਾਨਕ! | ਬਲਿਹਾਰ, ਸਦਕੇ | ਬਲਿਹਾਰ, ਸਦਕੇ | ਸਦਾ |

| | |
|---|---|
| **ਬਲਿ**(ਬਲ) | **ਜਾਈਐ,** |
| ਬਲਿਹਾਰ, ਸਦਕੇ | ਹੋਈਏ |

| | | | |
|---|---|---|---|
| **ਤੇਰਾ** | **ਅੰਤੁ**(ਅੰਤ) | **ਨ**(ਨਾ) | **ਪਾਰਾਵਰਿਆ ॥੪॥੫॥** |
| ਤੁਹਾਡਾ | ਪਾਰ, ਹੱਦ | ਨਹੀਂ | ਪਾਰਾਵਾਰ, ਵਿਸਥਾਰ |

***...ਹੇ ਦਾਸ ਨਾਨਕ! ਸਦਾ(ਉਸ ਪਰਵਦਗਾਰ) ਤੋਂ ਕੁਰਬਾਨ ਕੁਰਬਾਨ ਕੁਰਬਾਨ ਜਾਈਏ, (ਮਾਲਕ ਜੀ) ਤੇਰੇ ਵਿਸਥਾਰ ਭਾਵ ਤੇਰੀ ਬੇਅੰਤਤਾ ਦਾ ਅੰਤ ਨਹੀਂ ਪਾਇਆ ਜਾ ਸਕਦਾ।***

| | | | | | |
|---|---|---|---|---|---|
| **ਰਾਗੁ**(ਰਾਗ) | **ਆਸਾ,** | **ਮਹਲਾ**(ਮਹਿਲਾ) | **੪,**(ਚੌਥਾ) | **ਸੋ** | **ਪੁਰਖੁ**(ਪੁਰਖ) |
| ਸੁਰ ਪ੍ਰਬੰਧ | ਰਾਗ ਦਾ ਨਾਮ | ਪਾਤਸ਼ਾਹੀ | ਚੌਥੀ | ਉਹ | ਪੁਰਖ |

| | |
|---|---|
| **ੴ** *(ਇਕ ਓਅੰਕਾਰ)* | **ਸਤਿ** *(ਸੱਤ)* |
| ਇਕ ਪਰਮ-ਆਤਮਾ (ਓਅੰਕਾਰ) ਨਿਰੰਤਰ ਸਰਬ ਵਿਆਪਕ ਹੈ। | (ਪਰਮਾਤਮ ਹੋਂਦ) ਸਦਾ ਸੱਚ ਹੈ |

| | |
|---|---|
| **ਗੁਰ** | **ਪ੍ਰਸਾਦਿ ॥** *(ਪ੍ਰਸਾਦ)* |
| ਗਿਆਨਮਈ ਗੁਰੂ ਸਰੂਪ (ਓਅੰਕਾਰ) | ਕਿਰਪਾ ਸਰੂਪ ਓਅੰਕਾਰ (ਗੁਰੂ ਰਾਹੀਂ) ਕਿਰਪਾ ਕਰਦਾ |

***ਓਅੰਕਾਰ (ਪਰਮਾਤਮਾ) ਇਕ ਤੇ ਕੇਵਲ ਇਕ ਹੈ। ਓਅੰਕਾਰ ਦੇ ਸਰੂਪ ਦੀ ਹੋਂਦ (ਸਦੀਵ-ਕਾਲ ਤੋਂ) ਹੈ। ਗੁਰੂ ਸਰੂਪ ਓਅੰਕਾਰ ਆਪਣੀ ਕ੍ਰਿਪਾ-ਦ੍ਰਿਸ਼ਟੀ ਰਾਹੀਂ ਸਾਧਕ ਨੂੰ ਨਿਹਾਲ ਨਿਹਾਲ ਕਰ ਦਿੰਦੇ ਹਨ।***

| | | |
|---|---|---|
| **ਸੋ** | **ਪੁਰਖੁ** *(ਪੁਰਖ)* | **ਨਿਰੰਜਨੁ,** *(ਨਿਰੰਜਨ)* |
| ਉਹ | ਪੁਰਖ,ਪ੍ਰਭੂ | ਨਿਰ=ਬਿਨਾਂ ਅੰਜਨ=ਕਾਲਖ਼, ਮਾਇਆ ਦੇ ਪ੍ਰਭਾਵ ਤੋਂ ਬਿਨਾਂ |

| | | |
|---|---|---|
| **ਹਰਿ** *(ਹਰ)* | **ਪੁਰਖੁ** *(ਪੁਰਖ)* | **ਨਿਰੰਜਨੁ,** *(ਨਿਰੰਜਨ)* |
| ਹਰੀ, ਪ੍ਰਭੂ | ਪੁਰਖ | ਮਾਇਆ ਤੋਂ ਪਰ੍ਹੇ |

| | | | |
|---|---|---|---|
| **ਹਰਿ** *(ਹਰ)* | **ਅਗਮਾ** | **ਅਗਮ** | **ਅਪਾਰਾ ॥** |
| ਹਰੀ, ਪ੍ਰਭੂ | ਅਪਹੁੰਚ | ਅਪਹੁੰਚ | ਅਪਾਰ, ਜਿਸਦੀ ਪਾਰਲੀ ਹੱਦ ਨਾ ਲੱਭ ਸਕੇ, ਬੇਅੰਤ |

***...ਉਹ ਪ੍ਰਭੂ, ਮਾਇਆ ਦੇ ਪ੍ਰਭਾਵ ਤੋਂ ਉਪਰ ਹੈ। ਉਹ ਪਰਮਾਤਮਾ ਮਾਇਆਵੀ ਪ੍ਰਭਾਵ ਤੋਂ ਪਵਿੱਤਰ ਹੈ। ਅਕਾਲ-ਪੁਰਖ ਅਪਹੁੰਚ ਅਤੇ ਬੇਅੰਤ ਹੈ।..***

| | | | |
|---|---|---|---|
| **ਸਭਿ** *(ਸਭ)* | **ਧਿਆਵਹਿ,** *(ਧਿਆਵਹਿਂ)* | **ਸਭਿ** *(ਸਭ)* | **ਧਿਆਵਹਿ, (ਧਿਆਵਹਿਂ)** |
| ਸਾਰੇ | ਧਿਆਉਂਦੇ | ਸਾਰੇ | ਸਿਮਰਦੇ |

| | | | | |
|---|---|---|---|---|
| **ਤੁਧੁ** *(ਤੁਧ)* | **ਜੀ ,** | **ਹਰਿ** *(ਹਰ)* | **ਸਚੇ** | **ਸਿਰਜਣਹਾਰਾ ॥** |
| ਤੈਨੂੰ | ਜੀਓ | ਹਰੀ, ਪ੍ਰਭੂ | ਸਦਾ-ਸਥਿਰ ਰਹਿਣ ਵਾਲੇ | ਸਿਰਜਨਾ ਕਰਨ ਵਾਲਾ |

***...ਹੇ (ਬ੍ਰਹਿਮੰਡ ਦੀ ਸਿਰਜਨਾ) ਕਰਨ ਵਾਲੇ ਸਦਾ-ਸਥਿਰ ਪ੍ਰਭੂ! ਤੈਨੂੰ ਸਾਰੇ ਸਿਮਰਦੇ ਹਨ।...***

| | | | |
|---|---|---|---|
| **ਸਭਿ** *(ਸਭ)* | **ਜੀਅ** | **ਤੁਮਾਰੇ** *(ਤੁਮ੍ਹਾਰੇ)* | **ਜੀ,** |
| ਸਾਰੇ | ਜੀਵ | ਤੁਹਾਡੇ | ਜੀਓ |

| | | | |
|---|---|---|---|
| **ਤੂੰ** | **ਜੀਆ** *(ਜੀਆਂ)* | **ਕਾ** | **ਦਾਤਾਰਾ ॥** |
| ਤੁਸੀਂ | ਜੀਵਾਂ | ਦਾ | ਦਾਤਾਂ ਦੇਣ ਵਾਲਾ, ਰਿਜ਼ਕ ਦਾਤਾ |

***...(ਹੇ ਕਰਤਾ ਪੁਰਖ ਜੀਓ! ਸ੍ਰਿਸ਼ਟੀ ਦੇ) ਸਾਰੇ ਜੀਵ ਤੁਹਾਡੇ ਹਨ, ਤੁਸੀਂ ਸਾਰੇ ਜੀਵਾਂ ਦੇ ਰਿਜ਼ਕ ਦਾਤਾ ਹੋ।...***

| **ਹਰਿ***(ਹਰ)* | **ਧਿਆਵਹੁ** | **ਸੰਤਹੁ** | **ਜੀ,** | **ਸਭਿ***(ਸਭ)* | **ਦੂਖ** | **ਵਿਸਾਰਣ ਹਾਰਾ** ॥ |
|---|---|---|---|---|---|---|
| ਹਰੀ, ਪ੍ਰਭੂ | ਸਿਮਰੋ | ਸੰਤ ਜਨੋ | ਜੀਓ | ਸਾਰੇ | ਦੁੱਖਾਂ ਨੂੰ | ਦੂਰ ਕਰਨ ਵਾਲਾ |

***...ਹੇ ਸੰਤ ਜਨੋ! ਪ੍ਰਭੂ ਪਿਆਰਿਓ! ਹਰੀ ਪ੍ਰਭੂ ਨੂੰ ਸਿਮਰੋ, ਉਹ ਸਭ ਦੁਖ ਕਲੇਸ਼ਾਂ ਦਾ ਨਿਵਾਰਣ ਹਾਰ ਹੈ।...***

| **ਹਰਿ***(ਹਰ)* | **ਆਪੇ** | **ਠਾਕੁਰੁ,***(ਠਾਕੁਰ)* | **ਹਰਿ***(ਹਰ)* | **ਆਪੇ** |
|---|---|---|---|---|
| ਹਰੀ, ਪ੍ਰਭੂ | ਆਪ ਹੀ | ਮਾਲਕ, ਸੁਆਮੀ | ਹਰੀ, ਪ੍ਰਭੂ | ਆਪ ਹੀ |

| **ਸੇਵਕੁ***(ਸੇਵਕ)* | **ਜੀ,** | **ਕਿਆ** | **ਨਾਨਕ,** | **ਜੰਤ** | **ਵਿਚਾਰਾ** ॥੧॥ |
|---|---|---|---|---|---|
| ਸੇਵਾ ਕਰਨ ਵਾਲਾ | ਜੀਓ | ਕੀ | ਹੇ ਨਾਨਕ! | ਜੀਵ ਜੰਤੂ | ਵਿਚਾਰੇ, ਨਿਤਾਣੇ |

***...ਹਰੀ ਪ੍ਰਭੂ ਆਪ ਹੀ(ਸ੍ਰਿਸ਼ਟੀ ਦੇ) ਜੀਵਾਂ ਦਾ ਮਾਲਕ ਹੈ, ਅਤੇ ਆਪ ਹੀ ਉਨ੍ਹਾਂ ਦਾ ਸੇਵਕ (ਵੀ)ਹੈ, ਹੇ ਨਾਨਕ! ਉਸ (ਪ੍ਰਭੂ ਤੋਂ ਬਗੈਰ ਸ੍ਰਿਸ਼ਟੀ ਦੇ) ਜੀਵ ਵਿਚਾਰੇ ਕੀ ਹਨ?(ਭਾਵ ਕੁਝ ਵੀ ਨਹੀਂ)...***

| **ਤੂੰ** | **ਘਟ** | **ਘਟ** | **ਅੰਤਰਿ,***(ਅੰਤਰ)* | **ਸਰਬ** | **ਨਿਰੰਤਰਿ***(ਨਿਰੰਤਰ)* | **ਜੀ** |
|---|---|---|---|---|---|---|
| ਤੁਸੀਂ | ਸਰੀਰ | ਸਰੀਰ | ਵਿਚ | ਸਾਰਿਆਂ | ਇਕ ਰਸ, ਲਗਾਤਾਰ | ਜੀਓ! |

| **ਹਰਿ***(ਹਰ)* | **ਏਕੋ** | **ਪੁਰਖੁ***(ਪੁਰਖ)* | **ਸਮਾਣਾ** ॥ |
|---|---|---|---|
| ਹਰੀ ਪ੍ਰਭੂ | ਇਕੋ | ਪੁਰਖ | ਸਮਾਇਆ ਹੋਇਆ |

***...(ਹੇ ਕਰਤਾ ਪੁਰਖ ਜੀਓ!) ਤੁਸੀਂ (ਸ੍ਰਿਸ਼ਟੀ ਦੇ) ਸਾਰੇ (ਜੀਵਾਂ ਦੇ) ਘਟ ਘਟ ਵਿਚ ਨਿਰੰਤਰ ਵਿਆਪਕ ਹੋ। ਇੱਕੋ ਹਰੀ ਪੁਰਖ ਹੀ(ਸਭ ਜੀਵਾਂ ਵਿਚ) ਸਮਾਇਆ ਹੋਇਆ ਹੈ।...***

| **ਇਕਿ***(ਇਕ)* | **ਦਾਤੇ,** | **ਇਕਿ***(ਇਕ)* | **ਭੇਖਾਰੀ** | **ਜੀ,** |
|---|---|---|---|---|
| ਕਈ ਇਕ | ਦਾਤਾਂ ਦੇਣ ਵਾਲੇ | ਕਈ ਇਕ | ਮੰਗਤੇ | ਜੀਓ |

| **ਸਭਿ***(ਸਭ)* | **ਤੇਰੇ** | **ਚੋਜ** | **ਵਿਡਾਣਾ** ॥ |
|---|---|---|---|
| ਸਾਰੇ | ਤੁਹਾਡੇ | ਕੌਤਕ | ਅਸਚਰਜ |

***...(ਤੇਰੀ ਇਸ ਸਾਜੀ ਹੋਈ ਸ੍ਰਿਸ਼ਟੀ ਵਿਚ, ਜਿਸ ਵਿਚ ਤੂੰ ਵਿਆਪਕ ਹੈਂ) ਕਈ ਦਾਤਾਂ ਦੇਣ ਵਾਲੇ ਹਨ, ਅਤੇ ਕਈ ਮੰਗਤੇ ਹਨ। (ਹੇ ਪ੍ਰਭੂ!) ਇਹ ਤੇਰਾ ਹੀ ਅਸਚਰਜ ਕੌਤਕ ਹੈ।...***

| **ਤੂੰ** | **ਆਪੇ** | **ਦਾਤਾ,** | **ਆਪੇ** | **ਭੁਗਤਾ** | **ਜੀ,** |
|---|---|---|---|---|---|
| ਤੁਸੀਂ | ਆਪ ਹੀ | ਦਾਤਾਂ ਦੇਣ ਵਾਲਾ | ਆਪ ਹੀ | ਵਰਤਣ ਵਾਲਾ | ਜੀਓ |

| | | | | | |
|---|---|---|---|---|---|
| **ਹਉ**(*ਹਉਂ*) | **ਤੁਧੁ**(*ਤੁਧ*) | **ਬਿਨੁ,**(*ਬਿਨ*) | **ਅਵਰੁ**(*ਅਵਰ*) | **ਨ**(*ਨਾ*) | **ਜਾਣਾ** ॥ |
| ਮੈਂ | ਤੇਰੇ | ਬਿਨਾਂ | ਕੋਈ ਹੋਰ | ਨਹੀਂ | ਜਾਣਦਾ |

***...(ਹੇ ਪ੍ਰਭੂ) ਤੂੰ ਆਪ ਹੀ ਦਾਤਾਂ ਦੇਣ ਵਾਲਾ ਹੈਂ ਅਤੇ ਆਪ ਹੀ ਉਨ੍ਹਾਂ ਨੂੰ ਵਰਤਣ ਵਾਲਾ ਹੈਂ। ਮੈਂ ਤੇਰੇ ਬਿਨਾਂ ਕਿਸੇ ਹੋਰ (ਸ਼ਕਤੀ) ਨੂੰ ਨਹੀਂ ਜਾਣਦਾ।...***

| | | | | |
|---|---|---|---|---|
| **ਤੂੰ** | **ਪਾਰਬ੍ਰਹਮੁ**(*ਪਾਰਬ੍ਰਹਮ*) | **ਬੇਅੰਤੁ**(*ਬੇਅੰਤ*) | **ਬੇਅੰਤੁ**(*ਬੇਅੰਤ*) | **ਜੀ ,** |
| ਤੁਸੀਂ | ਅਕਾਲ ਪੁਰਖ | ਅੰਤ ਤੋਂ ਬਿਨਾਂ | ਅੰਤ ਤੋਂ ਬਿਨਾਂ | ਜੀਓ |

| | | | | |
|---|---|---|---|---|
| **ਤੇਰੇ** | **ਕਿਆ** | **ਗੁਣ** | **ਆਖਿ**(*ਆਖ*) | **ਵਖਾਣਾ** ॥ |
| ਤੁਹਾਡੇ | ਕਿਹੜੇ | ਚੰਗਿਆਈਆਂ | ਕਹਿਕੇ | ਦਸਾਂ |

***...(ਹੇ) ਆਕਲ-ਪੁਰਖ ਜੀ। ਤੂੰ ਬੇਅੰਤ ਬੇਅੰਤ ਹੈ, (ਮੈਂ) ਤੇਰੇ ਕਿਹੜੇ ਕਿਹੜੇ ਗੁਣ ਕਹਿਕੇ ਵਰਨਣ ਕਰਾਂ।...***

| | | | | | |
|---|---|---|---|---|---|
| **ਜੋ** | **ਸੇਵਹਿ,**(*ਸੇਵਹਿੰ*) | **ਜੋ** | **ਸੇਵਹਿ**(*ਸੇਵਹਿੰ*) | **ਤੁਧੁ**(*ਤੁਧ*) | **ਜੀ,** |
| ਜਿਹੜੇ | ਸਿਮਰਦੇ | ਜਿਹੜੇ | ਸਿਮਰਦੇ | ਤੈਨੂੰ | ਜੀ |

| | | | |
|---|---|---|---|
| **ਜਨੁ**(*ਜਨ*) | **ਨਾਨਕੁ**(*ਨਾਨਕ*) | **ਤਿਨ**(*ਤਿਨ੍ਹ*) | **ਕੁਰਬਾਣਾ** ॥੨॥ |
| ਦਾਸ, ਸੇਵਕ | ਨਾਨਕ | ਤਿਨ੍ਹਾਂ ਤੋਂ | ਕੁਰਬਾਨ, ਬਲਿਹਾਰ, ਸਦਕੇ |

***...(ਹੇ ਅਕਾਲ ਪੁਰਖ) ਜੀ ਜਿਹੜੇ(ਜੀਵ) ਤੈਨੂੰ ਸਿਮਰਦੇ ਹਨ ਤੇਰਾ ਚਿੰਤਨ ਕਰਦੇ ਹਨ, ਦਾਸ ਨਾਨਕ ਉਨ੍ਹਾਂ ਤੋਂ ਬਲਿਹਾਰ ਬਲਿਹਾਰ ਜਾਂਦਾ ਹੈ।...***

| | | | |
|---|---|---|---|
| **ਹਰਿ**(*ਹਰ*) | **ਧਿਆਵਹਿ,**(*ਧਿਆਵਹਿੰ*) | **ਹਰਿ**(*ਹਰ*) | **ਧਿਆਵਹਿ**(*ਧਿਆਵਹਿੰ*) |
| ਹਰੀ ਪ੍ਰਭੂ | ਧਿਆਉਂਦੇ | ਹਰੀ ਪ੍ਰਭੂ | ਧਿਆਉਂਦੇ |

| | | | |
|---|---|---|---|
| **ਤੁਧੁ**(*ਤੁਧ*) | **ਜੀ,** | **ਸੇ** | **ਜਨ** |
| ਤੈਨੂੰ | ਜੀਓ | ਉਹ | ਜੀਵ, ਲੋਕ |

| | | |
|---|---|---|
| **ਜੁਗ** | **ਮਹਿ**(*ਮਹਿੰ*) | **ਸੁਖਵਾਸੀ** ॥ |
| ਯੁਗ, ਸਮਾਂ | ਵਿਚ | ਸੁਖੀ ਵਸਣ ਵਾਲੇ |

***...(ਹੇ) ਹਰੀ ਪ੍ਰਭੂ ਜੀ। (ਜੋ ਜੀਵ) ਤੈਨੂੰ ਧਿਆਉਂਦੇ ਅਤੇ ਸਿਮਰਦੇ ਹਨ ਉਹ ਜੀਵ (ਜ਼ਿੰਦਗੀ ਦੇ) ਸਮੇਂ ਵਿਚ ਸੁੱਖੀ ਵਸਦੇ ਹਨ।...***

| | | | | | | |
|---|---|---|---|---|---|---|
| **ਸੇ** | **ਮੁਕਤੁ,**(ਮੁਕਤ) | **ਸੇ** | **ਮੁਕਤੁ**(ਮੁਕਤ) | **ਭਏ,** | **ਜਿਨ** (ਜਿਨ੍ਹ) | **ਹਰਿ**(ਹਰ) |
| ਉਹ | ਨਿਰਬੰਧਨ, ਅਜ਼ਾਦ | ਉਹ | ਨਿਰਬੰਧਨ | ਹੋਏ | ਜਿਨ੍ਹਾਂ ਨੇ | ਹਰੀ ਪ੍ਰਭੂ |

| | | | | | | |
|---|---|---|---|---|---|---|
| **ਧਿਆਇਆ** | **ਜੀ** | **ਤਿਨ** | **ਤੂਟੀ** | **ਜਮ** | **ਕੀ** | **ਫਾਸੀ ॥** |
| ਸਿਮਰਿਆ | ਜੀਓ | ਤਿਨ੍ਹਾਂ ਦੀ | ਟੁੱਟ ਗਈ | ਜਮਾਂ | ਦੀ | ਫਾਹੀ |

***...(ਜਿਨ੍ਹਾਂ ਧਰਮ-ਸਾਧਕਾਂ ਨੇ) ਹਰੀ ਪ੍ਰਭੂ ਦਾ ਨਾਮ ਸਿਮਰਿਆ ਹੈ ਜੀ,(ਉਹ ਸੰਸਾਰ ਦੇ ਮਾਇਕ) ਬੰਧਨਾਂ ਤੋਂ ਮੁਕਤ ਹੋ ਗਏ ਅਤੇ ਉਨ੍ਹਾਂ ਦੀ ਜਮ-ਫਾਸੀ(ਆਤਮਿਕ ਮੌਤ ਦੀ ਫਾਹੀ) ਟੁੱਟ ਗਈ ਹੈ।...***

| | | | | | | |
|---|---|---|---|---|---|---|
| **ਜਿਨ**(ਜਿਨ੍ਹ) | **ਨਿਰਭਉ,** | **ਜਿਨ**(ਜਿਨ੍ਹ) | **ਹਰਿ**(ਹਰ) | **ਨਿਰਭਉ** | **ਧਿਆਇਆ** | **ਜੀ,** |
| ਜਿਸਨੇ | ਨਿਡਰ, ਬੇਖ਼ੌਫ਼ | ਜਿਸਨੇ | ਹਰੀ, ਪ੍ਰਭੂ | ਨਿਡਰ, ਬੇਖ਼ੌਫ਼ | ਸਿਮਰਿਆ | ਜੀਓ |

| | | | | |
|---|---|---|---|---|
| **ਤਿਨ**(ਤਿਨ੍ਹ) | **ਕਾ** | **ਭਉ** | **ਸਭੁ**(ਸਭ) | **ਗਵਾਸੀ ॥** |
| ਤਿਨ੍ਹਾਂ | ਦਾ | ਡਰ, ਭੈ | ਸਾਰਾ | ਦੂਰ ਕਰ ਦਿੰਦਾ ਹੈ |

***...ਜਿਸਨੇ (ਵੀ) ਨਿਰਭਉ ਹਰੀ ਪ੍ਰਭੂ ਨੂੰ ਸਿਮਰਿਆ ਹੈ ਜੀ, ਉਸਦੇ ਸਾਰੇ ਡਰ ਭੈਅ (ਪ੍ਰਭੂ) ਦੂਰ ਕਰ ਦਿੰਦਾ ਹੈ।...***

| | | | | | |
|---|---|---|---|---|---|
| **ਜਿਨ**(ਜਿਨ੍ਹ) | **ਸੇਵਿਆ** | **ਜਿਨ**(ਜਿਨ੍ਹ) | **ਸੇਵਿਆ** | **ਮੇਰਾ** | **ਹਰਿ**(ਹਰ) |
| ਜਿਸਨੇ | ਪੂਜਿਆ,ਅਰਾਧਿਆ | ਜਿਸਨੇ | ਪੂਜਿਆ, ਅਰਾਧਿਆ | ਆਪਣਾ | ਹਰੀ,ਪ੍ਰਭੂ |

| | | | | | |
|---|---|---|---|---|---|
| **ਜੀ,** | **ਤੇ** | **ਹਰਿ**(ਹਰ) | **ਹਰਿ**(ਹਰ) | **ਰੂਪਿ**(ਰੂਪ) | **ਸਮਾਸੀ ॥** |
| ਜੀਓ | ਉਹ | ਹਰੀ, ਪ੍ਰਭੂ | ਹਰੀ, ਪ੍ਰਭੂ | ਸਰੂਪ ਵਿਚ, | ਸਮਾ ਜਾਂਦਾ, ਲੀਨ ਹੋ ਜਾਂਦਾ |

***...ਜਿਸਨੇ (ਵੀ) ਮੇਰੇ ਹਰੀ ਪ੍ਰਭੂ ਨੂੰ ਅਰਾਧਿਆ ਹੈ, ਉਹ ਹਰੀ ਪ੍ਰਭੂ ਦੇ ਸਰੂਪ ਵਿਚ ਹੀ ਅਭੇਦ ਹੋ ਜਾਂਦਾ ਹੈ।...***

| | | | | | | | |
|---|---|---|---|---|---|---|---|
| **ਸੇ** | **ਧੰਨੁ,**(ਧੰਨ) | **ਸੇ** | **ਧੰਨੁ,**(ਧੰਨ) | **ਜਿਨ** | **ਹਰਿ**(ਹਰ) | **ਧਿਆਇਆ** | **ਜੀ,** |
| ਉਹ | ਸਲਾਹੁਣਯੋਗ | ਉਹ | ਸਲਾਹੁਣਯੋਗ | ਜਿਨ੍ਹਾਂ ਨੇ | ਹਰੀ ਪ੍ਰਭੂ | ਸਿਮਰਿਐ | ਜੀਓ |

| | | | | |
|---|---|---|---|---|
| **ਜਨੁ**(ਜਨ) | **ਨਾਨਕੁ**(ਨਾਨਕ) | **ਤਿਨ** | **ਬਲਿ**(ਬਲ) | **ਜਾਸੀ ॥੩॥** |
| ਦਾਸ | (ਸਤਿਗੁਰੂ)ਨਾਨਕ | ਤਿਨ੍ਹਾਂ ਤੋਂ | ਕੁਰਬਾਨ, ਬਲਿਹਾਰ | ਜਾਂਦਾ ਹੈ। |

***...ਉਹ ਧੰਨਤਾ ਯੋਗ ਹਨ ਜੀ, ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਸਿਮਰਿਆ ਹੈ। ਦਾਸ ਨਾਨਕ, ਉਨ੍ਹਾਂ ਤੋਂ ਬਲਿਹਾਰ ਬਲਿਹਾਰ ਜਾਂਦਾ ਹੈ।...***

| | | | | | |
|---|---|---|---|---|---|
| **ਤੇਰੀ** | **ਭਗਤਿ***(ਭਗਤ)*, | **ਤੇਰੀ** | **ਭਗਤਿ***(ਭਗਤ)* | **ਭੰਡਾਰ** | **ਜੀ,** |
| ਤੁਹਾਡੀ | ਭਗਤੀ, ਉਪਾਸ਼ਨਾ | ਤੁਹਾਡੀ | ਭਗਤੀ, ਉਪਾਸ਼ਨਾ | ਖਜ਼ਾਨੇ | ਜੀਓ |

| | | |
|---|---|---|
| **ਭਰੇ** | **ਬਿਅੰਤ***(ਬੇਅੰਤ)* | **ਬੇਅੰਤਾ ॥** |
| ਭਰਪੂਰ | ਅਣਗਿਣਤ | ਬੇਅੰਤ(ਪ੍ਰਭੂ) |

***...ਹੇ ਬੇਅੰਤ ਪ੍ਰਭੂ ਜੀ ! ਤੇਰੀ ਭਗਤੀ ਦੇ ਅਣਗਿਣਤ ਖਜ਼ਾਨੇ ਭਰੇ ਪਏ ਹਨ।...***

| | | | | |
|---|---|---|---|---|
| **ਤੇਰੇ** | **ਭਗਤ,** | **ਤੇਰੇ** | **ਭਗਤ,** | **ਸਲਾਹਨਿ***(ਸਲਾਹਨ)* |
| ਤੁਹਾਡੇ | ਭਗਤੀ ਕਰਨ ਵਾਲੇ | ਤੁਹਾਡੇ | ਭਗਤੀ ਕਰਨ ਵਾਲੇ | ਸਰਾਹਨਾ, ਸਿਫ਼ਤ ਸਲਾਹ |

| | | | | | |
|---|---|---|---|---|---|
| **ਤੁਧੁ***(ਤੁਧ)* | **ਜੀ,** | **ਹਰਿ***(ਹਰ)* | **ਅਨਿਕ** | **ਅਨੇਕ** | **ਅਨੰਤਾ ॥** |
| ਤੈਨੂੰ | ਜੀਓ | ਹਰੀ, ਪ੍ਰਭੂ | ਅਨੇਕਾਂ | ਬੇਅੰਤ | ਅਨੰਤ |

***...ਹੇ ਹਰੀ ਪ੍ਰਭੂ ਜੀਓ ! ਅਨੰਤ ਭਗਤ, ਅਨੇਕਾਂ ਅਨੇਕਾਂ ਵਾਰ ਤੇਰੀ ਸਿਫ਼ਤ ਸਲਾਹ ਕਰ ਰਹੇ ਹਨ।..***

| | | | |
|---|---|---|---|
| **ਤੇਰੀ** | **ਅਨਿਕ,** | **ਤੇਰੀ** | **ਅਨਿਕ,** |
| ਤੁਹਾਡੀ | ਅਨੇਕਾਂ,ਬੇਅੰਤ | ਤੁਹਾਡੀ | ਅਨੇਕਾਂ,ਬੇਅੰਤ |

| | | | |
|---|---|---|---|
| **ਕਰਹਿ***(ਕਰਹਿੰ)* | **ਹਰਿ***(ਹਰ)* | **ਪੂਜਾ** | **ਜੀ,** |
| ਕਰਦੇ ਹਨ | ਹਰੀ, ਪ੍ਰਭੂ | ਅਰਾਧਨਾ | ਜੀਓ |

| | | | |
|---|---|---|---|
| **ਤਪੁ***(ਤਪ)* | **ਤਾਪਹਿ,***(ਤਾਪਹਿੰ)* | **ਜਪਹਿ***(ਜਪਹਿੰ)* | **ਬੇਅੰਤਾ ॥** |
| ਤਪੱਸਿਆ | ਤਪਾਉਂਦੇ, ਸਾਧਦੇ | ਜਪਦੇ ਹਨ | ਬੇਅੰਤ |

***...(ਹੇ ਪ੍ਰਭ ਜੀ ! ਅਣਗਿਣਤ ਧਰਮ-ਸਾਧਕ) ਬੇਅੰਤ ਬੇਅੰਤ ਵਾਰ ਤੇਰੀ ਅਰਾਧਨਾ ਕਰਦੇ ਹਨ, ਤਪ ਸਾਧਦੇ ਹਨ, ਤੇਰਾ ਬੇਅੰਤ ਨਾਮ ਜਪਦੇ ਹਨ।***

| | | | | |
|---|---|---|---|---|
| **ਤੇਰੇ** | **ਅਨੇਕ,** | **ਤੇਰੇ** | **ਅਨੇਕ,** | **ਪੜਹਿ***(ਪੜਹਿੰ)* |
| ਤੁਹਾਡੇ | ਅਣਗਿਣਤ | ਤੁਹਾਡੇ | ਅਣਗਿਣਤ | ਪੜ੍ਹਦੇ ਹਨ |

| | | |
|---|---|---|
| **ਬਹੁ** | **ਸਿਮ੍ਰਿਤਿ***(ਸਿਮ੍ਰਿਤ)* | **ਸਾਸਤ***(ਸ਼ਾਸਤ)* |
| ਬਹੁਤ | ਸਿਮਰਤੀਆਂ | ਸ਼ਾਸਤਰ (ਸਾਂਖ,ਯੋਗ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਵੇਦਾਂਤ) |

| | | | |
|---|---|---|---|
| **ਜੀ,** | **ਕਰਿ***(ਕਰ)* | **ਕਿਰਿਆ** | **ਖਟੁ***(ਖਟ)* |
| ਜੀਓ | ਕਰਕੇ | ਧਾਰਮਿਕ ਸੰਸਕਾਰ | ਛੇ |

**ਕਰਮ**
ਕੰਮ (ਮੰਨੂ ਸਿਮਰਤੀ ਅਨੁਸਾਰ ਛੇ ਕਰਮ ਹਨ ਵਿਦਿਆ ਪੜ੍ਹਨੀ ਤੇ ਪੜ੍ਹਾਉਣੀ, ਜਗ ਕਰਨਾ ਤੇ ਕਰਾਉਣਾ, ਦਾਨ ਦੇਣਾਤੇ ਲੈਣਾ

**ਕਰੰਤਾ ॥**
ਕਰਦੇ ਹਨ

***...(ਹੇ ਪ੍ਰਭੂ!) ਜੀ ਤੇਰੇ ਅਣਗਿਣਤ (ਧਰਮ-ਸਾਧਕ) ਸਿਮਰਤੀਆਂ ਅਤੇ ਧਰਮ ਸ਼ਾਸਤਰ ਆਦਿਕ,ਅਨੇਕਾਂ ਧਰਮ ਪੁਸਤਕਾਂ ਪੜ੍ਹਦੇ ਹਨ। (ਹਿੰਦੂ ਧਰਮ ਪੁਸਤਕਾਂ ਅਨੁਸਾਰ) ਧਾਰਮਿਕ ਕ੍ਰਿਆਵਾਂ ਕਰਦੇ ਹਨ ਅਤੇ ਖਟ ਕਰਮ, ਭਾਵ ਛੇ ਕਰਮ ਆਦਿਕ ਵੀ ਕਰਦੇ ਹਨ।...***

| | | | | | | |
|---|---|---|---|---|---|---|
| **ਸੇ** | **ਭਗਤ,** | **ਸੇ** | **ਭਗਤ** | **ਭਲੇ,** | **ਜਨ** | **ਨਾਨਕ ਜੀ,** |
| ਉਹੀ | ਭਗਤੀ ਕਰਨ ਵਾਲੇ | ਉਹੀ | ਭਗਤੀ ਕਰਨ ਵਾਲੇ | ਚੰਗੇ | ਦਾਸ | ਹੇ ਨਾਨਕ ਜੀਓ! |

| | | | | |
|---|---|---|---|---|
| **ਜੋ** | **ਭਾਵਹਿ***(ਭਾਵਹਿੰ)* | **ਮੇਰੇ** | **ਹਰਿ(ਹਰ)** | **ਭਗਵੰਤਾ ॥੪॥** |
| ਜਿਹੜੇ | ਭਾਉਂਦੇ ਹਨ | ਆਪਣੇ | ਹਰੀ | ਪਰਤਾਪ ਵਾਲਾ ਪ੍ਰਭੂ |

***...(ਇਹ ਠੀਕ ਹੈ ਅਣਗਿਣਤ ਧਰਮ ਸਾਧਕ ਅਨੇਕਾਂ ਤਰ੍ਹਾਂ ਨਾਲ ਤੇਰੀ ਪੂਜਾ ਅਰਾਧਨਾ ਅਤੇ ਭਗਤੀ ਕਰਦੇ ਹਨ, ਪ੍ਰੰਤੂ) ਹੇ ਨਾਨਕ! ਉਹੀ ਭਗਤ ਤੇ ਸੰਤ-ਜਨ ਭਲੇ ਹਨ, ਜੋ ਮੇਰੇ ਹਰਿ-ਭਗਵੰਤ ਨੂੰ ਭਾਉਂਦੇ ਹਨ। (ਭਾਵ ਜੋ ਉਹਦੀ ਪਿਆਰ-ਨਜ਼ਰ ਵਿਚ ਪਰਵਾਨ ਹਨ)***

| | | | | |
|---|---|---|---|---|
| **ਤੂੰ** | **ਆਦਿ***(ਆਦ)* | **ਪੁਰਖੁ***(ਪੁਰਖ)* | **ਅਪਰੰਪਰੁ***(ਅਪਰੰਪਰ)* | **ਕਰਤਾ ਜੀ,** |
| ਤੁਸੀ | ਮੁੱਢ, ਮੂਲ | ਪੁਰਖ | ਜਿਸਦਾ ਪਾਰ ਨਾ ਪਾਇਆ ਜਾ ਸਕੇ, | ਬੇਅੰਤ ਸਾਜਨਹਾਰ ਜੀਓ |

| | | | | |
|---|---|---|---|---|
| **ਤੁਧੁ***(ਤੁਧ)* | **ਜੇਵਡੁ***(ਜੇਵਡ)* | **ਅਵਰੁ***(ਅਵਰ)* | **ਨ***(ਨਾ)* | **ਕੋਈ ॥** |
| ਤੇਰੇ | ਜਿੱਡਾ | ਹੋਰ | ਨਹੀ | ਕੋਈ ਇਕ, ਕੋਈ ਜਣਾ |

***...ਹੇ ਅਪਰੰਪਰ ਕਰਤਾ ਪੁਰਖ ਜੀ! ਤੂੰ (ਸ੍ਰਿਸ਼ਟੀ ਦਾ) ਮੂਲ ਹੈਂ, ਤੇਰੇ ਜਿਡਾ ਮਹਾਨ ਹੋਰ ਕੋਈ ਨਹੀਂ।...***

| | | | |
|---|---|---|---|
| **ਤੂੰ** | **ਜੁਗੁ***(ਜੁਗ)* | **ਜੁਗੁ***(ਜੁਗ)* | **ਏਕੋ,** |
| ਤੁਸੀ | ਜੁਗਾਂ ਤੋਂ | ਜੁਗਾਂ ਤੋਂ | ਇਕੋ ਹੀ |

| | | | | |
|---|---|---|---|---|
| **ਸਦਾ** | **ਸਦਾ** | **ਤੂੰ** | **ਏਕੋ** | **ਜੀ,** |
| ਹਮੇਸ਼ਾਂ | ਹਮੇਸ਼ਾਂ | ਤੁਸੀਂ | ਇਕੋ ਹੀ | ਜੀਓ |

| | | | |
|---|---|---|---|
| **ਤੂੰ** | **ਨਿਹਚਲੁ***(ਨਿਹਚਲ)* | **ਕਰਤਾ** | **ਸੋਈ ॥** |
| ਤੁਸੀਂ | ਸਥਿਰ, ਅਹਿਲ, ਅਡੋਲ | ਸਿਰਜਣਹਾਰ | ਉਹੀ |

***...(ਹੇ ਅਕਾਲ ਪੁਰਖ!) ਜੀ ਤੂੰ ਸਦੀਵ ਕਾਲ (ਸਦਾ ਸਦਾ) ਅਤੇ ਜੁਗਾਂ ਜੁਗਾਂਤਰਾਂ ਤੋਂ ਇਕ ਤੇ ਕੇਵਲ ਇਕ (ਏਕੋ ਏਕੋ) ਹੀ ਹੈਂ। ਤੂੰ ਹੀ ਸਿਰਜਣਹਾਰ ਹੈਂ, ਤੇ ਤੂੰ ਸਦਾ ਸਥਿਰ ਰਹਿਣ ਵਾਲਾ ਹੈ।...***

| | | | | | |
|---|---|---|---|---|---|
| **ਤੁਧੁ***(ਤੁਧ)* | **ਆਪੇ** | **ਭਾਵੈ,** | **ਸੋਈ** | **ਵਰਤੈ** | **ਜੀ,** |
| ਤੈਨੂੰ | ਆਪ ਨੂੰ | ਭਾਉਂਦਾ ਹੈ | ਉਹੋ ਹੀ | ਵਰਤਦੈ, ਹੁੰਦੈ | ਜੀਓ |

| | | | | |
|---|---|---|---|---|
| **ਤੂੰ** | **ਆਪੇ** | **ਕਰਹਿ***(ਕਰਹਿਂ)* | **ਸੁ** | **ਹੋਈ ॥** |
| ਤੁਸੀਂ | ਆਪ ਹੀ | ਕਰਦਾ ਹੈਂ | ਉਹੀ | ਹੁੰਦਾ ਹੈ |

***...(ਹੇ ਸਾਹਿਬ!) ਜੀ ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ, ਅਤੇ ਜੋ ਤੂੰ ਕਰਦਾ ਹੈਂ, ਉਹੀ ਕੁਝ ਹੁੰਦਾ ਹੈ।...***

| | | | | | |
|---|---|---|---|---|---|
| **ਤੁਧੁ(ਤੁਧ)** | **ਆਪੇ** | **ਸ੍ਰਿਸਟਿ***(ਸ੍ਰਿਸ਼ਟ)* | **ਸਭ** | **ਉਪਾਈ** | **ਜੀ,** |
| ਤੂੰ | ਆਪ ਹੀ | ਸ੍ਰਿਸ਼ਟੀ, ਬ੍ਰਹਿਮੰਡ | ਸਾਰੀ | ਪੈਦਾ ਕੀਤੀ | ਜੀਓ |

| | | | | |
|---|---|---|---|---|
| **ਤੁਧੁ(ਤੁਧ)** | **ਆਪੇ** | **ਸਿਰਜਿ***(ਸਿਰਜ)* | **ਸਭ** | **ਗੋਈ ॥** |
| ਤੂੰ | ਆਪ ਹੀ | ਸਿਰਜ ਕੇ, ਬਣਾਕੇ | ਸਾਰੀ | ਨਾਸ਼ ਕਰ ਦਿੰਦਾ |

***...(ਹੇ ਅਕਾਲ ਪੁਰਖ ਜੀ!) ਤੂੰ ਆਪ ਹੀ ਸਾਰੀ ਸ੍ਰਿਸ਼ਟੀ ਦੀ ਸਾਜਨਾ ਕੀਤੀ ਹੈ, ਅਤੇ ਫਿਰ ਤੂੰ ਆਪ ਹੀ ਬਣਾਕੇ ਨਾਸ਼ ਕਰ ਦਿੰਦਾ ਹੈਂ।...***

| | | | | | | |
|---|---|---|---|---|---|---|
| **ਜਨੁ(ਜਨ)** | **ਨਾਨਕੁ,***(ਨਾਨਕ)* | **ਗੁਣ** | **ਗਾਵੈ** | **ਕਰਤੇ** | **ਕੇ** | **ਜੀ,** |
| ਦਾਸ | ਨਾਨਕ | ਚੰਗਿਆਈਆਂ | ਗਾਉਂਦਾ ਹੈ | ਸਿਰਜਣਹਾਰ | ਦੇ | ਜੀਓ |

| | | | |
|---|---|---|---|
| **ਜੋ** | **ਸਭਸੈ** | **ਕਾ** | **ਜਾਣੋਈ ॥੫॥੧॥** |
| ਜਿਹੜਾ | ਸਾਰਿਆਂ | ਦਾ | ਜਾਣਨ ਵਾਲਾ |

***...ਦਾਸ ਨਾਨਕ। ਸਿਰਜਣਹਾਰ ਜੀ ਦੇ ਗੁਣ ਗਾਉਂਦਾ ਹੈ, ਜੋ ਸਾਰਿਆਂ ਦੇ (ਦਿਲਾਂ ਦਾ) ਜਾਨਣਹਾਰ ਹੈ।***

| | | |
|---|---|---|
| **ਆਸਾ** | **ਮਹਲਾ**(*ਮਹਿਲਾ*) | **੪(ਚੌਥਾ) ॥** |
| ਰਾਗ ਦਾ ਨਾਮ | ਪਾਤਸ਼ਾਹੀ | ਚੌਥੀ |

| | | | | |
|---|---|---|---|---|
| **ਤੂੰ** | **ਕਰਤਾ** | **ਸਚਿਆਰੁ,**(*ਸਚਿਆਰ*) | **ਮੈਡਾ**(*ਮੈਂਡਾ*) | **ਸਾਈਂ॥** |
| ਤੁਸੀਂ | ਸਿਰਜਣਹਾਰ | ਸੱਚ ਦਾ ਸੋਮਾ, ਪ੍ਰਭੂ | ਮੇਰਾ | ਖਸਮ |

***ਹੇ ਸਿਰਜਣਹਾਰ ਸਚਿਆਰ ਪ੍ਰਭੂ ਤੂੰ ਮੇਰਾ ਖਸਮ, ਮਾਲਕ ਹੈਂ।...***

| | | | | |
|---|---|---|---|---|
| **ਜੋ** | **ਤਉ** | **ਭਾਵੈ,** | **ਸੋਈ** | **ਥੀਸੀ,** |
| ਜਿਹੜਾ ਕੁਝ | ਤੈਨੂੰ | ਭਾਉਂਦਾ ਹੈ | ਉਹੀ | ਹੋਵੇਗਾ |

| | | | | | | |
|---|---|---|---|---|---|---|
| **ਜੋ** | **ਤੂੰ** | **ਦੇਹਿ,**(*ਦੇਹਿਂ*) | **ਸੋਈ** | **ਹਉ**(*ਹਉਂ*) | **ਪਾਈ ॥੧॥**(*ਪਾਈਂ*) | **ਰਹਾਉ ॥** |
| ਜਿਹੜਾ ਕੁਝ | ਤੁਸੀਂ | ਦਿੰਦਾ ਹੈਂ | ਉਹੀ | ਮੈਂ | ਪ੍ਰਾਪਤ ਕਰਦਾ ਹਾਂ | ਠਹਿਰਾਉ |

***...(ਹੇ ਪ੍ਰਭੂ!) ਜੋ ਕੁਝ ਤੈਨੂੰ ਚੰਗਾ ਲਗਦਾ ਹੈ, ਉਹੀ ਕੁਝ (ਸੰਸਾਰ ਵਿਚ) ਹੁੰਦਾ ਹੈ, ਜੋ ਕੁਝ ਤੂੰ ਮੈਨੂੰ ਦਿੰਦਾ ਹੈਂ, ਮੈਂ ਉਹੀ ਕੁਝ ਪਾਉਂਦਾ ਹਾਂ।...***

| | | | | |
|---|---|---|---|---|
| **ਸਭ** | **ਤੇਰੀ** | **ਤੂੰ** | **ਸਭਨੀ** | **ਧਿਆਇਆ ॥** |
| ਸਾਰੀ(ਸ੍ਰਿਸ਼ਟੀ) | ਤੁਹਾਡੀ | ਤੈਨੂੰ | ਸਾਰਿਆਂ ਨੇ | ਸਿਮਰਿਆ |

| | | | |
|---|---|---|---|
| **ਜਿਸ** | **ਨੋ** | **ਕ੍ਰਿਪਾ** | **ਕਰਹਿ,**(*ਕਰਹਿਂ*) |
| ਜਿਹੜੇ | ਨੂੰ | ਮਿਹਰ, ਬਖਸ਼ਿਸ਼ | ਕਰਦਾ ਹੈ |

| | | | |
|---|---|---|---|
| **ਤਿਨਿ**(*ਤਿਨੁ*) | **ਨਾਮ** | **ਰਤਨੁ**(*ਰਤਨ*) | **ਪਾਇਆ ॥** |
| ਤਿਸ ਨੇ | (ਪਰਮਾਤਮ) ਨਾਮ | ਕੀਮਤੀ ਪੱਥਰ | ਪਾ ਲਿਆ |

***...(ਹੇ ਮੇਰੇ ਸਾਹਿਬ ਜੀ) ਸਾਰੀ ਸ੍ਰਿਸ਼ਟੀ ਤੁਹਾਡੀ ਸਿਰਜੀ ਹੋਈ ਹੈ, (ਅਤੇ ਇਸ ਸ੍ਰਿਸ਼ਟੀ ਦੇ ਸਾਰੇ ਜੀਵ) ਤੈਨੂੰ ਸਿਮਰ ਰਹੇ ਹਨ। ਜਿਸ ਤੇ ਤੂੰ ਬਖਸ਼ਿਸ਼ ਕਰਦਾ ਹੈ, ਉਸਨੇ ਹੀ ਪਰਮਾਤਮ-ਨਾਮ ਰੂਪੀ ਅਮੋਲ ਰਤਨ ਪਾ ਲਿਆ ਹੈ।...***

| | | | |
|---|---|---|---|
| **ਗੁਰਮੁਖਿ**(*ਗੁਰਮੁਖ*) | **ਲਾਧਾ,** | **ਮਨਮੁਖਿ**(*ਮਨਮੁਖ*) | **ਗਵਾਇਆ ॥** |
| ਗੁਰੂ ਸਨਮੁਖ | ਲਭ ਲਿਆ | ਮਨ ਦੇ ਸਨਮੁਖ, ਮਨਮੱਤੀਆ | ਗਵਾ ਲਿਆ |

***...ਜੋ ਗੁਰੂ ਦੇ ਸਨਮੁਖ ਹੋਇਆ(ਗੁਰਮੁਖ) ਉਸਨੇ (ਕੀਮਤੀ ਪਦਾਰਥ) ਲਭ ਲਿਆ ਹੈ ਅਤੇ ਮਨਮੁਖ ਨੇ (ਇਹ ਕੀਮਤੀ ਪਦਾਰਥ) ਗੁਆ ਲਿਆ ਹੈ।...***

| | | | | |
|---|---|---|---|---|
| **ਤੁਧੁ**(*ਤੁਧ*) | **ਆਪਿ**(*ਆਪ*) | **ਵਿਛੋੜਿਆ,** | **ਆਪਿ**(*ਆਪ*) | **ਮਿਲਾਇਆ** ॥੧॥ |
| ਤੂੰ | ਆਪ ਹੀ | ਨਿਖੇੜਦਾ ਹੈ | ਆਪ ਹੀ | ਮਿਲਾਉਂਦਾ ਹੈਂ |

***(ਪਰ ਜੀਵ ਵਿਚਾਰੇ ਦੇ ਹੱਥ ਵੱਸ ਕੁਝ ਨਹੀਂ ਕਿਉਂਕਿ) ਤੂੰ ਆਪ ਹੀ ਆਪਣੇ ਨਾਲੋਂ ਨਿਖੇੜਦਾ ਹੈਂ ਅਤੇ ਆਪ ਹੀ ਆਪਣੇ ਨਾਲ ਮਿਲਾਉਂਦਾ ਹੈਂ।***

| | | | | | |
|---|---|---|---|---|---|
| **ਤੂੰ** | **ਦਰੀਆਉ,** | **ਸਭ** | **ਤੁਝ** | **ਹੀ** | **ਮਾਹਿ** ॥(*ਮਾਹਿਂ*) |
| ਤੁਸੀਂ | ਦਰਿਆ | ਸਾਰੇ | ਤੇਰੇ | ਸਿਰਫ਼, ਕੇਵਲ | ਵਿਚ |

| | | | | |
|---|---|---|---|---|
| **ਤੁਝ** | **ਬਿਨੁ**(*ਬਿਨ*) | **ਦੂਜਾ,** | **ਕੋਈ** | **ਨਾਹਿ** ॥(*ਨਾਹਿਂ*) |
| ਤੇਰੇ | ਬਿਨਾਂ | ਦੂਸਰਾ | ਹੋਰ | ਨਹੀਂ |

***(ਹੇ ਸਾਹਿਬ ਜੀ!) ਤੂੰ ਦਰਿਆ ਦੇ ਸਮਾਨ ਹੈ (ਲਹਿਰਾਂ ਵਾਂਗ) ਸਭ ਤੇਰੇ ਵਿਚ ਹੀ (ਸਮਾਏ ਹੋਏ ਹਨ।) ਤੇਰੇ ਬਿਨਾਂ (ਤੇਰੇ ਵਰਗੀ ਸ਼ਕਤੀ ਵਾਲਾ) ਹੋਰ ਕੋਈ ਨਹੀਂ।***

| | | | | |
|---|---|---|---|---|
| **ਜੀਅ** | **ਜੰਤ** | **ਸਭਿ,**(*ਸਭ*) | **ਤੇਰਾ** | **ਖੇਲੁ** ॥(*ਖੇਲ੍ਹ*) |
| ਜੀਵ | ਜੰਤੂ | ਸਾਰੇ | ਤੁਹਾਡਾ | ਲੀਲ੍ਹਾ , ਤਮਾਸ਼ਾ |

***...(ਸ੍ਰਿਸ਼ਟੀ ਦੇ ਸਾਰੇ) ਜੀਵ-ਜੰਤੂਆਂ(ਦਾ ਪਸਾਰਾ) ਸਭ ਤੁਹਾਡੀ ਖੇਡ ਹੈ।...***

| | | | | |
|---|---|---|---|---|
| **ਵਿਜੋਗਿ**(*ਵਿਜੋਗ*) | **ਮਿਲਿ**(*ਮਿਲ*) | **ਵਿਛੁੜਿਆ** | **ਸੰਜੋਗੀ** | **ਮੇਲੁ** ॥੨॥(*ਮੇਲ*) |
| ਵਿਛੋੜੇ | ਮਿਲਕੇ | ਨਿਖੜ ਜਾਂਦੇ | ਮੇਲ ਮਿਲਾਪ | ਮਿਲਾਪ |

***...ਵਿਜੋਗਮਈ(ਕਰਮਾਂ) ਨੂੰ ਮਿਲਕੇ ਭਾਵ ਉਨ੍ਹਾਂ ਦੇ ਮੇਲ ਕਰਕੇ (ਜੀਵ) ਪ੍ਰਭੂ ਤੋਂ ਵਿਛੜ ਜਾਂਦਾ ਹੈ ਅਤੇ ਸੰਜੋਗਮਈ (ਕਰਮਾਂ ਕਰਕੇ ਪ੍ਰਭੂ ਨਾਲ) ਮਿਲਾਪ ਹੋ ਜਾਂਦਾ ਹੈ।...***

| | | | | | | |
|---|---|---|---|---|---|---|
| **ਜਿਸ** | **ਨੋ** | **ਤੂ**(*ਤੂੰ*) | **ਜਾਣਾਇਹਿ,**(*ਜਾਣਾਇਂਹ*) | **ਸੋਈ** | **ਜਨੁ**(*ਜਨ*) | **ਜਾਣੈ** ॥ |
| ਜਿਹੜੇ | ਨੂੰ | ਤੂੰ | ਜਣਾਉਂਦਾ ਹੈ, ਸੂਝ ਬਖਸ਼ਦਾ ਹੈਂ | ਉਹੀ | ਜੀਵ | ਜਾਣਦਾ ਹੈ |

***...(ਹੇ ਕਰਤਾ ਪੁਰਖ!) ਜਿਸ ਜੀਵ ਨੂੰ, ਤੂੰ ਸੂਝ ਬੂਝ ਬਖਸ਼ਦਾ ਹੈਂ, ਉਹੋ ਹੀ ਜੀਵਨ-ਜਾਚ ਨੂੰ ਸਮਝਦਾ ਹੈ।...***

| | | | | | |
|---|---|---|---|---|---|
| **ਹਰਿ**(*ਹਰ*) | **ਗੁਣ,** | **ਸਦ** | **ਹੀ** | **ਆਖਿ**(*ਆਖ*) | **ਵਖਾਣੈ** ॥ |
| ਹਰੀ ਪ੍ਰਭੂ | ਚੰਗਿਆਈਆਂ | ਸਦਾ | ਸਿਰਫ਼, ਕੇਵਲ | ਕਹਿਕੇ | ਬਿਆਨ ਕਰਦਾ |

***...(ਉਹੀ ਜੀਵ) ਹਰੀ ਪ੍ਰਭੂ ਦੀਆਂ ਚੰਗਿਆਈਆਂ ਸਦਾ ਹੀ ਆਖ ਕੇ ਬਿਆਨ ਕਰਦਾ ਹੈ।...***

| | | | | | |
|---|---|---|---|---|---|
| **ਜਿਨਿ**(*ਜਿਨ੍*) | **ਹਰਿ**(*ਹਰ*) | **ਸੇਵਿਆ,** | **ਤਿਨਿ**(*ਤਿਨ੍*) | **ਸੁਖੁ**(*ਸੁਖ*) | **ਪਾਇਆ ॥** |
| ਜਿਸਨੇ | ਹਰੀ, ਪ੍ਰਭੂ | ਅਰਾਧਿਆ | ਤਿਸ ਨੇ | ਅਨੰਦ, ਖੁਸ਼ੀ | ਪ੍ਰਾਪਤ ਕੀਤਾ |

***...ਜਿਸ ਕਿਸੇ ਨੇ ਵੀ ਹਰੀ ਪ੍ਰਭੂ ਦੀ ਅਰਾਧਨਾ ਕੀਤੀ ਹੈ ਉਸ ਨੇ ਹੀ (ਆਤਮਿਕ) ਅਨੰਦ ਪ੍ਰਾਪਤ ਕੀਤਾ ਹੈ।...***

| | | | | |
|---|---|---|---|---|
| **ਸਹਜੇ** (*ਸਹਿਜੇ*) | **ਹੀ** | **ਹਰਿ**(*ਹਰ*) | **ਨਾਮਿ**(*ਨਾਮ*) | **ਸਮਾਇਆ ॥੩॥** |
| ਨਿਰਯਤਨ, ਸੁਭਾਵਿਕ | ਸਿਰਫ਼ | ਹਰੀ, ਪ੍ਰਭੂ | ਨਾਮ ਵਿਚ | ਲੀਨ ਹੋ ਜਾਂਦਾ |

***...(ਅਜਿਹਾ ਧਰਮ-ਸਾਧਕ) ਸੁਭਾਵਿਕ ਹੀ ਹਰੀ ਪ੍ਰਭੂ ਦੀ ਨਾਮ ਸ਼ਕਤੀ ਵਿਚ ਅਭੇਦ ਹੋ ਜਾਂਦਾ ਹੈ।...***

| | | | | | | |
|---|---|---|---|---|---|---|
| **ਤੂ**(*ਤੂੰ*) | **ਆਪੇ** | **ਕਰਤਾ,** | **ਤੇਰਾ** | **ਕੀਆ** | **ਸਭੁ**(*ਸਭ*) | **ਹੋਇ ॥** |
| ਤੁਸੀਂ | ਆਪ ਹੀ | ਸਿਰਜਣਹਾਰ | ਤੁਹਾਡਾ | ਕੀਤਾ ਹੋਇਆ | ਸਾਰਾ ਕੁਝ | ਹੁੰਦਾ ਹੈ |

***...(ਹੇ ਪਰਮਾਤਮਾ!) ਤੂੰ ਆਪ ਹੀ (ਸ੍ਰਿਸ਼ਟੀ ਦਾ) ਸਿਰਜਣਹਾਰ ਹੈਂ, ਤੇਰਾ ਕੀਤਾ ਹੋਇਆ ਹੀ ਸਭ ਕੁਝ ਹੁੰਦਾ ਹੈ।...***

| | | | | | |
|---|---|---|---|---|---|
| **ਤੁਧੁ** | **ਬਿਨੁ**(*ਬਿਨ*) | **ਦੂਜਾ** | **ਅਵਰੁ**(*ਅਵਰ*) | **ਨ**(*ਨਾ*) | **ਕੋਇ ॥** |
| ਤੇਰੇ | ਬਿਨਾਂ | ਦੂਸਰਾ | ਹੋਰ | ਨਹੀਂ | ਕੋਈ |

***...(ਹੇ ਪ੍ਰਭੂ!) ਤੇਰੇ ਬਿਨਾਂ ਕੋਈ ਹੋਰ ਦੂਸਰਾ (ਤੇਰੇ ਵਰਗੀ ਸ਼ਕਤੀ ਵਾਲਾ) ਨਹੀਂ ਹੈ।...***

| | | | | | |
|---|---|---|---|---|---|
| **ਤੂ**(*ਤੂੰ*) | **ਕਰਿ**(*ਕਰ*) | **ਕਰਿ**(*ਕਰ*) | **ਵੇਖਹਿ**(*ਵੇਖਹਿੰ*) | **ਜਾਣਹਿ**(*ਜਾਣਹਿੰ*) | **ਸੋਇ ॥** |
| ਤੂੰ | ਸਿਰਜ ਕੇ | ਸਿਰਜਕੇ | ਵੇਖਦਾ, ਸੰਭਾਲਦਾ | ਜਾਣਦਾ | ਉਨ੍ਹਾਂ |

***...(ਸਾਹਿਬ ਜੀ!) ਤੂੰ (ਸ੍ਰਿਸ਼ਟੀ ਦੇ ਜੀਵ) ਸਿਰਜ ਸਿਰਜ ਕੇ (ਉਨ੍ਹਾਂ ਦੀ) ਸਾਂਭ ਸੰਭਾਲ ਕਰਦਾ ਹੈਂ (ਅਤੇ ਉਨ੍ਹਾਂ ਦੇ ਅੰਤਹਕਰਨ ਦੀਆਂ) ਜਾਣਦਾ ਹੈਂ।...***

| | | | | |
|---|---|---|---|---|
| **ਜਨ** | **ਨਾਨਕ** | **ਗੁਰਮੁਖਿ**(*ਗੁਰਮੁਖ*) | **ਪਰਗਟੁ**(*ਪਰਗਟ*) | **ਹੋਇ ॥੪॥੨॥** |
| ਦਾਸ | ਨਾਨਕ | ਗੁਰੂ ਸਨਮੁਖ | ਪ੍ਰਤੱਖ | ਹੋ ਜਾਂਦਾ ਹੈ |

***...(ਹੇ) ਦਾਸ ਨਾਨਕ! ਜੋ ਸਤਿਗੁਰੂ ਦੇ ਸਨਮੁੱਖ ਹੁੰਦਾ ਹੈ, (ਅਕਾਲ ਪੁਰਖ ਉਨ੍ਹਾਂ ਦੇ ਹਿਰਦੇ ਅੰਦਰ) ਪਰਗਟ ਹੋ ਜਾਂਦਾ ਹੈ।***

| | | |
|---|---|---|
| **ਆਸਾ,** | **ਮਹਲਾ***(ਮਹਿਲਾ)* | **੧ ॥** *(ਪਹਿਲਾ)* |
| ਰਾਗ ਦਾ ਨਾਮ | ਪਾਤਸ਼ਾਹੀ | ਪਹਿਲੀ |

| | | | |
|---|---|---|---|
| **ਤਿਤੁ***(ਤਿਤ)* | **ਸਰਵਰੜੈ,** | **ਭਈਲੇ** | **ਨਿਵਾਸਾ,** |
| ਉਸ ਵਿਚ | ਸਰੋਵਰ ਵਿਚ | ਭਇਆ, ਜਿਸ ਵਿਚ ਹੋਇਆ | ਨਿਵਾਸ, ਵਾਸਾ |

| | | | |
|---|---|---|---|
| **ਪਾਣੀ** | **ਪਾਵਕੁ,***(ਪਾਵਕ)* | **ਤਿਨਹਿ***(ਤਿਨਹਿਂ)* | **ਕੀਆ ॥** |
| ਜਲ | ਅੱਗ | ਉਸ (ਪ੍ਰਭੂ) ਨੇ | ਕੀਤਾ |

***(ਪ੍ਰਭੂ ਨੇ ਸੰਸਾਰ ਰੂਪੀ) ਸਰੋਵਰ ਬਣਾਇਆ ਉਸ ਵਿਚ (ਜੀਵ ਦਾ) ਵਾਸਾ ਹੋਇਆ। ਉਸ ਸਰੀਰ ਵਿਚ ਪਾਣੀ ਦੀ ਥਾਂ (ਤ੍ਰਿਸ਼ਨਾ ਦੀ) ਅਗਨੀ ਪੈਦਾ ਕੀਤੀ ਹੋਈ ਹੈ।....***

| | | | | |
|---|---|---|---|---|
| **ਪੰਕਜੁ***(ਪੰਕਜ)* | **ਮੋਹ** | **ਪਗੁ***(ਪਗ)* | **ਨਹੀ***(ਨਹੀਂ)* | **ਚਾਲੈ,** |
| ਚਿੱਕੜ | ਜੋ, ਜਿਹੜਾ ਲਗਾਓ | ਪੈਰ | ਨਹੀਂ | ਚਲਦਾ |

| | | | |
|---|---|---|---|
| **ਹਮ** | **ਦੇਖਾ,** | **ਤਹ** | **ਡੂਬੀਅਲੇ ॥੧॥** |
| ਅਸੀਂ | ਵੇਖਿਆ | ਉਸ ਵਿਚ | ਗਰਕ ਹੁੰਦਿਆਂ, ਡੁਬਦਿਆਂ |

***...(ਮਨੁੱਖੀ ਸਰੀਰ ਵਿਚ) ਮੋਹ ਦਾ ਜੋ ਚਿੱਕੜ ਹੈ ਉਸ ਵਿਚ (ਮਨੁੱਖ ਦੇ) ਪੈਰ ਨਹੀਂ ਚਲ ਰਹੇ (ਭਾਵ ਉਹ ਫਸਿਆ ਪਿਆ ਹੈ।) ਅਸੀਂ (ਮਨੁੱਖੀ ਸਰੀਰਾਂ ਨੂੰ) ਉਸ ਵਿਚ ਗਰਕ ਹੁੰਦੇ ਵੇਖਿਆ ਹੈ।...***

| | | | | | |
|---|---|---|---|---|---|
| **ਮਨ** | **ਏਕੁ***(ਏਕ)* | **ਨ***(ਨਾ)* | **ਚੇਤਸਿ,***(ਚੇਤਸ)* | **ਮੂੜ** | **ਮਨਾ ॥** |
| ਚਿੱਤ | ਇਕ (ਪ੍ਰਭੂ) | ਨਹੀਂ | ਚਿਤਵਦਾ, ਸਿਮਰਦਾ | ਮੁਗਧ, ਮੂਰਖ | ਹੇ ਮਨ! |

***...ਹੇ ਮੂਰਖ ਮਨਾ! (ਤੂੰ ਕਿਉਂ) ਇਕ (ਕਰਤਾ-ਪੁਰਖ ਨੂੰ) ਚਿੱਤ ਵਿਚ ਨਹੀਂ ਧਿਆਉਂਦਾ...***

| | | | | |
|---|---|---|---|---|
| **ਹਰਿ***(ਹਰ)* | **ਬਿਸਰਤ** | **ਤੇਰੇ** | **ਗੁਣ** | **ਗਲਿਆ ॥੧॥** |
| ਹਰੀ, ਪ੍ਰਭੂ | ਵਿਸਰਨ ਨਾਲ | ਤੁਹਾਡੇ | ਚੰਗਿਆਈਆਂ | ਗਲ ਰਹੇ ਹਨ, ਨਾਸ਼ ਹੋ ਰਹੇ ਹਨ |

***....(ਇਸੇ ਕਰਕੇ) ਹਰੀ ਪ੍ਰਭੂ ਦੇ ਵਿਸਰਨ ਨਾਲ ਤੇਰੀਆਂ ਚੰਗਿਆਈਆਂ ਨਾਸ਼ ਹੋ ਰਹੀਆਂ ਹਨ।...***

| | | | | |
|---|---|---|---|---|
| **ਨਾ** | **ਹਉ***(ਹਉਂ)* | **ਜਤੀ,** | **ਸਤੀ** | **ਨਹੀ***(ਨਹੀਂ)* |
| ਨਾ | ਹੀਂ | ਮੈਂ | ਇੰਦ੍ਰੀਆਂ ਨੂੰ ਕਾਬੂ ਰਖਣ ਵਾਲਾ ਸੰਜਮੀ | ਨਾ ਹੀਂ |

| | | | | |
|---|---|---|---|---|
| **ਪੜਿਆ,** *(ਪੜ੍ਹਿਆ)* | **ਮੂਰਖ** | **ਮੁਗਧਾ** | **ਜਨਮੁ** *(ਜਨਮ)* | **ਭਇਆ ॥** |
| ਪੜ੍ਹਿਆ ਹੋਇਆ | ਬੇਸਮਝ | ਮੂੜ੍ਹ | ਜ਼ਿੰਦਗੀ | ਹੋਇਆ |

***...(ਹੇ ਕਰਤਾ ਪੁਰਖ ਜੀ) ਨਾ ਹੀ ਮੈਂ ਜਤੀ ਸਤੀ ਹਾਂ, ਨਾ ਹੀਂ ਪੜ੍ਹਿਆ ਹੋਇਆ ਹਾਂ, (ਸਗੋਂ ਮੇਰਾ ਜੀਵਨ ਤਾਂ) ਬੇਸਮਝ ਗਵਾਰਾਂ ਵਰਗਾ ਹੋਇਆ ਹੋਇਆ ਹੈ।...***

| | | | | |
|---|---|---|---|---|
| **ਪ੍ਰਣਵਤਿ** *(ਪ੍ਰਣਵਤ)* | **ਨਾਨਕ ,** | **ਤਿਨ** *(ਤਿਨ੍ਹ)* | **ਕੀ** | **ਸਰਣਾ,** *(ਸ਼ਰਣਾ)* |
| ਬੇਨਤੀ ਕਰਦਾ ਹਾਂ | ਹੇ ਨਾਨਕ ! | ਤਿਨ੍ਹਾਂ | ਦੀ | ਸ਼ਰਨ ਵਿਚ |

| | | | |
|---|---|---|---|
| **ਜਿਨ** *(ਜਿਨ੍ਹ)* | **ਤੂ** *(ਤੂੰ)* | **ਨਾਹੀ** *(ਨਾਹੀਂ)* | **ਵੀਸਰਿਆ ॥੨॥੩॥** |
| ਜਿਨ੍ਹਾਂ ਨੂੰ | ਤੂੰ | ਨਹੀਂ | ਵਿਸਰਿਆ, ਭੁਲਿਆ |

***...ਨਾਨਕ, ਸਤਿਕਾਰ ਸਹਿਤ ਜੋਦੜੀ ਕਰਦਾ ਹੈ ਕਿ (ਹੇ ਸਾਹਿਬ ਜੀਓ! ਤੂੰ ਮੈਨੂੰ) ਉਨ੍ਹਾਂ ਦੀ ਸ਼ਰਣ ਵਿਚ ਰੱਖ ਜਿਨ੍ਹਾਂ ਦੇ ਹਿਰਦੇ ਵਿਚੋਂ ਤੂੰ ਨਹੀਂ ਵਿਸਰਿਆ ਹੈਂ। (ਭਾਵ ਜਿਨ੍ਹਾਂ ਨੂੰ ਤੇਰੀ ਬੰਦਗੀ ਨਹੀਂ ਭੁੱਲੀ।***

| | | |
|---|---|---|
| **ਆਸਾ,** | **ਮਹਲਾ** *(ਮਹਿਲਾ)* | **੫ ॥** *(ਪੰਜਵਾਂ)* |
| ਰਾਗ ਦਾ ਨਾਮ | ਪਾਤਸ਼ਾਹੀ | ਪੰਜਵੀਂ |

| | | | |
|---|---|---|---|
| **ਭਈ** | **ਪਰਾਪਤਿ,** *(ਪਰਾਪਤ)* | **ਮਾਨੁਖ** | **ਦੇਹੁਰੀਆ ॥** |
| ਹੋਈ ਹੈ | ਮਿਲੀ | ਮਨੁੱਖ ਵਾਲੀ | ਦੇਹ, ਸਰੀਰ |

***(ਹੇ ਜੀਵ! ਤੈਨੂੰ) ਮਨੁੱਖੀ ਸਰੀਰ ਪ੍ਰਾਪਤ ਹੋਇਆ ਹੈ।...***

| | | | | | |
|---|---|---|---|---|---|
| **ਗੋਬਿੰਦ** | **ਮਿਲਣ** | **ਕੀ** | **ਇਹ** | **ਤੇਰੀ** | **ਬਰੀਆ ॥** |
| ਗਿਆਨ ਰਾਹੀਂ ਪ੍ਰਾਪਤ ਹੋਣ ਵਾਲਾ, ਪ੍ਰਭੂ | ਮਿਲਾਪ | ਦੀ | ਇਹੋ ਹੀ | ਤੁਹਾਡੀ | ਮੌਕਾ |

***...(ਇਸ ਕਰਕੇ) ਪ੍ਰਭੂ ਮਿਲਾਪ ਦਾ ਇਹੋ ਹੀ ਅਵਸਰ ਹੈ।...***

| | | | | | |
|---|---|---|---|---|---|
| **ਅਵਰਿ** *(ਅਵਰ)* | **ਕਾਜ,** | **ਤੇਰੈ** | **ਕਿਤੈ** | **ਨ** *(ਨਾ)* | **ਕਾਮ ॥** |
| ਹੋਰ | ਕੰਮ | ਤੇਰੇ | ਕਿਧਰੇ | ਨਹੀਂ | ਅਰਥ, ਲਾਭ ਵਿਚ |

***...(ਪ੍ਰਭੂ ਦੀ ਬੰਦਗੀ ਤੋਂ ਬਿਨਾਂ ਇਸ ਸਰੀਰ ਰਾਹੀਂ ਕੀਤੇ ਹੋਏ) ਹੋਰ ਕੰਮ ਤੇਰੇ ਕਿਸੇ ਅਰਥ ਨਹੀਂ ਆਉਣੇ।...***

| | | |
|---|---|---|
| **ਮਿਲੁ***(ਮਿਲ)* | **ਸਾਧਸੰਗਤਿ,***(ਸਾਧਸੰਗਤ)* | **ਭਜੁ***(ਭਜ)* |
| ਮਿਲਕੇ, ਰਲਕੇ | ਸੰਤ ਜਨਾਂ ਦੀ ਸੰਗਤ ਨਾਲ | ਜਪ, ਅਰਾਧ |

| | |
|---|---|
| **ਕੇਵਲ** | **ਨਾਮ ॥੧॥** |
| ਸਿਰਫ਼ (ਪ੍ਰਭੂ) | ਨਾਮ, ਪ੍ਰਮਾਤਮ ਸਿਮਰਨ |

***...(ਇਸ ਲਈ) ਸੰਤ-ਜਨਾਂ ਦੀ ਸੰਗਤ ਨਾਲ ਮਿਲਕੇ ਸਿਰਫ਼ ਪਰਮਾਤਮ-ਨਾਮ ਦੀ ਅਰਾਧਨਾ ਕਰ।...***

| | | | | |
|---|---|---|---|---|
| **ਸਰੰਜਾਮਿ***(ਸਰੰਜਾਮ)* | **ਲਾਗੁ,** *(ਲਾਗ)* | **ਭਵਜਲ** | **ਤਰਨ** | **ਕੈ ॥** |
| ਪ੍ਰਬੰਧ ਵਿਚ, ਇੰਤਜ਼ਾਮ ਵਿਚ | ਲਗ | ਸੰਸਾਰ ਸਾਗਰ | ਪਾਰ ਕਰਨ | ਦੇ |

***...(ਹੇ ਭਾਈ!) ਸੰਸਾਰ ਸਾਗਰ ਤੋਂ ਪਾਰ ਹੋਣ ਦੇ ਇੰਤਜ਼ਾਮਾਂ ਵਿਚ ਲਗ।...***

| | | |
|---|---|---|
| **ਜਨਮੁ***(ਜਨਮ)* | **ਬ੍ਰਿਥਾ,** | **ਜਾਤ** |
| ਜੀਵਨ | ਵਿਅਰਥ | ਜਾ ਰਿਹੈ |

| | | | |
|---|---|---|---|
| **ਰੰਗਿ***(ਰੰਗ)* | **ਮਾਇਆ** | **ਕੈ ॥੧॥** | **ਰਹਾਉ ॥** |
| ਰੰਗ ਵਿਚ, ਪ੍ਰੇਮ ਵਿਚ | ਦੁਨਿਆਵੀ ਛਲ | ਦੇ | ਠਹਿਰਾਉ |

***...(ਕਿਉਂਕਿ) ਮਾਇਆ ਦੇ ਰੰਗਾਂ ਵਿਚ ਜੀਵਨ ਵਿਅਰਥ ਬਤੀਤ ਹੋ ਰਿਹਾ ਹੈ...***

| | | |
|---|---|---|
| **ਜਪੁ***(ਜਪ)* | **ਤਪੁ***(ਤਪ)* | **ਸੰਜਮੁ,***(ਸੰਜਮ)* |
| ਸਿਮਰਨ | ਤਪੱਸਿਆ | ਮਨ ਨੂੰ ਵਿਕਾਰਾਂ ਵਲੋਂ ਰੋਕਣ ਦਾ ਯਤਨ |
| **ਧਰਮੁ***(ਧਰਮ)* | **ਨ***(ਨਾ)* | **ਕਮਾਇਆ ॥** |
| ਨਿਰਮਲ ਕਰਮ | ਨਹੀਂ | ਕੀਤੇ |

***...(ਹੇ ਜੀਵ!) ਨਾ ਤੂੰ ਕੋਈ ਸਿਮਰਨ ਕੀਤਾ ਹੈ, ਨਾਂ ਕੋਈ ਤਪੱਸਿਆ ਕੀਤੀ, ਨਾ ਮਨ ਨੂੰ ਵਿਕਾਰਾਂ ਵਲੋਂ ਰੋਕਣ ਦਾ ਯਤਨ ਕੀਤਾ ਅਤੇ ਨਾ ਹੀ ਧਰਮ ਦੇ ਕੋਈ ਨਿਰਮਲ ਕਰਮ ਕੀਤੇ ਹਨ।...***

| | | | | | |
|---|---|---|---|---|---|
| **ਸੇਵਾ** | **ਸਾਧ** | **ਨ***(ਨਾ)* | **ਜਾਨਿਆ** | **ਹਰਿ***(ਹਰ)* | **ਰਾਇਆ ॥** |
| ਟਹਿਲ | ਸਾਧੂਆਂ ਦੀ | ਨਾ ਹੀ | ਜਾਣਿਆ, ਸਮਝਿਆ | ਹਰੀ, ਪ੍ਰਭੂ | ਰਾਜਾ, ਪਾਤਸ਼ਾਹ |

***...(ਹੇ ਭਾਈ!) ਨਾਹੀਂ ਤੂੰ ਸਾਧ-ਜਨਾਂ ਦੀ ਸੇਵਾ ਟਹਿਲ ਕੀਤੀ, ਅਤੇ ਨਾ ਹੀਂ ਪ੍ਰਭੂ-ਪਾਤਸ਼ਾਹ ਨੂੰ ਸਮਝਿਆ ਹੈ।...***

| | | | | |
|---|---|---|---|---|
| **ਕਹੁ** | **ਨਾਨਕ,** | **ਹਮ** | **ਨੀਚ** | **ਕਰੰਮਾ ॥** |
| ਕਹਿ | ਹੇ ਨਾਨਕ! | ਅਸੀਂ | ਨੀਵੇਂ | ਕਰਮਾਂ ਵਾਲੇ |

| | | | | |
|---|---|---|---|---|
| **ਸਰਣਿ**(*ਸ਼ਰਣ*) | **ਪਰੇ** | **ਕੀ,** | **ਰਾਖਹੁ** | **ਸਰਮਾ ॥੨॥੪॥** (*ਸ਼ਰਮਾ*) |
| ਸ਼ਰਣ ਵਿਚ | ਪਿਆਂ | ਦੀ | ਰੱਖ ਲਵੋ | ਲਾਜ, ਪੱਤ |

*...ਹੇ ਨਾਨਕ! (ਪ੍ਰਭੂ ਦਰ ਤੇ ਡਿਗ ਕੇ) ਆਖ ਕਿ ਅਸੀਂ ਨੀਵੇਂ ਕਰਮਾਂ ਵਾਲੇ ਹਾਂ, (ਸਾਹਿਬ ਜੀ ਸਾਡੀ) ਸ਼ਰਣ ਪਿਆਂ ਦੀ ਲਾਜ ਰੱਖ ਲਵੋ।*

## ਪਾਃ ੧੦(ਪਾਤਸ਼ਾਹੀ ਦਸਵੀਂ)
## ਕਬਿਯੋਬਾਚ ਬੇਨਤੀ ॥ ਚੌਪਈ ॥

| | | | | |
|---|---|---|---|---|
| **ਹਮਰੀ** | **ਕਰੋ** | **ਹਾਥ** | **ਦੈ** | **ਰੱਛਾ ॥** |
| ਮੇਰੀ | ਕਰਹੁ | ਹੱਥ | ਦੇ ਕੇ | ਰੱਖਿਆ |

*(ਹੇ ਪਰਮਾਤਮਾ! ਆਪਣਾ) ਹੱਥ ਦੇ ਕੇ ਭਾਵ ਆਪਣੀ ਰਹਿਮਤ ਕਰਕੇ ਮੇਰੀ ਰੱਖਿਆ ਕਰੋ।...*

| | | | | |
|---|---|---|---|---|
| **ਪੂਰਨ** | **ਹੋਇ** | **ਚਿਤ** | **ਕੀ** | **ਇੱਛਾ ॥** |
| ਸੰਪੂਰਨ, ਪੂਰੀ | ਹੋਵੇ | ਹਿਰਦੇ | ਦੀ | ਖ਼ਾਹਿਸ਼, ਸੱਧਰ |

*...(ਅਤੇ ਮੇਰੇ) ਮਨ ਦੀ ਇਹ ਖ਼ਹਿਸ਼ ਪੂਰੀ ਹੋਵੇ।...*

| | | | | |
|---|---|---|---|---|
| **ਤਵ** | **ਚਰਨਨ** | **ਮਨ** | **ਰਹੈ** | **ਹਮਾਰਾ ॥** |
| ਤੇਰਿਆਂ | ਚਰਨਾਂ | ਚਿੱਤ | ਰਵ੍ਹੇ | ਮੇਰਾ |

*...ਕਿ ਮੇਰਾ ਚਿੱਤ (ਹੇ ਵਾਹਿਗੁਰੂ ਜੀ।) ਤੇਰਿਆਂ ਚਰਨਾਂ ਨਾਲ (ਜੁੜਿਆ) ਰਹੇ।...*

| | | | |
|---|---|---|---|
| **ਅਪਨਾ** | **ਜਾਨ** | **ਕਰੋ** | **ਪ੍ਰਤਿਪਾਰਾ ॥੧॥** |
| ਆਪਣਾ | ਸਮਝਕੇ | ਕਰਹੁ | ਪ੍ਰਤਿਪਾਲਣਾ |

*...ਮੈਨੂੰ ਆਪਣਾ (ਸੇਵਕ) ਸਮਝਕੇ (ਮੇਰੀ) ਪ੍ਰਤਿਪਾਲਣਾ ਕਰੋ।*

| | | | | |
|---|---|---|---|---|
| **ਹਮਰੇ** | **ਦੁਸਟ(ਦੁਸ਼ਟ)** | **ਸਭੈ** | **ਤੁਮ** | **ਘਾਵਹੁ ॥** |
| ਮੇਰੇ | ਦੋਖੀ, ਵੈਰੀ | ਸਾਰੇ | ਤੁਸੀਂ | ਮੁਕਾਓ, ਨਾਸ਼ ਕਰੋ |

*(ਹੇ ਅਕਾਲ ਪੁਰਖ!) ਤੁਸੀਂ ਮੇਰੇ ਸਭ ਦੋਖੀਆਂ ਦਾ ਨਾਸ਼ ਕਰੋ...*

| | | | | |
|---|---|---|---|---|
| **ਆਪੁ** | **ਹਾਥ** | **ਦੈ** | **ਮੋਹਿ** | **ਬਚਾਵਹੁ ॥** |
| ਆਪਣਾ | ਹੱਥ | ਦੇਕੇ | ਮੈਨੂੰ | ਬਚਾ ਲਵੋ |

*...(ਹੇ ਪ੍ਰਭੂ ! ਤੁਸੀਂ) ਆਪਣਾ ਹੱਥ ਦੇ ਕੇ ਮੈਨੂੰ (ਸਭ ਦੁਸ਼ਟਾਂ ਤੋਂ) ਬਚਾ ਲਵੋ।...*

| | | | |
|---|---|---|---|
| **ਸੁਖੀ** | **ਬਸੈ** | **ਮੋਰੋ** | **ਪਰਿਵਾਰਾ ॥** |
| ਸੁੱਖ ਵਿਚ | ਵਸੇ, ਰਹੇ | ਮੇਰਾ | ਪਰਿਵਾਰ, ਟੱਬਰ |

*...(ਹੇ ਵਾਹਿਗੁਰੂ !) ਮੇਰਾ (ਸਾਰਾ ਸਿੱਖ) ਪਰਿਵਾਰ (ਸਦਾ) ਸੁਖੀ ਵਸਦਾ ਰਹੇ।...*

| | | | |
|---|---|---|---|
| **ਸੇਵਕ** | **ਸਿੱਖ** | **ਸਭੈ** | **ਕਰਤਾਰਾ ॥੨॥** |
| ਸੇਵਾ ਕਰਨ ਵਾਲੇ | ਸਿੱਖਿਆ ਮੰਨਣ ਵਾਲੇ | ਸਾਰੇ | ਹੇ ਕਰਤਾਰ ! |

*...ਹੇ ਕਰਤਾਰ ! ਇਹ ਸਭ ਸਿੱਖ਼ ਸੇਵਕ (ਭਾਵ ਸਾਰਾ ਸਿੱਖ ਸੇਵਕਾਂ ਦਾ ਪਰਿਵਾਰ ਆਪ ਜੀ ਦਾ ਹੀ ਹੈ)।*

| | | | | | |
|---|---|---|---|---|---|
| **ਮੋ** | **ਰੱਛਾ** | **ਨਿਜ** | **ਕਰ** | **ਦੈ** | **ਕਰਿਯੈ ॥** |
| ਮੇਰੀ | ਰੱਖਿਆ | ਆਪਣਾ | ਹੱਥ | ਦੇਕੇ | ਕੀਜੀਏ |

*(ਹੇ ਕਰਤਾ ਪੁਰਖ਼ !) ਆਪਣਾ ਹੱਥ ਦੇ ਕੇ (ਦੁਸ਼ਟ-ਦੋਖ਼ੀਆਂ ਤੋਂ) ਮੇਰੀ ਰੱਖਿਆ ਕਰੋ ਜੀ।*

| | | | | |
|---|---|---|---|---|
| **ਸਭ** | **ਬੈਰਨ** | **ਕੋ** | **ਆਜ** | **ਸੰਘਰਿਯੈ ॥** |
| ਸਾਰੇ | ਵੈਰੀਆਂ | ਨੂੰ | ਅੱਜ ਹੀ, ਹੁਣੇ ਹੀ | ਸੰਘਾਰ ਦਵੋ, ਮੁਕਾ ਦਿਓ |

*...(ਹੇ ਵਾਹਿਗੁਰੂ ! ਮੇਰੇ) ਸਭਨਾਂ ਵੈਰੀਆਂ ਨੂੰ ਅੱਜ ਹੀ ਅਥਵਾ ਹੁਣੇ ਹੀ ਮੁਕਾ ਦਿਓ...*

| | | | |
|---|---|---|---|
| **ਪੂਰਨ** | **ਹੋਇ** | **ਹਮਾਰੀ** | **ਆਸਾ ॥** |
| ਪੂਰੀ | ਹੋਵੇ | ਮੇਰੀ | ਆਸ, ਉਮੀਦ |

*...(ਹੇ ਪ੍ਰਭੂ ! ਤੇਰੇ ਮਿਲਾਪ ਦੀ) ਮੇਰੀ (ਇਹ) ਆਸ ਪੂਰੀ ਹੋ ਜਾਵੇ...*

| | | | | |
|---|---|---|---|---|
| **ਤੋਰ** | **ਭਜਨ** | **ਕੀ** | **ਰਹੈ** | **ਪਿਆਸਾ ॥੩॥** |
| ਤੇਰੇ | ਸਿਮਰਨ | ਦੀ | ਰਵ੍ਹੇ | ਤ੍ਰਿਖ਼ਾ, ਲੋਚਾ |

*...ਅਤੇ (ਹੇ ਪਰਮਾਤਮਾ ! ਹਰ ਦਮ) ਤੇਰੀ ਬੰਦਗੀ ਦੀ ਪਿਆਸ ਲਗੀ ਰਹੇ।*

| | | | | | |
|---|---|---|---|---|---|
| **ਤੁਮਹਿ** | **ਛਾਡਿ** | **ਕੋਈ** | **ਅਵਰ** | **ਨ** | **ਧਿਯਾਊਂ ॥** |
| ਤੁਹਾਨੂੰ | ਛੱਡ ਕੇ | ਕਿਸੇ | ਹੋਰ ਨੂੰ | ਨਾ | ਧਿਆਵਾਂ, ਸਿਮਰਾਂ |

*(ਹੇ ਵਾਹਿਗੁਰੂ ਜੀ ! ਮੇਰੇ ਤੇ ਕਿਰਪਾ ਕਰੋ ਕਿ ਮੈਂ) ਆਪ ਜੀ ਨੂੰ ਛੱਡ ਕੇ ਹੋਰ ਕਿਸੇ ਨੂੰ ਨਾ ਆਰਾਧਾਂ।...*

| | | | | | | |
|---|---|---|---|---|---|---|
| **ਜੋ** | **ਬਰ** | **ਚਹੋਂ** | **ਸੁ** | **ਤੁਮ** | **ਤੇ** | **ਪਾਊਂ ॥** |
| ਜਿਹੜਾ | ਵਰ, ਮੁਰਾਦ | ਚਾਹਵਾਂ | ਉਹ | ਆਪ ਜੀ | ਤੋਂ | ਪਾਵਾਂ |

*...(ਹੇ ਅਕਾਲ ਪੁਰਖ ! ਐਸੀ ਮਿਹਰ ਕਰੋ ਕਿ) ਜਿਹੜੀ ਵੀ ਮੁਰਾਦ (ਮੈਂ) ਚਾਹਵਾਂ ਉਹ ਆਪ ਜੀ ਤੋਂ ਹੀ ਪ੍ਰਾਪਤ ਕਰ ਲਵਾਂ।...*

| | | | |
|---|---|---|---|
| **ਸੇਵਕ** | **ਸਿੱਖ** | **ਹਮਾਰੇ** | **ਤਾਰੀਅਹਿ ॥** |
| ਸੇਵਾ ਕਰਨ ਵਾਲੇ | ਸਿੱਖਿਆ ਮੰਨਣ ਵਾਲੇ | ਮੇਰੇ | ਤਾਰ ਦਵੋ |

*...(ਹੇ ਪ੍ਰਭੂ ! ਜਿਹੜੇ ਵੀ) ਮੇਰੇ ਸਿੱਖ-ਸੇਵਕ ਹਨ, (ਉਨ੍ਹਾਂ ਦਾ ਸੰਸਾਰ-ਭਵਜਲ ਤੋਂ) ਪਾਰ-ਉਤਾਰਾ ਕਰ ਦਿਓ।...*

| | | | | |
|---|---|---|---|---|
| **ਚੁਨਿ** | **ਚੁਨਿ** | **ਸਤ੍ਰ** | **ਹਮਾਰੇ** | **ਮਾਰੀਅਹਿ ॥੪॥** |
| ਚੁਣ ਕੇ | ਚੁਣ ਕੇ | ਵੈਰੀ | ਮੇਰੇ | ਮਾਰ ਦਿਓ |

*...(ਅਤੇ ਹੇ ਕਰਤਾ ਪੁਰਖ ਜੀ !) ਮੇਰੇ ਦੋਖੀਆਂ ਨੂੰ ਚੁਣ ਚੁਣ ਕੇ ਮਾਰ ਦਿਓ।*

| | | | | |
|---|---|---|---|---|
| **ਆਪ** | **ਹਾਥ** | **ਦੈ** | **ਮੁਝੈ** | **ਉਬਰਿਯੈ ॥** |
| ਆਪਣਾ | ਹੱਥ | ਦੇ ਕੇ | ਮੈਨੂੰ | ਉਬਾਰ ਲਵੋ, ਬਚਾ ਲਵੋ |

*(ਹੇ ਅਕਾਲ ਪੁਰਖ ਜੀ !) ਆਪਣਾ (ਕਿਰਪਾ ਭਰਿਆ) ਹੱਥ ਦੇ ਕੇ ਮੈਨੂੰ (ਭਵ-ਸਾਗਰ ਤੋਂ) ਉਬਾਰ ਲਵੋ...*

| | | | | |
|---|---|---|---|---|
| **ਮਰਨ** | **ਕਾਲ** | **ਕਾ** | **ਤ੍ਰਾਸ** | **ਨਿਵਰਿਯੈ ॥** |
| ਮੌਤ | ਸਮੇਂ | ਦਾ | ਡਰ, ਭੈਅ | ਨਿਵਾਰ ਦਿਓ, ਦੂਰ ਕਰ ਦਿਓ |

*...(ਹੇ ਪਰਮਾਤਮਾ ! ਆਪਣੀ ਨਦਰ ਨਾਲ ਮੇਰਾ) ਮਰਨ ਸਮੇਂ ਦਾ ਭੈ ਨਿਵਾਰ ਦਿਓ ਜੀ...*

| | | | |
|---|---|---|---|
| **ਹੂਜੋ** | **ਸਦਾ** | **ਹਮਾਰੇ** | **ਪੱਛਾ ॥** |
| ਹੋ ਜਾਓ | ਹਮੇਸ਼ਾਂ | ਮੇਰੇ | ਪੱਖੀ, ਮਦਦਗਾਰ |

*...(ਹੇ ਪ੍ਰਭੂ ! ਤੁਸੀਂ) ਸਦਾ (ਲਈ) ਮੇਰੇ ਮਦਦਗਾਰ ਹੋ ਜਾਓ।...*

| | |
|---|---|
| **ਸ੍ਰੀ** | **ਅਸਿਧੁਜ** |
| ਆਦਰ ਸੂਚਕ ਸ਼ਬਦ | ਅਸਿ+ਧੁਜ= ਜਿਸ ਦੇ ਝੰਡੇ ਤੇ ਕ੍ਰਿਪਾਨ ਦਾ ਨਿਸ਼ਾਨ ਹੈ ਭਾਵ ਅਕਾਲ ਪੁਰਖ਼ |

| | | |
|---|---|---|
| **ਜੂ,** | **ਕਰਿਯਹੁ** | **ਰੱਛਾ ॥੫॥** |
| ਜੀਓ | ਕਰੋ | ਰੱਖਿਆ |

***...(ਹੇ) ਸ੍ਰੀ ਅਸਿਧੁਜ ਜੀ। (ਆਪਣੀ ਮਿਹਰ ਕਰਕੇ ਮੇਰੀ) ਰੱਖਿਆ ਕਰੋ।***

| | | | |
|---|---|---|---|
| **ਰਾਖਿ** | **ਲੇਹੁ** | **ਮੁਹਿ** | **ਰਾਖਨਹਾਰੇ ॥** |
| ਰੱਖ, ਬਚਾ | ਲਵੋ | ਮੈਨੂੰ | ਰੱਖਣ ਵਾਲੇ |

***(ਹੇ) ਰੱਖਣਹਾਰ (ਵਾਹਿਗੁਰੂ ਜੀ। ਆਪਣੀ ਕਿਰਪਾ ਨਾਲ) ਮੈਨੂੰ ਬਚਾ ਲਵੋ...***

| | | | |
|---|---|---|---|
| **ਸਾਹਿਬ,** | **ਸੰਤ** | **ਸਹਾਇ,** | **ਪਿਯਾਰੇ ॥** |
| ਮਾਲਕ | ਸਾਧੂਆਂ | ਸਹਾਇਤਾ ਕਰਨ ਵਾਲੇ, ਮਦਦਗਾਰ | ਪਿਆਰੇ |

***...(ਹੇ) ਸੱਤ-ਪੁਰਸ਼ਾਂ ਦੇ ਮਦਦਗਾਰ, ਪਿਆਰੇ ਸਾਹਿਬ ਜੀਓ। (ਬਖਸ਼ਿਸ਼ ਕਰਕੇ ਮੈਨੂੰ ਵੀ ਬਚਾ ਲਵੋ)।...***

| | | | | |
|---|---|---|---|---|
| **ਦੀਨ** | **ਬੰਧੁ** | **ਦੁਸਟਨ** | **ਕੇ** | **ਹੰਤਾ ॥** |
| ਅਨਾਥ | ਸੱਜਣ | ਦੁਸ਼ਟਾਂ | ਦੇ | ਸੰਘਾਰ ਕਰਨ ਵਾਲੇ, ਮਾਰਨ ਵਾਲੇ |

***...(ਹੇ ਪ੍ਰਭੂ ਜੀ। ਤੁਸੀਂ) ਅਨਾਥਾਂ-ਨਿਮਾਣਿਆਂ ਦੇ ਸੱਜਣ ਅਤੇ ਦੁਸ਼ਟਾਂ ਨੂੰ ਮਾਰ-ਮੁਕਾਉਣ ਵਾਲੇ ਹੋ।...***

| | | | | |
|---|---|---|---|---|
| **ਤੁਮਹੋ** | **ਪੁਰੀ** | **ਚਤੁਰ** | **ਦਸ** | **ਕੰਤਾ ॥੬॥** |
| ਤੁਸੀਂ | ਪੁਰੀਆਂ | ਚਾਰ | ਨੌਂ+ਇੱਕ | ਮਾਲਕ, ਸੁਆਮੀ |

***...(ਹੇ ਵਾਹਿਗੁਰੂ ਜੀ।) ਤੁਸੀਂ ਚੌਦਾਂ ਪੁਰੀਆਂ (ਸੱਤ ਆਕਾਸ਼ ਤੇ ਸੱਤ ਪਾਤਾਲ) ਭਾਵ ਸਾਰੇ ਬ੍ਰਹਿਮੰਡ ਦੇ ਮਾਲਕ ਹੈ।...***

| | | | | |
|---|---|---|---|---|
| **ਕਾਲ** | **ਪਾਇ** | **ਬ੍ਰਹਮਾ** | **ਬਪੁ** | **ਧਰਾ ॥** |
| ਮਹਾਂ-ਕਾਲ, ਅਕਾਲ ਪੁਰਖ਼ | ਪਾਕੇ | ਬ੍ਰਹਮ ਦੇਵਤਾ | ਸਰੀਰ | ਧਾਰਿਆ |

***...ਅਕਾਲ-ਪੁਰਖ ਦੀ (ਆਗਿਆ) ਪਾਕੇ ਬ੍ਰਹਮਾ ਜੀ ਨੇ ਸਰੀਰ ਧਾਰਿਆ।...***

| | | | |
|---|---|---|---|
| **ਕਾਲ** | **ਪਾਇ** | **ਸਿਵਜੂ** | **ਅਵਤਰਾ ॥** |
| ਮਹਾਂ-ਕਾਲ, ਅਕਾਲ ਪੁਰਖ਼ | ਪਾਕੇ | ਸ਼ਿਵਜੀ | ਜਨਮਿਆ |

*...ਅਕਾਲ-ਪੁਰਖ਼ ਦੀ (ਆਗਿਆ) ਪਾਕੇ ਹੀ ਸ਼ਿਵ ਜੀ ਨੇ ਜਨਮ ਲਿਆ।...*

| | | | | |
|---|---|---|---|---|
| **ਕਾਲ** | **ਪਾਇ** | **ਕਰ** | **ਬਿਸਨੁ** | **ਪ੍ਰਕਾਸਾ॥(ਪ੍ਰਕਾਸ਼)** |
| ਮਹਾਂ-ਕਾਲ, ਅਕਾਲ ਪੁਰਖ਼ | ਪਾ | ਕੇ | ਵਿਸ਼ਨੂੰ | ਪ੍ਰਕਾਸ਼ ਹੋਇਆ |

*...ਅਕਾਲ-ਪੁਰਖ਼ ਦੀ (ਆਗਿਆ) ਪਾਕੇ ਹੀ ਵਿਸ਼ਨੂ ਜੀ ਦਾ ਪ੍ਰਕਾਸ਼ ਹੋਇਆ।...*

| | | | | |
|---|---|---|---|---|
| **ਸਕਲ** | **ਕਾਲ** | **ਕਾ** | **ਕੀਆ** | **ਤਮਾਸਾ ॥੭॥** |
| ਸਾਰਾ | ਮਹਾਂ-ਕਾਲ, ਅਕਾਲ ਪੁਰਖ਼ | ਦਾ | ਕੀਤਾ ਹੋਇਆ | ਤਮਾਸ਼ਾ, ਖੇਲ੍ਹ |

*...(ਪਰ ਇਹ) ਸਭ, ਮਹਾਂ-ਕਾਲ, ਭਾਵ ਅਕਾਲ ਪੁਰਖ਼ ਦਾ ਕੀਤਾ ਹੋਇਆ ਤਮਾਸ਼ਾ ਹੀ ਹੈ।*

| | | | | |
|---|---|---|---|---|
| **ਜਵਨ** | **ਕਾਲ** | **ਜੋਗੀ** | **ਸਿਵ(ਸ਼ਿਵ)** | **ਕੀਓ ॥** |
| ਜਿਸ | ਮਹਾਂ-ਕਾਲ, ਅਕਾਲ ਪੁਰਖ਼ | ਯੋਗੀ | ਸ਼ਿਵ | ਕੀਤਾ, ਬਣਾਇਆ |

*...ਜਿਸ ਮਹਾਂ-ਕਾਲ, ਭਾਵ ਅਕਾਲ ਪੁਰਖ਼ ਨੇ ਸ਼ਿਵ ਵਰਗੇ ਜੋਗੀ ਨੂੰ ਬਣਾਇਆ...*

| | | | |
|---|---|---|---|
| **ਬੇਦਰਾਜ** | **ਬ੍ਰਹਮਾ** | **ਜੂ** | **ਥੀਓ ॥** |
| ਵੇਦਾਂ ਦਾ ਰਾਜਾ | ਬ੍ਰਹਮ ਦੇਵਤਾ | ਜੀ | ਹੋਇਆ |

*...(ਅਤੇ ਜਿਸ ਅਕਾਲ ਪੁਰਖ਼ ਦੇ ਹੁਕਮ ਤੋਂ) ਵੇਦਾਂ ਦੇ ਰਾਜੇ ਬ੍ਰਹਮਾ ਜੀ ਹੋਏ...*

| | | | | |
|---|---|---|---|---|
| **ਜਵਨ** | **ਕਾਲ** | **ਸਭ** | **ਲੋਕ** | **ਸਵਾਰਾ ॥** |
| ਜਿਸ | ਮਹਾਂ-ਕਾਲ, ਅਕਾਲ ਪੁਰਖ਼ | ਸਾਰੀ | ਲੋਗ | ਸਾਜਿਆ |

*...ਮਹਾਂ-ਕਾਲ ਭਾਵ ਅਕਾਲ-ਪੁਰਖ਼ ਨੇ ਹੀ ਸਭ ਜਗਤ ਨੂੰ ਸਾਜਿਆ-ਸੰਵਾਰਿਆ ਹੈ...*

| | | | |
|---|---|---|---|
| **ਨਮਸਕਾਰ** | **ਹੈ** | **ਤਾਹਿ(ਤਾਹਿੰ)** | **ਹਮਾਰਾ ॥੮॥** |
| ਪ੍ਰਣਾਮ | ਹੋਣ ਦੀ ਕ੍ਰਿਆ | ਤਿਸ ਨੂੰ | ਮੇਰਾ |

*...ਉਸ (ਮਹਾਂ-ਕਾਲ ਭਾਵ ਅਕਾਲ-ਪੁਰਖ਼) ਨੂੰ ਮੇਰਾ ਪ੍ਰਣਾਮ ਹੈ।...*

| | | | | |
|---|---|---|---|---|
| **ਜਵਨ** | **ਕਾਲ** | **ਸਭ** | **ਜਗਤ** | **ਬਨਾਯੋ ॥** |
| ਜਿਸ | ਮਹਾਂ-ਕਾਲ | ਸਾਰਾ | ਸੰਸਾਰ | ਸਿਰਜਿਆ |

***...ਜਿਸ ਮਹਾਂ-ਕਾਲ ਭਾਵ ਅਕਾਲ ਪੁਰਖ਼ ਨੇ ਸਾਰਾ ਸੰਸਾਰ ਸਿਰਜਿਆ ਹੈ...***

| | | | |
|---|---|---|---|
| **ਦੇਵ,** | **ਦੈਤ,** | **ਜੱਛਨ** | **ਉਪਜਾਯੋ ॥** |
| ਦੇਵਤੇ | ਰਾਖ਼ਸ਼ਸ | ਯਕਸ਼ ਦੇਵਤਿਆਂ ਦੀ ਇਕ ਜਾਤੀ | ਪੈਦਾ ਕੀਤੇ |

***...(ਜਿਸ ਅਕਾਲ ਪੁਰਖ਼ ਨੇ) ਦੇਵਤੇ, ਰਾਖ਼ਸ਼ਸ ਅਤੇ ਜਛਾਂ ਆਦਿਕ ਨੂੰ ਪੈਦਾ ਕੀਤਾ ਹੈ...***

| | | | |
|---|---|---|---|
| **ਆਦਿ** | **ਅੰਤਿ** | **ਏਕੈ** | **ਅਵਤਾਰਾ ॥** |
| ਮੁੱਢ, ਆਰੰਭ | ਅਖ਼ੀਰ, ਪਰਲੌ | ਇੱਕੋ | ਅਕਾਲ ਪੁਰਖ਼ |

***...(ਜਿਹੜਾ ਸ੍ਰਿਸ਼ਟੀ ਦੇ) ਆਰੰਭ ਤੋਂ ਲੈਕੇ ਅਖ਼ਿਰ ਤਕ ਭਾਵ ਪਰਲੌਂ ਤਕ (ਕੇਵਲ) ਇੱਕੋ-ਇੱਕ (ਪੂਜਨੀਕ) ਪਰਮੇਸ਼੍ਵਰ ਹੈ...***

| | | | |
|---|---|---|---|
| **ਸੋਈ** | **ਗੁਰੂ** | **ਸਮਝਿਯਹੁ** | **ਹਮਾਰਾ ॥੯॥** |
| ਉਹੋ ਹੀ | ਸਤਿਗੁਰੂ | ਸਮਝੋ | ਸਾਡਾ |

***...ਸਮਝੋ ਉਹੋ (ਅਕਾਲ-ਪੁਰਖ਼) ਹੀ ਸਾਡਾ ਸਤਿਗੁਰੂ ਹੈ।...***

| | | | | |
|---|---|---|---|---|
| **ਨਮਸਕਾਰ** | **ਤਿਸ** | **ਹੀ** | **ਕੋ** | **ਹਮਾਰੀ ॥** |
| ਪ੍ਰਣਾਮ | ਉਸ | ਨਿਸ਼ਚੇ ਸੂਚਕ ਸ਼ਬਦ | ਨੂੰ | ਮੇਰੀ |

***...ਉਸ (ਮਹਾਂ-ਕਾਲ ਭਾਵ ਅਕਾਲ ਪੁਰਖ਼ ਨੂੰ) ਮੇਰੀ ਨਮਸਕਾਰ ਹੈ...***

| | | | | |
|---|---|---|---|---|
| **ਸਕਲ** | **ਪ੍ਰਜਾ** | **ਜਿਨ** | **ਆਪ** | **ਸਵਾਰੀ ॥** |
| ਸਾਰੀ | ਲੋਕਾਈ | ਜਿਸ ਨੇ | ਖ਼ੁਦ | ਸਿਰਜੀ |

***...ਜਿਸ (ਮਹਾਂ-ਕਾਲ ਭਾਵ ਅਕਾਲ ਪੁਰਖ਼) ਨੇ ਖ਼ੁਦ, ਸਰਬ ਲੋਕਾਈ ਨੂੰ ਸਿਰਜਿਆ-ਸੰਵਾਰਿਆ ਹੈ...***

| | | | | |
|---|---|---|---|---|
| **ਸਿਵਕਨ** | **ਕੋ** | **ਸਿਵਗੁਨ** | **ਸੁਖ** | **ਦੀਓ ॥** |
| ਸੇਵਕਾਂ | ਨੂੰ | ਦੈਵੀ ਗੁਣ | ਆਨੰਦ | ਦਿੱਤਾ ਹੈ |

***...(ਜਿਸ ਅਕਾਲ ਪੁਰਖ਼ ਨੇ ਆਪਣੇ) ਸੇਵਕਾਂ ਨੂੰ ਦੈਵੀ ਗੁਣ ਅਤੇ ਸੁੱਖ-ਆਨੰਦ ਬਖਸ਼ਿਆ ਹੈ...***

| | | | | | |
|---|---|---|---|---|---|
| **ਸੱਤ੍ਰੁਨ** | **ਕੋ** | **ਪਲ** | **ਮੋ** | **ਬਧ** | **ਕੀਓ ॥੧੦॥** |
| ਸ਼ਤਰੂਆਂ, ਦੁਸ਼ਟਾਂ | ਨੂੰ | ਖ਼ਿਨ | ਵਿਚ | ਮਾਰ | ਦਿੱਤਾ |

***...(ਜਿਸ ਅਕਾਲ-ਪੁਰਖ ਨੇ) ਸ਼ਤਰੂਆਂ ਭਾਵ ਦੁਸ਼ਟਾਂ-ਦੋਖ਼ੀਆਂ ਨੂੰ ਖ਼ਿਨ-ਪਲ ਵਿਚ ਹੀ ਮਾਰ-ਮੁਕਾ ਦਿੱਤਾ ਹੈ।***

| | | | | | |
|---|---|---|---|---|---|
| **ਘਟ** | **ਘਟ** | **ਕੇ** | **ਅੰਤਰ** | **ਕੀ** | **ਜਾਨਤ ॥** |
| ਹਿਰਦੇ | ਹਿਰਦੇ | ਦੇ | ਅੰਦਰ | ਦੀ | ਜਾਣਦਾ, ਬੁੱਝਦਾ |

***...(ਉਹ ਜਾਣੀ-ਜਾਣ ਅਕਾਲ ਪੁਰਖ, ਹਰ ਇੱਕ ਜੀਵ) ਦੇ ਹਿਰਦੇ ਦੇ ਅੰਦਰ ਦੀ (ਗਲ) ਜਾਣਦਾ ਹੈ...***

| | | | | |
|---|---|---|---|---|
| **ਭਲੇ** | **ਬੁਰੇ** | **ਕੀ** | **ਪੀਰ** | **ਪਛਾਨਤ ॥** |
| ਚੰਗੇ | ਮਾੜੇ | ਦੀ | ਪੀੜਾ, ਦਰਦ | ਪਛਾਣਦਾ |

***...(ਉਹ ਵਾਹਿਗੁਰੂ) ਚੰਗੇ ਅਤੇ ਮਾੜੇ (ਸਭ ਜੀਵਾਂ ਦੇ ਦਿਲ ਅੰਦਰਲੇ) ਦਰਦ ਨੂੰ ਪਹਿਚਾਣਦਾ ਹੈ...***

| | | | |
|---|---|---|---|
| **ਚੀਟੀ** | **ਤੇ** | **ਕੁੰਚਰ** | **ਅਸਥੂਲਾ ॥** |
| ਕੀੜੀ | ਤੋਂ | ਹਾਥੀ | ਵੱਡੇ ਆਕਾਰ ਵਾਲਾ |

***...(ਉਹ ਨਿੱਕੀ ਜਿਹੀ) ਕੀੜੀ ਤੋਂ ਲੈਕੇ ਵੱਡ-ਆਕਾਰੀ ਹਾਥੀ ਤਕ...***

| | | | | | |
|---|---|---|---|---|---|
| **ਸਭ** | **ਪਰ** | **ਕ੍ਰਿਪਾ** | **ਦ੍ਰਿਸਟਿ** | **ਕਰ** | **ਫੂਲਾ ॥੧੧॥** |
| ਸਭਨਾਂ | ਉਪਰ | ਮਿਹਰ | ਨਿਗ੍ਹਾ | ਕਰਕੇ | ਵਿਗਸਦਾ, ਆਨੰਦਿਤ ਹੁੰਦਾ |

***...ਸਭਨਾਂ ਉਪਰ (ਆਪਣੀ) ਮਿਹਰ ਦੀ ਨਿਗ੍ਹਾ ਕਰਕੇ ਆਨੰਦਿਤ ਹੁੰਦਾ ਹੈ।...***

| | | | | |
|---|---|---|---|---|
| **ਸੰਤਨ** | **ਦੁਖ** | **ਪਾਏ** | **ਤੇ** | **ਦੁਖੀ ॥** |
| ਸੰਤ-ਜਨਾਂ | ਕਸ਼ਟ | ਪਾਉਣ | ਨਾਲ | ਜਿਸ ਨੂੰ ਦੁੱਖ ਹੋਵੇ, ਦੁਖੀਆ |

***...ਸੰਤ-ਜਨਾਂ ਭਾਵ ਸੰਤ ਪੁਰਸ਼ਾਂ ਦੇ ਦੁੱਖ ਪਾਉਣ ਨਾਲ (ਉਹ ਅਕਾਲ-ਪੁਰਖ ਵੀ) ਦੁਖੀ ਹੋ ਜਾਂਦਾ ਹੈ...***

| | | | | |
|---|---|---|---|---|
| **ਸੁਖ** | **ਪਾਏ** | **ਸਾਧਨ** | **ਕੇ** | **ਸੁਖੀ ॥** |
| ਆਨੰਦ, ਖੁਸ਼ੀ | ਪਾਉਣ | ਸਾਧੂਆਂ | ਦੇ | ਸੁੱਖ ਵਿਚ, |

***...(ਅਤੇ) ਸਾਧੂਆਂ ਨੂੰ ਸੁੱਖ ਮਿਲਣ ਨਾਲ (ਉਹ ਵਾਹਿਗੁਰੂ ਵੀ) ਸੁੱਖੀ (ਹੁੰਦਾ ਹੈ।)...***

| | | | | | |
|---|---|---|---|---|---|
| **ਜਾ** | **ਕੋ** | **ਭੇਵ** | **ਨ** | **ਪਾਵਤ** | **ਬੇਦਾ ॥੧੫॥** |
| ਜਿਸ | ਦਾ | ਭੇਦ, ਰਹੱਸ | ਨਹੀਂ | ਪਾ ਸਕਦੇ | ਵੇਦ ਅਥਵਾ ਬੇਦਾਚਾਰੀਆ |

*...ਜਿਸ (ਕਰਤਾ ਪੁਰਖ਼ ਦਾ) ਭੇਤ, ਵੇਦ ਜਾਂ ਬੇਦਾਚਾਰੀਆ ਆਦਿਕ ਵੀ ਨਹੀਂ ਪਾ ਸਕਦੇ।*

| | | | | |
|---|---|---|---|---|
| **ਤਾ** | **ਕੋ** | **ਕਰਿ** | **ਪਾਹਨ** | **ਅਨੁਮਾਨਤ ॥** |
| ਤਿਸ | ਨੂੰ | ਕਰਕੇ, ਬਣਾ ਕੇ | ਪੱਥਰ | ਅਨੁਮਾਨਦੇ, ਕਿਆਸ ਕਰਦੇ |

*...(ਪਰ ਲੋਗ) ਉਸ (ਅਕਾਲ ਪੁਰਖ਼ ਦੀ) ਪੱਥਰ (ਦੀ ਮੂਰਤੀ) ਬਣਾ ਕੇ (ਉਸ ਨੂੰ ਭਗਵਾਨ) ਅਨੁਮਾਨਦੇ ਹਨ...*

| | | | | | |
|---|---|---|---|---|---|
| **ਮਹਾ** | **ਮੂੜ੍ਹ** | **ਕਛੁ** | **ਭੇਦ** | **ਨ** | **ਜਾਨਤ ॥** |
| ਅਤਿਅੰਤ | ਮੂਰਖ਼, ਬੇਵਕੂਫ਼ | ਕੁਝ | ਭੇਤ, ਰਹੱਸ | ਨਹੀਂ | ਜਾਣਦੇ |

*...(ਅਜਿਹੇ) ਮਹਾਂ-ਮੂਰਖ਼ (ਲੋਕ ਕਰਤਾ ਪੁਰਖ਼ ਬਾਰੇ) ਕੋਈ ਵੀ ਭੇਤ ਨਹੀਂ ਜਾਣਦੇ...*

| | | | | |
|---|---|---|---|---|
| **ਮਹਾਦੇਵ** | **ਕੋ** | **ਕਹਤ** | **ਸਦਾ** | **ਸਿਵ ॥** |
| ਮਹਾਂ ਯੋਗੀ, ਸ਼ਿਵ ਜੀ | ਨੂੰ | ਕਹਿੰਦੇ | ਹਮੇਸ਼ਾਂ | ਪਰਮੇਸ਼ੂਰ |

*...(ਅਜਿਹੇ ਮੂਰਖ਼ ਲੋਕ) ਹਮੇਸ਼ਾਂ ਸ਼ਿਵ ਜੀ ਨੂੰ ਪਰਮੇਸ਼ੂਰ ਕਹਿੰਦੇ ਹਨ...*

| | | | | |
|---|---|---|---|---|
| **ਨਿਰੰਕਾਰ** | **ਕਾ** | **ਚੀਨਤ** | **ਨਹਿ** | **ਭਿਵ ॥੧੬॥** |
| ਨਿਰ-ਆਕਾਰ (ਪ੍ਰਭੂ) | ਦਾ | ਪਹਿਚਾਣਦੇ | ਨਹੀਂ | ਭੇਤ, ਰਹੱਸ |

*...(ਅਜਿਹੇ ਲੋਗ ਆਪਣੀਆਂ ਮੂਰਖ਼ਤਾਈਆਂ ਕਰਕੇ) ਨਿਰ-ਆਕਾਰ (ਪਰਮਾਤਮਾ) ਦਾ ਰਹੱਸ ਨਹੀਂ ਪਹਿਚਾਣਦੇ।*

| | | | | |
|---|---|---|---|---|
| **ਆਪੁ** | **ਆਪਨੀ** | **ਬੁਧਿ** | **ਹੈ** | **ਜੇਤੀ ॥** |
| ਖ਼ੁਦ | ਆਪਣੀ | ਸਮਝ, ਬੁੱਧੀ | ਹੋਣ ਦੀ ਕ੍ਰਿਆ | ਜਿੰਨੀ |

*...ਜਿਤਨੀ (ਜਿਤਨੀ) ਕਿਸੇ ਦੀ ਆਪੋ ਆਪਣੀ ਸਮਝ ਹੈ...*

| | | | | |
|---|---|---|---|---|
| **ਬਰਨਤ** | **ਭਿੰਨ** | **ਭਿੰਨ** | **ਤੁਹਿ** | **ਤੇਤੀ ॥** |
| ਵਰਨਣ ਕਰਦੇ | ਵੱਖਰੀ | ਵੱਖਰੀ | ਤੈਨੂੰ | ਉਤਨੀ |

*...(ਹੇ ਵਾਹਿਗੁਰੂ! ਉਹ) ਉਤਨਾ ਉਤਨਾ ਹੀ ਵੱਖੋ ਵੱਖਰੀ ਤਰ੍ਹਾਂ ਤੈਨੂੰ ਵਖਿਆਨਦੇ ਹਨ, ਅਥਵਾ ਤੇਰੇ ਬਾਰੇ ਵਰਨਣ ਕਰਦੇ ਹਨ...*

| | | | | |
|---|---|---|---|---|
| **ਤੁਮਰਾ** | **ਲਖਾ** | **ਨ** | **ਜਾਇ** | **ਪਸਾਰਾ ॥** |
| ਤੇਰਾ | ਲਖਿਆ, ਜਾਣਿਆ | ਨਹੀਂ | ਜਾ ਸਕਦਾ | ਵਿਸਥਾਰ |

***...ਪਰ (ਹੇ ਪਰਮਾਤਮਾ!) ਤੇਰੇ (ਰਚੇ ਹੋਏ) ਪਸਾਰੇ ਨੂੰ (ਕਿਸੇ ਕੋਲੋਂ ਵੀ) ਜਾਣਿਆ ਨਹੀਂ ਜਾ ਸਕਦਾ...***

| | | | | |
|---|---|---|---|---|
| **ਕਿਹ** | **ਬਿਧਿ** | **ਸਜਾ** | **ਪ੍ਰਥਮ** | **ਸੰਸਾਰਾ ॥੧੭॥** |
| ਕਿਸ | ਤਰੀਕੇ ਨਾਲ | ਸਿਰਜਿਆ | ਪਹਿਲਾਂ | ਸੰਸਾਰ ਨੂੰ |

***...(ਕਿ) ਪਹਿਲਾਂ-ਪਹਿਲ ਕਿਸ ਤਰੀਕੇ ਨਾਲ (ਕਰਤਾ ਪੁਰਖ ਨੇ ਇਸ) ਸ੍ਰਿਸ਼ਟੀ ਨੂੰ ਸਿਰਜਿਆ...***

| | | | |
|---|---|---|---|
| **ਏਕੈ** | **ਰੂਪ** | **ਅਨੂਪ** | **ਸਰੂਪਾ ॥** |
| ਇੱਕੋ | ਸੁੰਦਰ | ਅਨੂਪਮ, ਬੇਮਿਸਾਲ | ਸੁੰਦਰ ਸ਼ਕਲ ਵਾਲਾ |

***...ਬੇਮਿਸਾਲ ਸੁੰਦਰ ਸਰੂਪ ਵਾਲਾ ਇੱਕੋ-ਇੱਕ (ਪਰਮਾਤਮਾ)...***

| | | | | |
|---|---|---|---|---|
| **ਰੰਕ** | **ਭਯੋ** | **ਰਾਵ** | **ਕਹੀ** | **ਭੂਪਾ ॥** |
| ਕੰਗਾਲ | ਹੋਇਆ | ਰਾਉ, ਅਮੀਰ | ਕਿਤੇ | ਰਾਜਾ |

***...ਕਿਤੇ ਕੰਗਾਲ (ਬਣਿਆ) ਹੋਇਆ ਹੈ, ਕਿਤੇ ਅਮੀਰ ਅਤੇ ਕਿਤੇ ਰਾਜਾ ਹੈ।...***

| | | | |
|---|---|---|---|
| **ਅੰਡਜ** | **ਜੇਰਜ** | **ਸੇਤਜ** | **ਕੀਨੀ ॥** |
| ਅੰਡੇ ਤੋਂ | ਜੇਰ ਤੋਂ | ਪਸੀਨੇ ਅਥਵਾ ਸਲ੍ਹਾਬ ਤੋਂ | ਕੀਤੀ |

***...(ਉਸ ਕਰਤਾ ਪੁਰਖ ਨੇ ਇਸ ਸੰਸਾਰ ਦੇ ਜੀਵਾਂ ਦੀ ਉਤਪੱਤੀ) ਅੰਡਿਆਂ ਤੋਂ (ਪੰਛੀ ਆਦਿਕ), ਜੇਰ ਤੋਂ (ਮਨੁੱਖ ਅਤੇ ਦੁਧਾਰੂ ਪਸ਼ੂ ਆਦਿਕ) ਅਤੇ ਮੁੜ੍ਹਕੇ ਅਥਵਾ ਸਲ੍ਹਾਬ ਤੋਂ (ਜੂੰਆਂ ਅਤੇ ਹੋਰ ਕੀੜੇ ਮਕੌੜੇ ਆਦਿਕ) ਕੀਤੀ ਹੈ...***

| | | | | |
|---|---|---|---|---|
| **ਉਤਭੁਜ** | **ਖਾਨਿ** | **ਬਹੁਰ** | **ਰਚਿ** | **ਦੀਨੀ ॥੧੮॥** |
| ਧਰਤੀ ਚੋਂ | ਖਾਣੀਆਂ, ਉਤਪੱਤੀ ਦੇ ਸਰੋਤ | ਫਿਰ | ਰਚ | ਦਿੱਤੀ |

***...ਧਰਤੀ ਵਿਚੋਂ ਪੈਦਾ ਹੋਣ ਵਾਲੀ ਬਨਸਪਤੀ ਆਦਿਕ (ਭਾਵ ਅੰਡਜ, ਜੇਰਜ, ਸੇਤਜ ਅਤੇ ਉਤਭੁਜ ਚਾਰੇ) ਖਾਣੀਆਂ ਬਣਾਕੇ, ਇਨ੍ਹਾਂ ਵਿਚੋਂ ਫਿਰ (ਅਕਾਲ ਪੁਰਖ ਨੇ ਆਪਣੀ ਰਚਨਾ ਨੂੰ) ਸਿਰਜ ਦਿੱਤਾ।***

| ਕਹੂੰ | ਫੂਲ | ਰਾਜਾ | ਹ੍ਵੈ | ਬੈਠਾ ॥ |
|---|---|---|---|---|
| ਕਿਤੇ | (ਕਮਲ) ਫੁੱਲ | ਬ੍ਰਹਮਾ | ਹੋਕੇ | ਟਿਕਿਆ |

*...ਪਰਮਾਤਮਾ ਕਿਤੇ ਕਮਲ ਫੁੱਲ ਵਿਚੋਂ ਪੈਦਾ ਹੋਇਆ ਬ੍ਰਹਮਾ ਬਣ ਕੇ ਬੈਠਾ ਹੋਇਆ ਹੈ...*

| ਕਹੂੰ | ਸਿਮਟਿ | ਭਿਯੋ | ਸੰਕਰ | ਇਕੈਠਾ ॥ |
|---|---|---|---|---|
| ਕਿਤੇ | ਸਮੇਟ ਕੇ | ਬਣਿਆ | ਸ਼ਿਵਜੀ | ਇਕੱਠਾ ਕਰਨ ਵਾਲਾ, ਲੈਅ ਕਰਨ ਵਾਲਾ |

*...ਕਿਤੇ (ਸਭ ਸ੍ਰਿਸ਼ਟੀ ਨੂੰ) ਸਮੇਟ ਕੇ ਵਿਨਾਸ਼ ਕਰਨ ਵਾਲਾ ਸ਼ਿਵਜੀ ਬਣਿਆ (ਹੋਇਆ ਹੈ)...*

| ਸਗਰੀ | ਸ੍ਰਿਸਟਿ | ਦਿਖਾਇ | ਅਚੰਭਵ ॥ |
|---|---|---|---|
| ਸਾਰੀ | ਸ੍ਰਿਸ਼ਟੀ | ਦਿਖਾ ਰਿਹਾ | ਹੈਰਾਨ ਕਰਨ ਵਾਲਾ (ਤਮਾਸ਼ਾ) |

*...(ਕਿਤੇ ਆਪਣੀ ਸਾਜੀ ਹੋਈ) ਸਾਰੀ ਸ੍ਰਿਸ਼ਟੀ ਦਾ ਅਚੰਭਿਤ ਭਾਵ ਹੈਰਾਨ ਕਰਨ ਵਾਲਾ (ਤਮਾਸ਼ਾ) ਦਿਖਾ ਰਿਹਾ ਹੈ...*

| ਆਦਿ | ਜੁਗਾਦਿ | ਸਰੂਪ |
|---|---|---|
| ਮੁੱਢ, ਸ਼ੁਰੂਆਤ | ਜੁਗਾਂ ਦੇ ਆਰੰਭ ਤੋ ਵੀ ਪਹਿਲਾਂ | ਸੁੰਦਰ ਸ਼ਕਲ |

**ਸੁਯੰਭਵ ॥੧੯॥**
ਸੁਤੇ-ਪ੍ਰਕਾਸ਼, ਆਪਣੇ ਆਪ ਤੋਂ ਪ੍ਰਕਾਸ਼ਿਤ

*...ਆਪਣੇ ਆਪ ਤੋਂ ਪ੍ਰਕਾਸ਼ਮਾਨ (ਉਹ) ਸੁੰਦਰ ਸਰੂਪ ਵਾਲਾ (ਅਕਾਲ ਪੁਰਖ ਸ੍ਰਿਸ਼ਟੀ ਰਚਨਾ ਦੀ) ਸ਼ੁਰੂਆਤ ਤੋਂ ਵੀ ਪਹਿਲਾਂ (ਮੌਜੂਦ ਸੀ) ਅਤੇ ਜੁਗਾਂ, ਭਾਵ ਸਮੇਂ ਦੇ ਆਰੰਭ ਤੋਂ (ਪਹਿਲਾਂ ਵੀ ਮੌਜੂਦ ਸੀ।)...*

| ਅਬ | ਰੱਛਾ | ਮੇਰੀ | ਤੁਮ | ਕਰੋ ॥ |
|---|---|---|---|---|
| ਹੁਣ | ਰੱਖਿਆ | ਮੈਂ ਦੀ | ਤੁਸੀਂ | ਕਰਹੁ |

*(ਹੇ ਅਕਾਲ ਪੁਰਖ ਜੀ!) ਹੁਣ ਤੁਸੀਂ ਮੇਰੀ (ਹਰ ਪ੍ਰਕਾਰ) ਰੱਖਿਆ ਕਰੋ।...*

| ਸਿੱਖ | ਉਬਾਰਿ | ਅਸਿੱਖ | ਸੰਘਰੋ ॥ |
|---|---|---|---|
| ਗੁਰੂ ਦੀ ਸਿੱਖਿਆ ਅਨੁਸਾਰ ਚਲਣ ਵਾਲੇ | ਉਬਾਰ ਲਵੋ, ਬਚਾ ਲਵੋ | ਗੁਰੂ ਤੋਂ ਬੇਮੁੱਖ | ਨਾਸ਼ ਕਰੋ |

*...(ਆਪ ਜੀ) ਗੁਰਸਿਖਾਂ ਨੂੰ (ਸੰਸਾਰ ਦੇ ਭਵ-ਸਾਗਰ ਤੋਂ) ਉਬਾਰ ਲਵੋ ਅਤੇ ਬੇਮੁੱਖਾਂ ਦਾ ਨਾਸ਼ ਕਰੋ...*

| | | | |
|---|---|---|---|
| **ਦੁਸ਼ਟ** | **ਜਿਤੇ** | **ਉਠਵਤ** | **ਉਤਪਾਤਾ ॥** |
| ਭੈੜੇ, ਕੁਕਰਮੀ | ਜਿਤਨੇ | ਉਠਦੇ | ਉਪੱਦਰੀ, ਫ਼ਸਾਦੀ |

*...ਜਿਤਨੇ ਵੀ ਦੁਸ਼ਟ, ਉਪੱਦਰ ਕਰਨ ਅਥਵਾ ਬੇਚੈਨੀ ਫੈਲਾਉਣ ਲਈ ਉਠਦੇ ਹਨ...*

| | | | | |
|---|---|---|---|---|
| **ਸਕਲ** | **ਮਲੇਛ** | **ਕਰੋ** | **ਰਣ** | **ਘਾਤਾ ॥੨੦॥** |
| ਸਭਨਾਂ | ਕੁਕਰਮੀ | ਕਰ ਦਿਓ | ਯੁੱਧ | ਘਾਤ ਕਰ ਦਿਓ |

*...(ਉਨ੍ਹਾਂ) ਸਭਨਾਂ ਮਲੇਛਾਂ ਦਾ ਰਣ-ਤੱਤੇ ਵਿਚ ਘਾਤ ਕਰ ਦਿਓ ਭਾਵ ਉਨਾਂ ਦਾ ਨਾਸ਼ ਕਰ ਦਿਓ।...*

| | | | | |
|---|---|---|---|---|
| **ਜੇ,** | **ਅਸਿਧੁਜ** | **ਤਵ** | **ਸਰਨੀ** | **ਪਰੇ ॥** |
| ਜਿਹੜੇ | ਅਸ+ਧੁਜ ਭਾਵ ਝੰਡੇ ਉਤੇ ਖੜਗ ਦੇ ਨਿਸ਼ਾਨ ਵਾਲਾ | ਤੇਰੀ | ਸ਼ਰਨ ਵਿਚ | ਆ ਪਏ |

*...(ਹੇ) ਝੰਡੇ ਉਤੇ ਖੜਗ ਦੇ ਨਿਸ਼ਾਨ ਵਾਲੇ ਮਹਾਂਕਾਲ! ਭਾਵ ਅਕਾਲ ਪੁਰਖ ਜੀ, ਜਿਹੜੇ (ਵੀ ਜੀਵ) ਤੇਰੀ ਸ਼ਰਨੀ ਆ ਪਏ ਹਨ...*

| | | | | | |
|---|---|---|---|---|---|
| **ਤਿਨ** | **ਕੇ** | **ਦੁਸ਼ਟ** | **ਦੁਖਿਤ** | **ਹ੍ਵੈ** | **ਮਰੇ ॥** |
| ਤਿਨ੍ਹਾਂ | ਦੇ | ਦੋਖੀ | ਦੁੱਖੀ | ਹੋਕੇ | ਮਰ ਗਏ |

*...(ਹੇ ਪਰਮਾਤਮਾ!) ਉਨ੍ਹਾਂ ਦੇ ਦੋਖੀ ਦੁਖ਼ੀ ਹੋਕੇ (ਆਪਣੀ ਮੌਤੇ ਆਪ ਹੀ) ਮਰ ਗਏ ਹਨ...*

| | | | | |
|---|---|---|---|---|
| **ਪੁਰਖ** | **ਜਵਨ** | **ਪਗ** | **ਪਰੇ** | **ਤਿਹਾਰੇ ॥** |
| ਪੁਰਸ਼, ਮਨੁੱਖ | ਜਿਹੜੇ | ਚਰਨੀਂ, ਪੈਰੀਂ | ਪੈ ਗਏ | ਤੁਹਾਡੇ |

*...(ਹੇ ਕਰਤਾ ਪੁਰਖ ਜੀ!) ਜਿਹੜੇ ਮਨੁੱਖ ਤੁਹਾਡੇ ਚਰਨੀਂ ਪੈ ਗਏ ਹਨ...*

| | | | | | |
|---|---|---|---|---|---|
| **ਤਿਨ** | **ਕੇ** | **ਤੁਮ** | **ਸੰਕਟ** | **ਸਭ** | **ਟਾਰੇ ॥੨੧॥** |
| ਤਿਨ੍ਹਾਂ | ਦੇ | ਤੁਸੀਂ | ਕਸ਼ਟ, ਦੁੱਖ | ਸਾਰੇ | ਟਾਲ ਦਿੱਤੇ, ਨਿਵਾਰ ਦਿੱਤੇ |

*...ਉਨ੍ਹਾਂ ਦੇ ਸਭ ਕਸ਼ਟ ਤੁਸੀਂ (ਆਪ ਹੀ) ਦੂਰ ਕਰ ਦਿੱਤੇ ਹਨ।*

| | | | | | | |
|---|---|---|---|---|---|---|
| **ਜੋ** | **ਕਲਿ** | **ਕੋ** | **ਇਕ** | **ਬਾਰ** | **ਧਿਐ** | **ਹੈ ॥** |
| ਜਿਹੜਾ | ਅਕਾਲ | ਦਾ | ਇੱਕ | ਵਾਰੀ | ਧਿਆਉਂਦਾ | ਹੋਣ ਦੀ ਕ੍ਰਿਆ |

*...ਜਿਹੜਾ ਇੱਕ ਵਾਰੀ ਵੀ ਅਕਾਲ ਨੂੰ (ਇੱਕ-ਚਿੱਤ ਹੋ ਕੇ) ਧਿਆਉਂਦਾ ਭਾਵ ਸਿਮਰਦਾ ਹੈ...*

| | | | | | |
|---|---|---|---|---|---|
| **ਤਾ** | **ਕੇ** | **ਕਾਲ** | **ਨਿਕਟਿ** | **ਨਹਿ** | **ਐਹੈ ॥** |
| ਉਸ | ਦੇ | ਯਮ | ਨਜ਼ਦੀਕ | ਨਹੀਂ | ਆਉਂਦੀ |

*...(ਪਰਮੇਸ਼ੂਰ ਦੀ ਕਿਰਪਾ ਦੁਆਰਾ) ਕਾਲ ਉਸ ਦੇ ਨਜ਼ਦੀਕ ਨਹੀਂ ਆ ਸਕਦਾ...*

| | | | | |
|---|---|---|---|---|
| **ਰੱਛਾ** | **ਹੋਇ** | **ਤਾਹਿ** | **ਸਭ** | **ਕਾਲਾ ॥** |
| ਰੱਖਿਆ | ਹੁੰਦੀ | ਉਸ ਦੀ | ਸਰਬ | ਸਮਿਆਂ ਵਿਚ |

*...(ਅਤੇ) ਉਸ ਦੀ ਸਰਬ ਸਮਿਆਂ ਵਿਚ (ਪਰਮਾਤਮਾ ਵਲੋਂ) ਰੱਖਿਆ ਹੁੰਦੀ ਹੈ...*

| | | | |
|---|---|---|---|
| **ਦੁਸਟ** | **ਅਰਿਸਟ** | **ਟਰੇਂ** | **ਤਤਕਾਲਾ ॥੨੨॥** |
| ਦੋਖ਼ੀ, ਕੁਕਰਮੀ | ਬਿਪਤਾ, ਮੁਸੀਬਤ | ਟਲ ਜਾਂਦੇ | ਤੁਰੰਤ, ਖ਼ਿਨ ਮਾਤਰ ਵਿਚ |

*...(ਉਸ ਦੇ ਜੀਵਨ ਵਿਚੋਂ) ਦੁਸ਼ਟ-ਦੋਖ਼ੀ ਅਤੇ ਮੁਸੀਬਤਾਂ ਖ਼ਿਨ ਮਾਤਰ ਵਿਚ ਟਲ ਜਾਂਦੇ ਹਨ।...*

| | | | | |
|---|---|---|---|---|
| **ਕ੍ਰਿਪਾ** | **ਦ੍ਰਿਸਟਿ** | **ਤਨ** | **ਜਾਹਿ** | **ਨਿਹਰਿਹੋ ॥** |
| ਮਿਹਰ | ਨਜ਼ਰ | ਨਾਲ | ਜਿਸ ਨੂੰ | ਨਿਹਾਰਦੇ ਹੋ, ਵੇਖਦੇ ਹੋ |

*(ਹੇ ਵਾਹਿਗੁਰੂ ਜੀ। ਤੁਸੀਂ) ਜਿਸ ਨੂੰ (ਵੀ ਆਪਣੀ) ਮਿਹਰ ਭਰੀ ਨਜ਼ਰ ਨਾਲ ਵੇਖਦੇ ਹੋ...*

| | | | | | |
|---|---|---|---|---|---|
| **ਤਾ** | **ਕੇ** | **ਤਾਪ** | **ਤਨਕ** | **ਮੋ** | **ਹਰਿਹੋ ॥** |
| ਉਸ | ਦੇ | ਸੰਤਾਪ | ਖ਼ਿਨ-ਮਾਤਰ | ਵਿਚ | ਹਰ ਲੈਂਦੇ ਹੋ |

*...(ਉਸ ਦੇ ਸਭ) ਸੰਤਾਪ (ਆਧਿ, ਉਪਾਧਿ, ਬਿਆਧਿ) ਖ਼ਿਨ-ਮਾਤਰ ਵਿਚ ਹੀ ਹਰ ਲੈਂਦੇ ਹੋ, ਭਾਵ ਖ਼ਤਮ ਕਰ ਦਿੰਦੇ ਹੋ...*

| | | | | | |
|---|---|---|---|---|---|
| **ਰਿੱਧਿ** | **ਸਿੱਧਿ** | **ਘਰ** | **ਮੋ** | **ਸਭ** | **ਹੋਈ ॥** |
| ਰਿਧੀਆਂ | ਸਿੱਧੀਆਂ | ਨਿਵਾਸ | ਵਿਚ | ਸਾਰੀਆਂ | ਹੋ ਜਾਂਦੀਆਂ |

*...(ਅਤੇ ਆਪ ਜੀ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਉਸ ਦੇ) ਘਰ ਵਿਚ ਸਭ ਤਰ੍ਹਾਂ ਦੀਆਂ ਰਿੱਧੀਆਂ-ਸਿੱਧੀਆਂ ਆ ਜਾਂਦੀਆਂ ਹਨ...*

| | | | | | |
|---|---|---|---|---|---|
| **ਦੁਸ਼ਟ** | **ਛਾਹ** | **ਛ੍ਵੈ** | **ਸਕੈ** | **ਨ** | **ਕੋਈ ॥੨੩॥** |
| ਦੋਖ਼ੀ, ਕੁਕਰਮੀ | ਪਰਛਾਵਾਂ | ਛੂਹ | ਸਕਦਾ | ਨਹੀਂ | ਇੱਕ ਵੀ |

*...(ਅਤੇ) ਕੋਈ ਵੀ ਦੁਸ਼ਟ-ਦੋਖ਼ੀ (ਉਸ ਦੇ) ਪਰਛਾਵੇਂ ਤਕ ਨੂੰ ਨਹੀਂ ਛੂਹ ਸਕਦਾ।...*

| ਏਕ | ਬਾਰ | ਜਿਨ | ਤੁਮੈ | ਸੰਭਾਰਾ ॥ |
|---|---|---|---|---|
| ਇੱਕ | ਵਾਰੀ | ਜਿਸ ਨੇ | ਤੁਹਾਨੂੰ | ਸੰਭਾਲਿਆ, ਅਰਾਧਿਆ |

*(ਹੇ ਅਕਾਲ ਪੁਰਖ਼ ਜੀ!) ਜਿਸ ਨੇ ਇੱਕ ਵਾਰੀ ਵੀ (ਇੱਕ ਚਿੱਤ ਹੋਕੇ) ਤੁਹਾਨੂੰ ਅਰਾਧਿਆ ਹੈ...*

| ਕਾਲ | ਫਾਸ | ਤੇ | ਤਾਹਿ | ਉਬਾਰਾ ॥ |
|---|---|---|---|---|
| ਯਮ | ਫਾਹੀ | ਤੋਂ | ਉਸ ਨੂੰ | ਉਬਾਰ ਲਿਆ, ਬਚਾ ਲਿਆ |

*...(ਤੁਸੀਂ) ਉਸ ਨੂੰ ਯਮ ਦੀ ਫਾਹੀ ਤੋਂ ਬਚਾ ਲਿਆ ਹੈ...*

| ਜਿਨ | ਨਰ | ਨਾਮ | ਤਿਹਾਰੋ | ਕਹਾ ॥ |
|---|---|---|---|---|
| ਜਿਸ | ਮਨੁੱਖ | ਨਾਉਂ | ਤੁਹਾਡਾ | ਕਿਹਾ, ਸਿਮਰਿਆ |

*...(ਹੇ ਵਾਹਿਗੁਰੂ!) ਜਿਸ ਵੀ ਮਨੁੱਖ ਨੇ ਤੁਹਾਡਾ ਨਾਮ ਸਿਮਰਿਆ ਹੈ...*

| ਦਾਰਿਦ | ਦੁਸਟ | ਦੋਖ | ਤੇ | ਰਹਾ ॥੨੪॥ |
|---|---|---|---|---|
| ਦਲਿੱਦਰ | ਕੁਕਰਮੀਆਂ | ਦੋਖੀਆਂ | ਤੋਂ | ਰਹਿ ਗਿਆ, ਬਚ ਗਿਆ |

*...(ਉਹ) ਕੰਗਾਲੀ ਅਤੇ ਦੁਸ਼ਟਾਂ-ਦੋਖੀਆਂ ਤੋਂ ਬਚ ਗਿਆ ਹੈ।...*

| ਖੜਗ | ਕੇਤ | ਮੈ | ਸਰਣਿ | ਤਿਹਾਰੀ ॥ |
|---|---|---|---|---|
| ਤਲਵਾਰ | ਝੰਡਾ | ਮੈਂ | ਸ਼ਰਣ ਵਿਚ | ਤੁਹਾਡੀ |

*(ਹੇ) ਖੜਗ-ਚਿਨ੍ਹ ਦੇ ਝੰਡੇ ਵਾਲੇ ਮਹਾਂ-ਕਾਲ! ਭਾਵ ਅਕਾਲ ਪੁਰਖ਼ ਜੀ, ਮੈਂ ਤੁਹਾਡੀ ਸ਼ਰਣ ਵਿਚ (ਆਇਆ ਹਾਂ।)...*

| ਆਪ | ਹਾਥ | ਦੈ | ਲੇਹੁ | ਉਬਾਰੀ ॥ |
|---|---|---|---|---|
| ਆਪਣਾ | ਹੱਥ | ਦੇ ਕੇ | ਲਵੋ | ਉਬਾਰ, ਬਚਾ |

*...(ਤੁਸੀਂ) ਆਪਣਾ ਹੱਥ ਦੇ ਕੇ (ਮੈਨੂੰ ਸੰਸਾਰ ਦੇ ਭਵ-ਸਾਗਰ ਤੋਂ) ਬਚਾ ਲਵੋ ਜੀ...*

| ਸਰਬ | ਠੌਰ | ਮੋ | ਹੋਹੁ | ਸਹਾਈ ॥ |
|---|---|---|---|---|
| ਸਭਨਾਂ | ਥਾਵਾਂ | ਮੈਨੂੰ | ਹੋਵੋ | ਮਦਦਗਾਰ |

*...(ਹੇ ਦਇਆਲੂ ਪ੍ਰਭੂ!) ਸਭਨੀਂ ਥਾਈਂ ਮੈਨੂੰ ਸਹਾਈ ਹੋਵੋ...*

| | | | | |
|---|---|---|---|---|
| **ਦੁਸਟ** | **ਦੋਖ** | **ਤੇ** | **ਲੇਹੁ** | **ਬਚਾਈ ॥੨੫॥** |
| ਕੁਕਰਮੀਆਂ | ਦੋਖ਼ੀਆਂ | ਤੋਂ | ਲਵੋ | ਬਚਾ, ਉਬਾਰ |

*...(ਹੇ ਕ੍ਰਿਪਾ-ਨਿਧਾਨ। ਆਪਣੀ ਮਿਹਰ ਕਰਕੇ) ਦੁਸ਼ਟਾਂ-ਦੋਖ਼ੀਆਂ ਤੋਂ (ਮੈਨੂੰ) ਰੱਖ ਲਵੋ ਜੀ।*

**ਸ੍ਵੈਯਾ ॥**

| | | | | |
|---|---|---|---|---|
| **ਪਾਂਇ** | **ਗਹੇ** | **ਜਬ** | **ਤੇ** | **ਤੁਮਰੇ,** |
| ਚਰਨ, ਪੈਰ | ਪਕੜੇ | ਜਦੋਂ | ਤੋਂ | ਤੁਹਾਡੇ |

| | | | | | | |
|---|---|---|---|---|---|---|
| **ਤਬ** | **ਤੇ** | **ਕੋਊ** | **ਆਂਖ** | **ਤਰੇ** | **ਨਹੀਂ** | **ਆਨਜੋ ॥** |
| ਤਦੋਂ | ਤੋਂ | ਕੋਈ | ਅੱਖ | ਥਲੇ | ਨਹੀਓਂ | ਲਿਆਂਦਾ |

*...(ਹੇ ਅਕਾਲ ਪੁਰਖ਼!) ਜਦੋਂ ਤੋਂ (ਮੈਂ) ਤੁਹਾਡੇ ਚਰਨ ਪਕੜੇ ਹਨ, ਉਦੋਂ ਤੋਂ (ਮੈਂ ਹੋਰ ਕਿਸੇ ਦੇਵੀ-ਦੇਵਤੇ ਆਦਿਕ ਨੂੰ ਆਪਣੀ) ਅੱਖ ਥਲੇ ਨਹੀਂ ਲਿਆਂਦਾ (ਭਾਵ ਮੇਰਾ ਨਿਸ਼ਚਾ ਕੇਵਲ ਤੇ ਕੇਵਲ ਤੁਹਾਡੇ ਤੇ ਹੀ ਹੈ)...*

| | |
|---|---|
| **ਰਾਮ** | **ਰਹੀਮ** |
| (ਹਿੰਦੂ ਮੱਤ ਦੇ ਅਵਤਾਰ) ਰਾਮ ਜੀ | (ਇਸਲਾਮ ਦੇ ਬਾਨੀ) ਮੁਹੰਮਦ ਸਾਹਿਬ |

| | |
|---|---|
| **ਪੁਰਾਨ** | **ਕੁਰਾਨ,** |
| (੧੮) ਪੁਰਾਣ | ਇਸਲਾਮ ਦਾ ਧਰਮ ਗ੍ਰੰਥ |

| | | | | | |
|---|---|---|---|---|---|
| **ਅਨੇਕ** | **ਕਹੈਂ** | **ਮਤ** | **ਏਕ** | **ਨ** | **ਮਾਨਜੋ ॥** |
| ਅਣਗਿਣਤ, ਅਨੇਕਾਂ ਹੀ | ਕਹਿੰਦੇ ਹਨ | ਸਿਧਾਂਤ | ਇੱਕ | ਨਹੀਂ | ਮੰਨਿਆ, ਵਿਸ਼ਵਾਸ਼ ਕੀਤਾ |

*...ਰਾਮ ਚੰਦ੍ਰ ਜੀ, ਮੁਹੰਮਦ ਸਾਹਿਬ, ਹਿੰਦੂ ਮੱਤ ਦੇ ਧਰਮ ਗ੍ਰੰਥ, ਪੁਰਾਣ ਆਦਿਕ ਅਤੇ ਇਸਲਾਮ ਦਾ ਧਰਮ ਗ੍ਰੰਥ ਕੁਰਾਨ, ਅਨੇਕਾਂ ਹੀ ਸਿਧਾਂਤ ਦਰਸਾਉਂਦੇ ਹਨ, (ਪਰ ਮੈਂ ਉਨ੍ਹਾਂ ਵਿਚੋਂ) ਇੱਕ ਤੇ ਵੀ ਵਿਸ਼ਵਾਸ਼ ਨਹੀਂ ਕੀਤਾ...*

| | | | |
|---|---|---|---|
| **ਸਿੰਮ੍ਰਿਤਿ** | **ਸਾਸਤ੍ਰ** | **ਬੇਦ** | **ਸਭੈ,** |
| (੨੭) ਸਿਮਰਤੀਆਂ | (ਛੇ) ਸ਼ਾਸਤ੍ਰ | (ਚਾਰ) ਵੇਦ | ਸਾਰੇ |

| | | | | | | |
|---|---|---|---|---|---|---|
| **ਬਹੁ** | **ਭੇਦ** | **ਕਹੈਂ,** | **ਹਮ** | **ਏਕ** | **ਨ** | **ਜਾਨਜੋ ॥** |
| ਬਹੁਤ, ਅਨੇਕਾਂ | ਭੇਤ, ਰਹੱਸ | ਕਹਿੰਦੇ ਹਨ | ਅਸੀਂ | ਇੱਕ | ਨਹੀਂ | ਜਾਣਿਆ, ਸਮਝਿਆ |

*...ਹਿੰਦੂ ਮੱਤ ਦੇ ਧਰਮ ਗ੍ਰੰਥਾਂ ਦੀਆਂ ੨੭ ਸਿਮਰਤੀਆਂ, ਛੇ ਸ਼ਾਸਤ੍ਰ ਅਤੇ ਚਾਰੇ ਵੇਦ, ਸਾਰੇ ਹੀ ਅਨੇਕਾਂ ਰਹੱਸ ਦਸਦੇ ਹਨ, (ਪਰ) ਮੈਂ (ਤੁਹਾਡੇ ਤੋਂ ਸਿਵਾ ਕਿਸੇ) ਇੱਕ ਨੂੰ ਵੀ ਨਹੀਂ ਜਾਣਿਆ ਭਾਵ ਕਿਸੇ ਇੱਕ ਤੇ ਵੀ ਵਿਸ਼ਵਾਸ਼ ਨਹੀਂ ਲਿਆਂਦਾ...*

| | | | | |
|---|---|---|---|---|
| **ਸ੍ਰੀ** | **ਅਸਿਪਾਨ** | **ਕ੍ਰਿਪਾ** | **ਤੁਮਰੀ** | **ਕਰਿ,** |
| ਮਹਾਂਕਾਲ | ਸ਼ਸਤ੍ਰਧਾਰੀ | ਮਿਹਰ, ਦਇਆ | ਤੁਹਾਡੀ | ਕਰਕੇ, ਸਦਕਾ |

| | | | | | |
|---|---|---|---|---|---|
| **ਮੈ** | **ਨ** | **ਕਹ੍ਯੋ** | **ਸਭ** | **ਤੋਹਿ** | **ਬਖਾਨ੍ਯੋ ॥** |
| ਖ਼ੁਦ | ਨਹੀਂ | ਕਿਆ, ਆਖ਼ਿਆ | ਸਾਰਾ ਕੁਝ | ਤੁਸੀਂ | ਕਿਹਾ, ਦਸਿਆ |

***...(ਹੇ) ਸ਼ਸਤ੍ਰਧਾਰੀ ਮਹਾਂ-ਕਾਲ! ਭਾਵ ਅਕਾਲ ਪੁਰਖ਼ ਜੀ, (ਇਹ ਸਭ ਕੁਝ) ਤੁਹਾਡੀ ਕਿਰਪਾ ਦਾ ਸਦਾ ਹੀ ਹੈ, ਮੈਂ ਕੁਝ ਵੀ ਨਹੀਂ ਕਿਹਾ, ਸਾਰਾ ਕੁਝ ਤੁਸੀਂ ਹੀ ਉਚਾਰਿਆ ਹੈ।...***

**ਦੋਹਰਾ ॥**

| | | | | |
|---|---|---|---|---|
| **ਸਗਲ** | **ਦੁਆਰ** | **ਕਉ** | **ਛਾਡਿ** | **ਕੈ,** |
| ਸਾਰਿਆਂ | ਦਰਵਾਜ਼ਿਆਂ | ਨੂੰ | ਛੱਡ | ਕੇ |

| | | |
|---|---|---|
| **ਗਹਿਓ** | **ਤੁਹਾਰੋ** | **ਦੁਆਰ ॥** |
| ਪਕੜਿਆ | ਤੁਹਾਡਾ | ਦਰਵਾਜ਼ਾ |

***...(ਹੇ ਅਕਾਲ ਪੁਰਖ਼ ਜੀ!) ਸਭਨਾਂ ਦਰਾਂ ਨੂੰ ਛੱਡ ਕੇ (ਮੈਂ) ਤੁਹਾਡੇ ਦਰ ਨੂੰ ਫੜਿਆ ਹੈ...***

| | | | | |
|---|---|---|---|---|
| **ਬਾਂਹਿ** | **ਗਹੇ** | **ਕੀ** | **ਲਾਜ** | **ਅਸ,** |
| ਬਾਂਹ | ਫੜੀ | ਦੀ | ਲੱਜਿਆ | ਹੈ |

| | | |
|---|---|---|
| **ਗੋਬਿੰਦ** | **ਦਾਸ** | **ਤੁਹਾਰ ॥** |
| ਗੋਬਿੰਦ(ਸਿੰਘ) | ਸੇਵਕ | ਤੁਹਾਡਾ |

***...(ਹੇ ਅਕਾਲ ਪੁਰਖ਼ ਜੀ! ਹੁਣ) ਬਾਂਹ ਫੜੀ ਦੀ ਲੱਜਿਆ (ਆਪ ਜੀ ਨੂੰ ਹੀ) ਹੈ, (ਕਿਉਂਕਿ) ਗੋਬਿੰਦ ਸਿੰਘ ਤੁਹਾਡਾ ਹੀ ਦਾਸ ਹੈ।***

| | | |
|---|---|---|
| **ਰਾਮਕਲੀ** | **ਮਹਲਾ** | **੩** |
| ਰਾਗ ਦਾ ਨਾਮ | ਪਾਤਸ਼ਾਹੀ | ਤੀਸਰੀ |

**ਅਨੰਦੁ**
ਬਾਣੀ ਦਾ ਸਿਰਲੇਖ

| | |
|---|---|
| **ੴ** *(ਇਕ ਓਅੰਕਾਰ)* | **ਸਤਿ,** *(ਸੱਤ)* |
| ਇਕ ਪਰਮ-ਆਤਮਾ(ਓਅੰਕਾਰ) ਨਿਰੰਤਰ ਸਰਬ-ਵਿਆਪਕ ਹੈ। | (ਪਰਮਾਤਮ ਹੋਂਦ) ਸਦਾ ਸੱਚ ਹੈ |

| | |
|---|---|
| **ਗੁਰ** | **ਪ੍ਰਸਾਦਿ** ॥ *(ਪ੍ਰਸਾਦ)* |
| ਗਿਆਨਮਈ ਗੁਰੂ ਸਰੂਪ(ਓਅੰਕਾਰ) | ਕਿਰਪਾ ਸਰੂਪ ਓਅੰਕਾਰ(ਗੁਰੂ ਰਾਹੀਂ) ਕਿਰਪਾ ਕਰਦਾ |

***ਓਅੰਕਾਰ (ਪਰਮਾਤਮਾ) ਇਕ ਤੇ ਕੇਵਲ ਇਕ ਹੈ। ਓਅੰਕਾਰ ਦੇ ਸਰੂਪ ਦੀ ਹੋਂਦ (ਸਦੀਵ-ਕਾਲ ਤੋਂ) ਹੈ। ਗੁਰੂ ਸਰੂਪ ਓਅੰਕਾਰ ਆਪਣੀ ਕ੍ਰਿਪਾ-ਦ੍ਰਿਸ਼ਟੀ ਰਾਹੀਂ ਸਾਧਕ ਨੂੰ ਨਿਹਾਲ ਨਿਹਾਲ ਕਰ ਦਿੰਦੇ ਹਨ।***

| | | | |
|---|---|---|---|
| **ਅਨੰਦੁ** *(ਅਨੰਦ)* | **ਭਇਆ** | **ਮੇਰੀ** | **ਮਾਏ,** |
| ਆਤਮਿਕ ਖੇੜਾ | ਹੋ ਗਿਆ | ਆਪਣੀ, ਖ਼ੁਦ ਦੀ | ਮਾਂ |

| | | |
|---|---|---|
| **ਸਤਿਗੁਰੂ** | **ਮੈ** | **ਪਾਇਆ** ॥ |
| ਸਤਿ ਸਰੂਪ ਗੁਰੂ | ਖ਼ੁਦ | ਪਾ ਲਿਆ ਹੈ, ਪ੍ਰਾਪਤ ਕਰ ਲਿਆ ਹੈ |

***(ਹੇ) ਮੇਰੀ ਮਾਂ! (ਮੇਰੇ ਅੰਤਹਕਰਣ ਵਿਚ) ਆਤਮਿਕ ਖਿੜਾਉ ਪੈਦਾ ਹੋ ਗਿਆ ਹੈ ਭਾਵ ਮੈਂ ਆਨੰਦਿਤ ਹੋ ਗਿਆ ਹਾਂ, ਕਿਉਂਕਿ ਮੈਂ ਸਤਿਗੁਰੂ ਪ੍ਰਾਪਤ ਕਰ ਲਿਆ ਹੈ...***

| | | | | |
|---|---|---|---|---|
| **ਸਤਿਗੁਰੁ** *(ਸਤਗੁਰ)* | **ਤ** | **ਪਾਇਆ** | **ਸਹਜ** | **ਸੇਤੀ,** |
| ਸਤਿ ਸਰੂਪ ਗੁਰੂ | ਤਾਂ | ਪ੍ਰਾਪਤ ਕੀਤਾ | ਸਹਿਜ (ਸਾਧਨਾ) | ਨਾਲ |

| | | |
|---|---|---|
| **ਮਨਿ***(ਮਨ)* | **ਵਜੀਆ***(ਵਜੀਆਂ)* | **ਵਾਧਾਈਆ** ॥ *(ਵਾਧਾਈਆਂ)* |
| ਚਿੱਤ ਵਿਚ | ਗੂੰਜੀਆਂ, ਪ੍ਰਗਟ ਹੋਈਆਂ | ਖ਼ੁਸ਼ੀਆਂ, ਖੇੜੇ, ਚੜ੍ਹਦੀ ਕਲਾ |

***...(ਮੈਂ) ਸਤਿਗੁਰੂ ਨੂੰ ਸਹਿਜ ਸਾਧਨਾ ਅਥਵਾ ਆਤਮਿਕ ਅਡੋਲਤਾ ਰਾਹੀਂ ਪ੍ਰਾਪਤ ਕੀਤਾ ਹੈ, (ਇਸ ਨਾਲ ਮੇਰੇ) ਚਿੱਤ ਵਿਚ ਖ਼ੁਸ਼ੀਆਂ-ਖੇੜਿਆਂ ਦੀਆਂ ਗੂੰਜਾਂ ਪੈਣ ਲਗ ਗਈਆਂ ਹਨ...***

| | | | |
|---|---|---|---|
| **ਰਾਗ** | **ਰਤਨ** | **ਪਰਵਾਰ** | **ਪਰੀਆ,***(ਪਰੀਆਂ)* |
| ਸੰਗੀਤਕ ਸੁਰ-ਪ੍ਰਬੰਧ | ਕੀਮਤੀ ਪੱਥਰ | ਟੱਬਰ | ਰਾਗਣੀਆਂ |

| | | |
|---|---|---|
| **ਸਬਦ***(ਸ਼ਬਦ)* | **ਗਾਵਣ** | **ਆਈਆ***(ਆਈਆਂ)* ॥ |
| ਨਾਦ-ਧੁਨੀ, ਪ੍ਰਭੂ ਦੀ ਸਿਫ਼ਤ ਸਲਾਹ | ਗਾਉਣ | ਆ ਗਈਆਂ |

***...(ਇਸ ਖ਼ੁਸ਼ੀਆਂ-ਖੇੜਿਆਂ ਦੇ ਮਾਹੌਲ ਕਰਕੇ) ਰਾਗ ਅਤੇ ਰਾਗਣੀਆਂ ਆਪਣੇ ਪਰਿਵਾਰਾਂ (ਸਮੇਤ ਪਰਮਾਤਮਾ ਦੀ) ਸਿਫ਼ਤ-ਸਲਾਹ ਗਾਉਣ ਲਈ ਆ ਗਈਆਂ ਹਨ...***

| | | | | |
|---|---|---|---|---|
| **ਸਬਦੋ***(ਸ਼ਬਦੋ)* | **ਤ** *(ਤ)* | **ਗਾਵਹੁ** | **ਹਰੀ** | **ਕੇਰਾ,** |
| ਸ਼ਬਦ | ਤਾਂ | ਗਾਇਨ ਕਰੋ | ਪਰਮਾਤਮਾ | ਦਾ |

| | | |
|---|---|---|
| **ਮਨਿ** *(ਮਨ)* | **ਜਿਨੀ** *(ਜਿਨ੍ਹੀ)* | **ਵਸਾਇਆ॥** |
| ਚਿੱਤ ਵਿਚ | ਜਿਨ੍ਹਾਂ ਨੇ | ਟਿਕਾਇਆ |

***...(ਇਸ ਖੁਸ਼ੀ ਦੇ ਮਾਹੌਲ ਵਿਚ) ਜਿਨ੍ਹਾਂ ਨੇ (ਆਪਣੇ) ਚਿੱਤ ਵਿਚ (ਕਰਤਾ ਪੁਰਖ ਨੂੰ) ਵਸਾਇਆ ਹੈ, (ਉਹ ਆਵੋ) ਅਤੇ ਪ੍ਰਭੂ ਦੀ ਹੀ ਸਿਫ਼ਤ ਸਲਾਹ ਦਾ ਗਾਇਨ ਕਰੋ...***

| | | | |
|---|---|---|---|
| **ਕਹੈ** | **ਨਾਨਕੁ** *(ਨਾਨਕ)* | **ਅਨੰਦੁ** *(ਅਨੰਦ)* | **ਹੋਆ,** |
| ਆਖ਼ਦਾ, ਕਹਿੰਦਾ | ਨਾਨਕ | ਆਤਮਿਕ ਖੇੜਾ | ਹੋ ਗਿਆ |

| | | |
|---|---|---|
| **ਸਤਿਗੁਰੂ** | **ਮੈ** *(ਮੈਂ)* | **ਪਾਇਆ ॥੧॥** |
| ਸਤਿ ਸਰੂਪ ਗੁਰੂ | ਖ਼ੁਦ | ਪ੍ਰਾਪਤ ਕਰ ਲਿਆ |

***...ਨਾਨਕ ਆਖ਼ਦਾ ਹੈ ਕਿ (ਮੇਰੇ ਚਿੱਤ ਵਿਚ) ਆਤਮਿਕ ਖਿੜਾਉ ਪੈਦਾ ਹੋ ਗਿਆ ਹੈ, ਕਿਉਂਕਿ ਮੈਂ ਸਤਿਗੁਰੂ ਨੂੰ ਪ੍ਰਾਪਤ ਲਿਆ ਹੈ।***

| | | |
|---|---|---|
| **ਏ** | **ਮਨ** | **ਮੇਰਿਆ** |
| ਹੇ | ਚਿੱਤ | ਮੇਰੇ |

| | | | | |
|---|---|---|---|---|
| **ਤੂ** *(ਤੂੰ)* | **ਸਦਾ** | **ਰਹੁ** | **ਹਰਿ** *(ਹਰ)* | **ਨਾਲੇ ॥** |
| ਆਪ, ਤੁਸੀਂ | ਹਮੇਸ਼ਾਂ | ਰਵ੍ਹੋ | ਪ੍ਰਭੂ | ਨਾਲ, ਸੰਗ, ਸਾਥ |

***ਹੇ ਮੇਰੇ ਮਨਾਂ! ਤੂੰ ਸਦਾ ਪ੍ਰਭੂ-ਸੰਗ (ਜੁੜਿਆ) ਰਹਿ..***

| | | | | | |
|---|---|---|---|---|---|
| **ਹਰਿ** *(ਹਰ)* | **ਨਾਲਿ** *(ਨਾਲ)* | **ਰਹੁ** | **ਤੂ** *(ਤੂੰ)* | **ਮੰਨ** | **ਮੇਰੇ** |
| ਪ੍ਰਭੂ | ਨਾਲ, ਸੰਗ | ਰਵ੍ਹੋ | ਆਪ, ਤੁਸੀਂ | ਚਿੱਤ | ਆਪਣੇ |

| | | |
|---|---|---|
| **ਦੂਖ** | **ਸਭਿ** *(ਸਭ)* | **ਵਿਸਾਰਣਾ ॥** |
| ਕਸ਼ਟ | ਸਾਰੇ | ਵਿਸਾਰਣ ਵਾਲਾ, ਭੁਲਾ ਦੇਣ ਵਾਲਾ |

***...(ਹੇ) ਮੇਰੇ ਮਨਾਂ ! ਤੂੰ (ਸਿਰਫ਼) ਪ੍ਰਭੂ ਨਾਲ ਹੀ (ਜੁੜਿਆ) ਰਹੁ, ਕਿਉਂਕਿ (ਉਹ) ਸਭ ਦੁਖਾਂ-ਕਲੇਸ਼ਾਂ ਨੂੰ ਦੂਰ ਕਰ ਦੇਣ ਵਾਲਾ ਹੈ...***

| | | | |
|---|---|---|---|
| **ਅੰਗੀਕਾਰੁ** *(ਅੰਗੀਕਾਰ)* | **ਓਹੁ** *(ਓਹ)* | **ਕਰੇ** | **ਤੇਰਾ,** |
| ਕਬੂਲ, ਸਵੀਕਾਰ | ਉਹ(ਪ੍ਰਭੂ) | ਕਰੇਗਾ | ਤੁਹਾਡਾ |

| | | |
|---|---|---|
| **ਕਾਰਜ** | **ਸਭਿ** *(ਸਭ)* | **ਸਵਾਰਣਾ ॥** |
| ਕੰਮ | ਸਾਰੇ | ਸੰਵਾਰਣ ਵਾਲਾ, ਪੂਰੇ ਕਰਨ ਵਾਲਾ |

***...ਉਹ ਅਕਾਲ ਪੁਰਖ਼ਤ ਨੂੰ ਪਰਵਾਨ ਕਰੇਗਾ ਅਤੇ (ਉਹੀ) ਸਭ ਕਾਰਜਾਂ ਦਾ ਸਵਾਰਣਹਾਰ ਹੈ, ਭਾਵ ਤੇਰੇ ਸਭ ਕੰਮਾਂ ਨੂੰ ਉਹੀ ਪੂਰਿਆਂ ਕਰਨ ਦੇ ਸਮਰਥ ਹੈ..***

| | | | |
|---|---|---|---|
| **ਸਭਨਾ** | **ਗਲਾ** *(ਗੱਲਾਂ)* | **ਸਮਰਥੁ** *(ਸਮਰਥ)* | **ਸੁਆਮੀ,** |
| ਸਾਰੀਆਂ | ਕੰਮ, ਕਾਰਜ | ਸ਼ਕਤੀਵਾਨ, ਕੰਮ ਕਰਣ ਜੋਗ | ਮਾਲਕ |

| | | | |
|---|---|---|---|
| **ਸੋ** | **ਕਿਉ** *(ਕਿਉਂ)* | **ਮਨਹੁ** *(ਮਨਹੁਂ)* | **ਵਿਸਾਰੇ ॥** |
| ਉਸ ਨੂੰ | ਕਾਹਤੇ | ਮਨਵਿਚੋਂ | ਵਿਸਾਰਦਾ ਹੈ, ਭੁਲਾਉਂਦਾ ਹੈਂ |

***...(ਤੂੰ ਇਹ ਸਮਝ ਕਿ ਉਹ) ਸੁਆਮੀ (ਪ੍ਰਭੂ) ਸਭ ਕਾਰਜ (ਪੂਰਿਆਂ ਕਰਨ ਦੇ) ਸਮਰੱਥ ਹੈ, (ਫਿਰ ਤੂੰ) ਕਿਉਂ ਉਸ ਨੂੰ (ਆਪਣੇ) ਚਿੱਤ ਵਿਚੋਂ ਵਿਸਾਰਦਾ ਹੈਂ...***

| | | | |
|---|---|---|---|
| **ਕਹੈ** | **ਨਾਨਕੁ** *(ਨਾਨਕ)* | **ਮੰਨ** | **ਮੇਰੇ,** |
| ਕਹਿੰਦਾ, ਆਖ਼ਦਾ | ਨਾਨਕ | ਚਿੱਤ | ਆਪਣੇ |

| | | | |
|---|---|---|---|
| **ਸਦਾ** | **ਰਹੁ** | **ਹਰਿ** *(ਹਰ)* | **ਨਾਲੇ ॥੨॥** |
| ਹਮੇਸ਼ਾਂ | ਰਵ੍ਹੋ | ਪ੍ਰਭੂ | ਨਾਲ, ਸੰਗ, ਸਾਥ |

***...ਨਾਨਕ ਆਖ਼ਦਾ ਹੈ ਕਿ (ਹੇ) ਮੇਰੇ ਮਨਾਂ । ਤੂੰ ਸਦਾ ਪ੍ਰਭੂ-ਸੰਗ (ਜੁੜਿਆ) ਰਹਿ।***

| | |
|---|---|
| **ਸਾਚੇ** | **ਸਾਹਿਬਾ,** |
| ਸੱਚੇ, ਸਦਾ-ਸਥਿਰ ਰਹਿਣ ਵਾਲੇ | ਮਾਲਕ-ਪ੍ਰਭੂ |

| | | | |
|---|---|---|---|
| **ਕਿਆ** | **ਨਾਹੀ** *(ਨਾਹੀਂ)* | **ਘਰਿ** *(ਘਰ)* | **ਤੇਰੈ ॥** |
| ਕੀ | ਨਹੀਂ | ਘਰ ਵਿਚ | ਤੇਰੇ, ਤੁਹਾਡੇ |

***(ਹੇ) ਸਦਾ-ਸਥਿਰ ਰਹਿਣ ਵਾਲੇ ਮਾਲਕਾ। ਤੇਰੇ ਘਰ ਵਿਚ ਕੀ ਨਹੀਂ ਹੈ?***

| | | | | | |
|---|---|---|---|---|---|
| **ਘਰਿ** *(ਘਰ)* | **ਤ** | **ਤੇਰੈ** | **ਸਭੁ** *(ਸਭ)* | **ਕਿਛੁ** *(ਕਿਛ)* | **ਹੈ,** |
| ਘਰ ਵਿਚ | ਤਾਂ | ਤੁਹਾਡੇ | ਸਾਰਾ | ਕੁਝ | ਹੋਣ ਦੀ ਕ੍ਰਿਆ |

| | | | |
|---|---|---|---|
| **ਜਿਸੁ** *(ਜਿਸ)* | **ਦੇਹਿ** *(ਦੇਹਂ)* | **ਸੁ** | **ਪਾਵਏ ॥** |
| ਜਿਸ ਨੂੰ | ਦਿੰਦਾ, ਬਖਸ਼ਦਾ | ਉਹੀ | ਪਾਉਂਦਾ ਹੈ, ਪ੍ਰਾਪਤ ਕਰਦਾ ਹੈ |

***...(ਵਾਹਿਗੁਰੂ ਜੀ।) ਤੇਰੇ ਘਰ ਵਿਚ ਤਾਂ ਸਭੋ ਕੁਝ ਹੈ, (ਪ੍ਰੰਤੂ) ਜਿਸ ਨੂੰ ਤੂੰ ਦਿੰਦਾ ਹੈਂ, ਉਹੋ ਹੀ (ਤੇਰੀਆਂ ਇਨ੍ਹਾਂ ਦਾਤਾਂ ਨੂੰ) ਪ੍ਰਾਪਤ ਕਰਦਾ ਹੈ...***

| | | | |
|---|---|---|---|
| **ਸਦਾ** | **ਸਿਫਤਿ** *(ਸਿਫ਼ਤ)* | **ਸਲਾਹ** | **ਤੇਰੀ,** |
| ਹਮੇਸ਼ਾਂ | ਵਡਿਆਈ | ਉਪਮਾ | ਤੁਹਾਡੀ |

| | | |
|---|---|---|
| **ਨਾਮੁ** *(ਨਾਮ)* | **ਮਨਿ** *(ਮਨ)* | **ਵਸਾਵਣੇ ॥** |
| (ਪ੍ਰਭੂ) ਨਾਉਂ | ਚਿੱਤ ਵਿਚ | ਵਸਾਉਂਦਾ, ਟਿਕਾਉਂਦਾ |

***...(ਤੇਰੀ ਰਹਿਮਤ ਦੁਆਰਾ ਹੀ ਉਹ ਫਿਰ) ਹਮੇਸ਼ਾਂ ਤੇਰੀ ਸਿਫ਼ਤ-ਸਲਾਹ ਕਰਦਾ ਹੈ ਅਤੇ (ਆਪਣੇ) ਹਿਰਦੇ ਅੰਦਰ(ਪ੍ਰਭੂ) ਨਾਮ ਨੂੰ ਟਿਕਾਉਂਦਾ ਹੈ...***

| | | | | |
|---|---|---|---|---|
| **ਨਾਮੁ** *(ਨਾਮ)* | **ਜਿਨ** | **ਕੈ** | **ਮਨਿ** *(ਮਨ)* | **ਵਸਿਆ,** |
| (ਪ੍ਰਭੂ) ਨਾਉਂ | ਜਿਨ੍ਹਾਂ | ਦੇ | ਮਨ ਵਿਚ | ਟਿਕਿਆ |

| | | |
|---|---|---|
| **ਵਾਜੇ** | **ਸਬਦ***(ਸ਼ਬਦ)* | **ਘਨੇਰੇ ॥** |
| ਵੱਜਦੇ | ਸ਼ਬਦ-ਧੁਨੀ ਦੇ | ਬਹੁਤ |

***...(ਪ੍ਰਭੂ) ਨਾਮ ਜਿਨ੍ਹਾਂ ਦੇ ਹਿਰਦੇ ਅੰਦਰ ਵਸ ਗਿਆ ਹੈ, ਉਨ੍ਹਾਂ ਦੇ (ਅੰਤਹਕਰਣ ਵਿਚ ਵਾਹਿਗੁਰੂ ਦੀ ਸਿਫ਼ਤ-ਸਲਾਹ ਵਾਲੀ) ਸ਼ਬਦ-ਧੁਨੀ ਦੇ ਬਹੁਤ ਵਾਜੇ (ਵੱਜਦੇ ਹਨ)...***

| | | | |
|---|---|---|---|
| **ਕਹੈ** | **ਨਾਨਕੁ** *(ਨਾਨਕ)* | **ਸਚੇ** | **ਸਾਹਿਬ,** |
| ਕਹਿੰਦਾ, ਆਖ਼ਦਾ | ਨਾਨਕ | ਸੱਚੇ, ਸਦਾ-ਸਥਿਰ ਰਹਿਣ ਵਾਲੇ | ਮਾਲਕ-ਪ੍ਰਭੂ |

| | | | |
|---|---|---|---|
| **ਕਿਆ** | **ਨਾਹੀ** | **ਘਰਿ** *(ਘਰ)* | **ਤੇਰੈ ॥੩॥** |
| ਕੀ | ਨਹੀਂ | ਘਰ ਵਿਚ | ਤੇਰੇ, ਤੁਹਾਡੇ |

***ਨਾਨਕ ਆਖ਼ਦਾ ਹੈ ਕਿ (ਹੇ) ਸਦਾ-ਸਥਿਰ ਰਹਿਣ ਵਾਲੇ ਮਾਲਕਾ! ਤੇਰੇ ਘਰ ਵਿਚ ਕੀ ਨਹੀਂ ਹੈ?***

| | | | |
|---|---|---|---|
| **ਸਾਚਾ** | **ਨਾਮੁ** *(ਨਾਮ)* | **ਮੇਰਾ** | **ਆਧਾਰੋ ॥** |
| ਸੱਚਾ, ਸਦਾ ਸਥਿਰ | (ਪ੍ਰਭੂ) ਨਾਉਂ | ਆਪਣਾ | ਆਧਾਰ, ਸਹਾਰਾ, ਆਸਰਾ |

***(ਅਕਾਲ ਪੁਰਖ ਦਾ) ਸਦਾ-ਸਥਿਰ ਨਾਮ ਹੀ ਮੇਰੇ (ਜੀਵਨ ਦਾ) ਆਸਰਾ ਹੈ...***

| | | | |
|---|---|---|---|
| **ਸਾਚੁ** *(ਸਾਚ)* | **ਨਾਮੁ** *(ਨਾਮ)* | **ਅਧਾਰੁ** *(ਆਧਾਰ)* | **ਮੇਰਾ,** |
| ਸੱਚਾ, ਸਦਾ ਸਥਿਰ | (ਪ੍ਰਭੂ) ਨਾਉਂ | ਆਧਾਰ, ਸਹਾਰਾ, ਆਸਰਾ | ਆਪਣਾ |

| | | | |
|---|---|---|---|
| **ਜਿਨਿ** *(ਜਿਨ)* | **ਭੁਖਾ** *(ਭੁਖਾਂ)* | **ਸਭਿ** *(ਸਭ)* | **ਗਵਾਈਆ ॥** *(ਗਵਾਈਆਂ)* |
| ਜਿਸ ਨੇ | ਖ਼ਾਹਿਸ਼ਾਂ | ਸਾਰੀਆਂ | ਗੁਆ ਦਿੱਤੀਆਂ, ਦੂਰ ਕਰ ਦਿੱਤੀਆਂ |

***(ਵਾਹਿਗੁਰੂ ਦਾ) ਸਦਾ-ਸਥਿਰ ਨਾਮ ਹੀ ਮੇਰੇ (ਜੀਵਨ ਦਾ) ਆਸਰਾ ਹੈ, ਜਿਸ ਨੇ (ਮੇਰੀਆਂ) ਸਭ (ਸੰਸਾਰਿਕ ਪਦਾਰਥਾਂ ਦੀਆਂ) ਖ਼ਾਹਿਸ਼ਾਂ ਦੂਰ ਕਰ ਦਿੱਤੀਆਂ ਹਨ...***

| | | | | | |
|---|---|---|---|---|---|
| **ਕਰਿ** *(ਕਰ)* | **ਸਾਂਤਿ** *(ਸ਼ਾਂਤ)* | **ਸੁਖ,** | **ਮਨਿ** *(ਮਨ)* | **ਆਇ** | **ਵਸਿਆ,** |
| ਕਰ | ਸ਼ਾਂਤੀ | ਅਨੰਦ | ਚਿੱਤ ਵਿਚ | ਆਕੇ | ਵਸ ਗਿਆ, ਟਿਕ ਗਿਆ |

| | | | |
|---|---|---|---|
| **ਜਿਨਿ** *(ਜਿਨ)* | **ਇਛਾ***(ਇਛਾਂ)* | **ਸਭਿ** | **ਪੁਜਾਈਆ** ॥ *(ਪੁਜਾਈਆਂ)* |
| ਜਿਸ ਨੇ | ਕਾਮਨਾਵਾਂ | ਸਾਰੀਆਂ | ਪੂਰੀਆਂ ਕਰ ਦਿੱਤੀਆਂ |

***...(ਉਹ ਸੱਚ-ਨਾਮ ਮੇਰੇ) ਹਿਰਦੇ ਅੰਦਰ ਟਿਕ ਗਿਆ ਹੈ, (ਉਸ ਨੇ ਮੇਰੇ ਅੰਤਹਕਰਣ ਵਿਚ) ਸੁੱਖ-ਸ਼ਾਂਤੀ ਵਰਤਾ ਦਿੱਤੀ ਹੈ ਅਤੇ ਜਿਸਨੇ ਮੇਰੀਆਂ ਸਭ ਕਾਮਨਾਵਾਂ ਵੀ ਪੂਰੀਆਂ ਕਰ ਦਿੱਤੀਆਂ ਹਨ...***

| | | | | |
|---|---|---|---|---|
| **ਸਦਾ** | **ਕੁਰਬਾਣੁ** *(ਕੁਰਬਾਣ)* | **ਕੀਤਾ** | **ਗੁਰੂ** | **ਵਿਟਹੁ,** *(ਵਿਟਹੁ)* |
| ਹਮੇਸ਼ਾਂ | ਵਾਰਨੇ | ਕਰ ਦਿੱਤਾ | ਸਤਿਗੁਰੂ | ਤੋਂ |

| | | | |
|---|---|---|---|
| **ਜਿਸ** | **ਦੀਆ** *(ਦੀਆਂ)* | **ਏਹਿ** *(ਏਹ)* | **ਵਡਿਆਈਆ** ॥ *(ਵਡਿਆਈਆਂ)* |
| ਜਿਹੜੇ | ਸੰਬੰਧ ਵਾਚਕ ਸ਼ਬਦ | ਇਹ | ਪ੍ਰਤਾਪ, ਉੱਚਤਾ |

***...(ਮੈਂ ਆਪਣੇ ਆਪ ਨੂੰ) ਸਦਾ ਸਤਿਗੁਰੂ ਤੋਂ ਕੁਰਬਾਨ ਕਰ ਦਿੱਤਾ ਹੈ, ਜਿਸ ਦੀਆਂ ਇਹ (ਸਭ) ਵਡਿਆਈਆਂ ਹਨ...***

| | | | |
|---|---|---|---|
| **ਕਹੈ** | **ਨਾਨਕੁ** *(ਨਾਨਕ)* | **ਸੁਣਹੁ** *(ਸੁਣਹੁੰ)* | **ਸੰਤਹੁ,** |
| ਕਹਿੰਦਾ, ਆਖ਼ਦਾ | ਨਾਨਕ | ਸਰਵਣ ਕਰੋ | ਸੰਤ-ਜਨੋਂ, ਸੱਤ-ਪੁਰਸ਼ੋ |

| | | |
|---|---|---|
| **ਸਬਦਿ***(ਸ਼ਬਦ)* | **ਧਰਹੁ** | **ਪਿਆਰੋ** ॥ |
| ਸ਼ਬਦ ਵਿਚ | ਟਿਕਾਓ | ਪ੍ਰੀਤ, ਸਨੇਹ |

***...(ਹੇ) ਸੰਤ ਜਨੋਂ! ਸੁਣੋ, ਨਾਨਕ ਆਖ਼ਦਾ ਹੈ ਕਿ (ਗੁਰ) ਸ਼ਬਦ ਨਾਲ (ਆਪਣੀ) ਪ੍ਰੀਤ ਨੂੰ ਟਿਕਾਓ...***

| | | | |
|---|---|---|---|
| **ਸਾਚਾ** | **ਨਾਮੁ** *(ਨਾਮ)* | **ਮੇਰਾ** | **ਆਧਾਰੋ** ॥੪॥ |
| ਸੱਚਾ, ਸਦਾ-ਸਥਿਰ | (ਪ੍ਰਭੂ) ਨਾਮ | ਆਪਣਾ | ਆਧਾਰ, ਆਸਰਾ |

***...ਸਦਾ-ਸਥਿਰ (ਪ੍ਰਭੂ) ਨਾਮ ਹੀ ਮੇਰੇ (ਜੀਵਨ ਦਾ) ਓਟ-ਆਸਰਾ ਹੈ।***

| | | | | | |
|---|---|---|---|---|---|
| **ਵਾਜੇ** | **ਪੰਚ** | **ਸਬਦ** *(ਸ਼ਬਦ)* | **ਤਿਤੁ** *(ਤਿਤ)* | **ਘਰਿ** *(ਘਰ)* | **ਸਭਾਗੈ** ॥ |
| ਵੱਜਦੇ | ਪੰਜ | ਧੁਨੀਆਂ | ਉਸ | ਘਰ ਵਿਚ | ਭਾਗ-ਸ਼ੀਲ |

***...ਉਸ ਭਾਗਸ਼ਾਲੀ (ਹਿਰਦੇ) ਘਰ ਵਿਚ ਪੰਜ ਤਰ੍ਹਾਂ ਦੀਆਂ ਧੁਨੀਆਂ (ਤਾਰ, ਚੰਮ, ਧਾਤ, ਘੜੇ ਅਤੇ ਫੂਕ ਵਾਲੇ ਸਾਜਾਂ ਦੀਆਂ ਮਿਲਵੀਆਂ ਸੁਰਾਂ) ਵੱਜਣ ਲਗ ਜਾਂਦੀਆਂ ਹਨ, ਭਾਵ ਉਸ ਅੰਤਹਕਰਣ ਵਿਚ ਪਰਮੇਸ਼ੁਰ ਦੇ ਅਨਾਹਦ-ਸ਼ਬਦ ਦੀਆਂ ਗੂੰਜਾਂ ਪੈਣ ਲਗ ਜਾਂਦੀਆਂ ਹਨ...***

| | | | |
|---|---|---|---|
| **ਘਰਿ** *(ਘਰ)* | **ਸਭਾਗੈ** | **ਸਬਦ** *(ਸ਼ਬਦ)* | **ਵਾਜੇ,** |
| ਘਰ ਵਿਚ | ਭਾਗ-ਸ਼ੀਲ | ਧੁਨੀਆਂ | ਵੱਜਦੀਆਂ |
| **ਕਲਾ** | **ਜਿਤੁ** *(ਜਿਤ)* | **ਘਰਿ** *(ਘਰ)* | **ਧਾਰੀਆ ॥** |
| ਸ਼ਕਤੀ, ਸੱਤਿਆ | ਜਿਹੜੇ | ਘਰ ਵਿਚ | ਟਿਕਾਈ |

***...(ਹੇ ਪਰਮਾਤਮਾ!) ਜਿਹੜੇ (ਹਿਰਦੇ) ਘਰ ਵਿਚ (ਤੂੰ ਆਪਣੀ) ਸੱਤਿਆ ਟਿਕਾਈ ਹੈ, (ਉਸ) ਭਾਗ-ਸ਼ੀਲ (ਹਿਰਦੇ) ਘਰ ਵਿਚ ਹੀ (ਪਰਮੇਸ਼ੂਰ ਦੇ ਅਨਾਹਦ) ਸ਼ਬਦ ਦੀਆਂ ਧੁਨੀਆਂ ਵੱਜਦੀਆਂ ਹਨ...***

| | | | | |
|---|---|---|---|---|
| **ਪੰਚ** | **ਦੂਤ** | **ਤੁਧੁ** *(ਤੁਧ)* | **ਵਸਿ** *(ਵਸ)* | **ਕੀਤੇ,** |
| ਪੰਜ | ਵੈਰੀ | ਤੂੰ | ਵਸ ਵਿਚ | ਕਰ ਦਿੱਤੇ |
| **ਕਾਲੁ** *(ਕਾਲ)* | **ਕੰਟਕੁ** *(ਕੰਟਕ)* | **ਮਾਰਿਆ ॥** | | |
| ਮੌਤ | ਕੰਡਾ | ਮਾਰ ਦਿੱਤਾ | | |

***...(ਹੇ ਵਾਹਿਗੁਰੂ!) ਤੂੰ (ਉਸ ਦੇ) ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ) ਵੈਰੀ ਵੱਸ ਵਿਚ ਕਰ ਦਿੱਤੇ ਹਨ, ਅਤੇ ਕੰਡੇ (ਵਾਂਗ ਚੁੱਭਣ ਵਾਲਾ) ਮੌਤ (ਰੂਪੀ ਦੁਸ਼ਮਣ ਵੀ) ਮਾਰ ਦਿੱਤਾ ਹੈ...***

| | | | | | |
|---|---|---|---|---|---|
| **ਧੁਰਿ** *(ਧੁਰ)* | **ਕਰਮਿ** *(ਕਰਮ)* | **ਪਾਇਆ** | **ਤੁਧੁ** *(ਤੁਧ)* | **ਜਿਨ** | **ਕਉ,** |
| ਧੁਰੋਂ | ਭਾਗਾਂ ਵਿਚ | ਟਿਕਾਇਆ | ਤੂੰ | ਜਿਨ੍ਹਾਂ | ਨੂੰ |
| **ਸਿ** | **ਨਾਮਿ** *(ਨਾਮ)* | **ਹਰਿ** *(ਹਰ)* | **ਕੈ** | **ਲਾਗੇ ॥** | |
| ਉਹ | ਨਾਮ ਵਿਚ | ਹਰੀ | ਦੇ | ਲੱਗੇ, ਜੁੜੇ | |

***...(ਹੇ ਅਕਾਲ ਪੁਰਖ!) ਜਿਨ੍ਹਾਂ ਦੇ ਕਰਮਾਂ ਵਿਚ ਤੂੰ ਧੁਰ (ਦਰਗਾਹੋਂ) ਹੀ ਪਾਇਆ ਭਾਵ ਲਿਖਿਆ ਹੈ, ਉਹੋ ਹੀ (ਆਪ) ਹਰੀ ਦੇ ਨਾਮ ਵਿਚ ਲੱਗੇ ਅਥਵਾ ਜੁੜੇ ਹਨ...***

| | | | | |
|---|---|---|---|---|
| **ਕਹੈ** | **ਨਾਨਕੁ** *(ਨਾਨਕ)* | **ਤਹ** *(ਤਹਂ)* | **ਸੁਖੁ** | **ਹੋਆ,** |
| ਕਹਿੰਦਾ, ਆਖ਼ਦਾ | ਨਾਨਕ | ਉਥੇ | ਅਨੰਦ | ਹੋਇਆ ਹੈ |
| **ਤਿਤੁ** *(ਤਿਤ)* | **ਘਰਿ** *(ਘਰ)* | **ਅਨਹਦ** | **ਵਾਜੇ ॥੫॥** | |
| ਉਸ | ਘਰ ਵਿਚ | ਇੱਕ-ਰਸ | ਵੱਜਣ ਵਾਲੇ ਵੱਜ ਪਏ | |

***...ਨਾਨਕ ਆਖ਼ਦਾ ਹੈ ਕਿ ਉਸ (ਹਿਰਦੇ) ਘਰ ਵਿਚ ਅਨੰਦ-ਮੰਗਲ ਹੋ ਗਿਆ ਹੈ, ਅਤੇ ਅਨਹਦ-ਸ਼ਬਦ ਦੀਆਂ ਧੁਨੀਆਂ ਵਾਲੇ ਵਾਜੇ ਵੱਜ ਪਏ ਹਨ।***

| | | |
|---|---|---|
| **ਅਨਦੁ** *(ਅਨੰਦ)* | **ਸੁਣਹੁ** *(ਸੁਣਹੁੰ)* | **ਵਡਭਾਗੀਹੋ,** |
| ਅਨੰਦ ਬਖਸ਼ਣ ਵਾਲੀ(ਬਾਣੀ) | ਸਰਵਣ ਕਰੋ | ਵੱਡਿਆਂ ਭਾਗਾਂ ਵਾਲਿਓ |

| | | |
|---|---|---|
| **ਸਗਲ** | **ਮਨੋਰਥ** | **ਪੂਰੇ ॥** |
| ਸਭ, ਸਾਰੇ | ਮਕਸਦ, ਸੰਕਲਪ | ਪੂਰਨ |

***(ਹੇ) ਵੱਡਿਆਂ ਭਾਗਾਂ ਵਾਲਿਓ। (ਅਨੰਦ ਬਖਸ਼ਣ ਵਾਲੀ ਬਾਣੀ) ਅਨੰਦ ਸੁਣੋ, (ਇਸ ਨਾਲ ਜੀਵਨ ਦੇ) ਸਭ ਮਨੋਰਥ ਸੰਪੂਰਨ ਹੋ ਜਾਂਦੇ ਹਨ...***

| | | |
|---|---|---|
| **ਪਾਰਬ੍ਰਹਮੁ** *(ਪਾਰਬ੍ਰਹਮ)* | **ਪ੍ਰਭੁ** *(ਪ੍ਰਭ)* | **ਪਾਇਆ,** |
| ਪਰਮੇਸ਼੍ਵਰ | ਪ੍ਰਭੂ | ਪ੍ਰਾਪਤ ਕਰ ਲਿਆ |

| | | |
|---|---|---|
| **ਉਤਰੇ** | **ਸਗਲ** | **ਵਿਸੂਰੇ ॥** |
| ਮਿਟ ਗਏ | ਸਾਰੇ | ਚਿੰਤਾ, ਝੋਰੇ, ਗ਼ਮ |

***...(ਜਿਸ ਨੇ) ਪ੍ਰਭੂ-ਪਰਮੇਸ਼੍ਵਰ ਨੂੰ ਪ੍ਰਾਪਤ ਕਰ ਲਿਆ ਹੈ, (ਉਸ ਦੀਆਂ) ਸਗਲੀਆਂ ਚਿੰਤਾਵਾਂ ਮਿਟ ਜਾਂਦੀਆਂ ਹਨ...***

| | | | |
|---|---|---|---|
| **ਦੂਖ** | **ਰੋਗ** | **ਸੰਤਾਪ** | **ਉਤਰੇ,** |
| ਕਸ਼ਟ, ਤਕਲੀਫ਼ | ਬੀਮਾਰੀ | ਕਲੇਸ਼ | ਮਿਟ ਗਏ |

| | | |
|---|---|---|
| **ਸੁਣੀ** | **ਸਚੀ** | **ਬਾਣੀ ॥** |
| ਸ੍ਰਵਣ | ਸੱਚ-ਸਰੂਪ | ਪਵਿੱਤਰ ਰੱਬੀਰਚਨਾ |

***...(ਜਿਨ੍ਹਾਂ ਨੇ ਸਤਿਗੁਰੂ ਦੀ) ਸੱਚ-ਸਰੂਪ ਬਾਣੀ ਸ੍ਰਵਣ ਕੀਤੀ, (ਉਨ੍ਹਾਂ ਦੇ) ਦੁੱਖ, ਰੋਗ ਅਤੇ ਕਲੇਸ਼ ਮਿਟ ਜਾਂਦੇ ਹਨ...***

| | | | |
|---|---|---|---|
| **ਸੰਤ** | **ਸਾਜਨ** | **ਭਏ** | **ਸਰਸੇ,** |
| ਸਾਧੂ, ਸੱਤ-ਪੁਰਸ਼ | ਸੱਜਣ | ਹੋ ਜਾਂਦੇ | ਸ+ਰਸੇ, ਪ੍ਰਸੰਨ, ਆਨੰਦਿਤ |

| | | | |
|---|---|---|---|
| **ਪੂਰੇ** | **ਗੁਰ** | **ਤੇ** | **ਜਾਣੀ ॥** |
| ਪੂਰਨ | ਸਤਿਗੁਰੂ | ਤੋਂ | ਸਮਝੀ |

***...ਪੂਰਨ ਸਤਿਗੁਰੂ ਤੋਂ ਜਿਨ੍ਹਾਂ ਨੇ (ਬਾਣੀ ਦੇ ਸੱਚ ਨੂੰ) ਜਾਣਿਆ ਅਥਵਾ ਸਮਝਿਆ ਹੈ, ਉਹ ਸੱਤ-ਪੁਰਸ਼ ਅਤੇ ਸੱਜਣ-ਪਿਆਰ ਆਨੰਦਿਤ ਹੋ ਜਾਂਦੇ ਹਨ।***

| **ਸੁਣਤੇ** | **ਪੁਨੀਤ** | **ਕਹਤੇ**(*ਕਹਿਤੇ*) | **ਪਵਿਤੁ,**(*ਪਵਿਤ*) |
|---|---|---|---|
| ਸ੍ਰਵਣ ਕਰਨ ਵਾਲੇ | ਪਵਿੱਤਰ | ਕਹਿਣ ਵਾਲੇ | ਪਵਿੱਤਰ |

| **ਸਤਿਗੁਰੁ**(*ਸਤਿਗੁਰ*) | **ਰਹਿਆ** | **ਭਰਪੂਰੇ ॥** |
|---|---|---|
| ਸੱਚ-ਸਰੂਪ ਗੁਰੂ | ਹੋਇਆ | ਭਰਪੂਰ, ਵਿਆਪਕ |

***...(ਅਨੰਦ-ਬਾਣੀ ਨੂੰ) ਸ੍ਰਵਣ ਕਰਨ ਵਾਲੇ ਵੀ ਪਵਿੱਤਰ ਹਨ, ਅਤੇ ਕਹਿਣ ਭਾਵ ਪੜ੍ਹਨ ਵਾਲੇ ਵੀ ਪਵਿੱਤਰ ਹਨ, ਕਿਉਂਕਿ ਸਤਿਗੁਰੂ (ਬਾਣੀ ਵਿਚ ਆਪ) ਵਿਆਪਕ ਹੈ...***

| **ਬਿਨਵੰਤਿ**(*ਬਿਨਵੰਤ*) | **ਨਾਨਕੁ**(*ਨਾਨਕ*) | **ਗੁਰ** | **ਚਰਣ** | **ਲਾਗੇ,** |
|---|---|---|---|---|
| ਬੇਨਤੀ | ਨਾਨਕ | ਸਤਿਗੁਰੂ | ਪੈਰੀਂ | ਲੱਗ ਗਏ |

| **ਵਾਜੇ** | **ਅਨਹਦ** | **ਤੂਰੇ ॥੪੦॥੧॥** |
|---|---|---|
| ਵੱਜਣ ਲਗ ਜਾਂਦੇ | ਨਾਦ-ਰਹਿਤ, ਇੱਕ-ਰਸ ਵੱਜਣ ਵਾਲਾ ਸ਼ਬਦ | ਵਾਜੇ |

***...ਨਾਨਕ ਬੇਨਤੀ ਕਰਦਾ ਹੈ ਕਿ (ਜੋ) ਸਤਿਗੁਰੂ ਦੀ ਚਰਨੀਂ ਲਗ ਗਏ ਹਨ, ਭਾਵ ਸਤਿਗੁਰੂ ਦੀ ਸ਼ਰਣੀ ਆ ਪਏ ਹਨ, (ਉਨ੍ਹਾਂ ਦੇ ਹਿਰਦੇ ਵਿਚ) ਅਨਹਦ-ਸ਼ਬਦ ਦੇ ਵਾਜੇ ਵੱਜਣ ਲਗ ਜਾਂਦੇ ਹਨ।***

| **ਮੁੰਦਾਵਣੀ** |
|---|
| ਮੁਦ੍ਰਣ ਦੀ ਮੁਹਰ |

| **ਮਹਲਾ** | **੫(ਪੰਜਵਾਂ) ॥** |
|---|---|
| ਪਾਤਸ਼ਾਹੀ | ਪੰਜਵੀਂ |

| **ਥਾਲ** | **ਵਿਚਿ** | **ਤਿੰਨਿ** | **ਵਸਤੂ** | **ਪਈਓ,** |
|---|---|---|---|---|
| ਇੱਕ ਭਾਂਡਾ ਜਿਸ ਵਿਚ ਆਮ ਕਰਕੇ ਰੋਟੀ ਖਾਂਦੇ ਹਨ | ਵਿਚ | ਤ੍ਰੈ | ਚੀਜ਼ਾਂ | ਪਈਆਂ ਹਨ |

| **ਸਤੁ** | **ਸੰਤੋਖੁ** | **ਵੀਚਾਰੋ ॥** |
|---|---|---|
| ਸੁੱਚਾ ਆਚਰਣ | ਸੰਤੁਸ਼ਟਤਾ | ਵਿਚਾਰ, ਬਿਬੇਕ, ਗਿਆਨ |

***(ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ) ਥਾਲ ਵਿਚ ਸੱਤ, ਸੰਤੋਖ਼ ਅਤੇ ਬਿਬੇਕ ਰੂਪੀ ਤਿੰਨ ਵਸਤੂਆਂ ਪਈਆਂ ਹੋਈਆਂ ਹਨ...***

| **ਅੰਮ੍ਰਿਤ** | **ਨਾਮੁ** | **ਠਾਕੁਰ** | **ਕਾ** | **ਪਇਓ,** |
|---|---|---|---|---|
| ਅਮਰ ਕਰ ਦੇਣ ਵਾਲਾ | ਨਾਉਂ | ਮਾਲਕ, ਪ੍ਰਭੂ | ਦਾ | ਪਾਇਆ, ਪ੍ਰੋਸਿਆ |

| | | | |
|---|---|---|---|
| **ਜਿਸ** | **ਕਾ** | **ਸਭਸੁ** | **ਅਧਾਰੋ ॥** |
| ਜਿਹੜੇ | ਦਾ | ਸਾਰਿਆਂ | ਆਸਰਾ, ਓਟ |

*...(ਅਤੇ) ਵਾਹਿਗੁਰੂ ਦਾ ਅੰਮ੍ਰਿਤ (ਰੂਪੀ) ਨਾਮ ਵੀ ਪ੍ਰੋਸਿਆ ਹੋਇਆ ਹੈ, ਜਿਸ (ਨਾਮ) ਦਾ ਸਾਰਿਆਂ ਨੂੰ ਓਟ-ਆਸਰਾ ਹੈ...*

| | | | | | |
|---|---|---|---|---|---|
| **ਜੇ** | **ਕੋ** | **ਖਾਵੈ,** | **ਜੇ** | **ਕੋ** | **ਭੁੰਚੈ,** |
| ਜਿਹੜਾ | ਕੋਈ | ਖਾਂਦਾ | ਜਿਹੜਾ | ਕੋਈ | ਮਾਣਦਾ ਹੈ |

| | | | |
|---|---|---|---|
| **ਤਿਸ** | **ਕਾ** | **ਹੋਇ** | **ਉਧਾਰੋ ॥** |
| ਉਸ | ਦਾ | ਹੁੰਦਾ | ਉਧਾਰ, ਪਾਰ-ਉਤਾਰਾ |

*...ਜੇ ਕੋਈ (ਇਸ ਨਾਮ-ਅੰਮ੍ਰਿਤ ਨੂੰ) ਛਕਦਾ ਹੈ, ਅਤੇ ਜਿਹੜਾ ਇਸ ਦਾ (ਰਸ) ਮਾਣਦਾ ਹੈ, ਉਸ ਦਾ (ਭਵ-ਸਾਗਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ...*

| | | | | |
|---|---|---|---|---|
| **ਏਹ** | **ਵਸਤੁ** | **ਤਜੀ** | **ਨਹ** | **ਜਾਈ,** |
| ਇਹ | ਵਸਤੂ, ਪਦਾਰਥ | ਛੱਡੀ, ਤਿਆਗੀ | ਨਹੀਂ | ਜਾਵੇ |

| | | | | |
|---|---|---|---|---|
| **ਨਿਤ** | **ਨਿਤ** | **ਰਖੁ** | **ਉਰਿ** | **ਧਾਰੋ ॥** |
| ਰੋਜ਼ | ਰੋਜ਼ | ਰੱਖ, ਸਾਂਭ | ਹਿਰਦੇ ਵਿਚ | ਟਿਕਾਓ |

*...ਇਹ (ਨਾਮ-ਅੰਮ੍ਰਿਤ ਰੂਪੀ) ਵਸਤੂ (ਕਦੀ ਵੀ) ਤਿਆਗੀ ਨਾ ਜਾਵੇ, (ਸਗੋਂ ਇਸ ਨੂੰ) ਨਿਤਾ-ਪ੍ਰਤੀ ਭਾਵ ਸਦਾ ਹੀ (ਆਪਣੇ) ਹਿਰਦੇ ਵਿਚ ਟਿਕਾ ਕੇ ਰੱਖੋ...*

| | | | | |
|---|---|---|---|---|
| **ਤਮ** | **ਸੰਸਾਰੁ,** | **ਚਰਨ** | **ਲਗਿ** | **ਤਰੀਐ,** |
| ਹਨ੍ਹੇਰਾ | ਜਗਤ | ਪੈਰ | ਲਗ ਕੇ | ਤਰੀਦਾ |

| | | | |
|---|---|---|---|
| **ਸਭੁ** | **ਨਾਨਕ** | **ਬ੍ਰਹਮ** | **ਪਸਾਰੋ ॥੧॥** |
| ਸਾਰਾ | ਨਾਨਕ ਦੇਵ ਜੀ | ਪਾਰਬ੍ਰਹਮ | ਪਸਾਰਾ, ਵਿਸਥਾਰ |

*...ਹੇ ਨਾਨਕ! (ਇਹ ਘੁੱਪ) ਹਨ੍ਹੇਰਾ ਸੰਸਾਰ (ਸਾਗਰ, ਪ੍ਰਭੂ ਦੇ) ਚਰਨਾਂ ਨਾਲ ਲੱਗ ਕੇ ਤਰ ਜਾਈਦਾ ਹੈ, (ਪ੍ਰਭੂ-ਚਰਨੀ ਲਗਿਆਂ ਅਨੁਭਵ ਹੋ ਜਾਂਦਾ, ਹੈ ਕਿ ਇਹ ਸ੍ਰਿਸ਼ਟੀ) ਸਭ ਪਾਰਬ੍ਰਹਮ ਦਾ ਹੀ ਪਸਾਰਾ ਹੈ।*

**ਸਲੋਕ**

| | |
|---|---|
| **ਮਹਲਾ** | **੫(ਪੰਜਵਾਂ) ॥** |
| ਪਾਤਸ਼ਾਹੀ | ਪੰਜਵੀਂ |

| | | | |
|---|---|---|---|
| **ਤੇਰਾ** | **ਕੀਤਾ** | **ਜਾਤੋ** | **ਨਾਹੀ,** |
| ਤੁਹਾਡਾ | ਕਰਿਆ | ਜਾਣਿਆ | ਨਹੀਂ |

| | | |
|---|---|---|
| **ਮੈਨੋ** | **ਜੋਗੁ** | **ਕੀਤੋਈ ॥** |
| ਮੈਨੂੰ | ਲਾਇਕ | ਕੀਤਾ ਹੈ |

*(ਹੇ ਵਾਹਿਗੁਰੂ! ਮੈਂ) ਤੇਰਾ ਕੀਤਾ (ਹੋਇਆ ਉਪਕਾਰ) ਜਾਣਿਆਂ ਨਹੀਂ, ਭਾਵ ਉਸ ਦੀ ਕਦਰ ਨਹੀਂ ਪਾਈ, ਮੈਨੂੰ (ਤੁਸੀਂ ਹੀ ਇਸ) ਯੋਗ ਬਣਾਇਆ ਹੈ...*

| | | | | |
|---|---|---|---|---|
| **ਮੈ** *(ਮੈਂ)* | **ਨਿਰਗੁਣਿਆਰੇ** | **ਕੋ** | **ਗੁਣੁ** | **ਨਾਹੀ,** |
| ਖ਼ੁਦ | ਗੁਣ-ਹੀਣ | ਕੋਈ | ਚੰਗਿਆਈ | ਨਹੀਂ |

| | | |
|---|---|---|
| **ਆਪੇ** | **ਤਰਸੁ** | **ਪਇਓਈ ॥** |
| ਆਪ ਹੀ | ਦਇਆ | ਆ ਗਿਆ |

*...ਮੈਂ ਗੁਣ-ਹੀਣ ਵਿਚ (ਤਾਂ) ਕੋਈ ਚੰਗਿਆਈ ਨਹੀਂ, (ਤੈਨੂੰ) ਆਪ ਹੀ (ਮੇਰੇ ਉੱਤੇ) ਤਰਸ ਆ ਗਿਆ ਹੈ...*

| | | | |
|---|---|---|---|
| **ਤਰਸੁ** | **ਪਇਆ** | **ਮਿਹਰਾਮਤਿ** | **ਹੋਈ,** |
| ਦਇਆ | ਆਇਆ | ਕਿਰਪਾ, ਮਿਹਰ | ਹੋ ਗਈ |

| | | |
|---|---|---|
| **ਸਤਿਗੁਰੁ** | **ਸਜਣੁ** | **ਮਿਲਿਆ ॥** |
| ਸੱਤ-ਸਰੂਪ ਗੁਰੂ | ਮਿੱਤਰ | ਮਿਲ ਪਿਆ |

*...(ਤੈਨੂੰ ਮੇਰੇ ਤੇ) ਤਰਸ ਆਇਆ ਅਤੇ ਮਿਹਰ ਹੋ ਗਈ, (ਜਿਸ ਕਰਕੇ ਮੈਨੂੰ) ਸਤਿਗੁਰ-ਸੱਜਣ ਮਿਲ ਪਿਆ...*

| | | | | |
|---|---|---|---|---|
| **ਨਾਨਕ,** | **ਨਾਮੁ** | **ਮਿਲੈ** | **ਤਾਂ** | **ਜੀਵਾਂ,** |
| ਨਾਨਕ ਦੇਵ ਜੀ | (ਪ੍ਰਭੂ) ਨਾਉਂ | ਮਿਲਦਾ ਹੈ | ਤਦ | ਜਿਉ ਪੈਂਦਾ ਹਾਂ |

| | | | |
|---|---|---|---|
| **ਤਨੁ** | **ਮਨੁ** | **ਥੀਵੈ** | **ਹਰਿਆ ॥੧॥** |
| ਸਰੀਰ | ਹਿਰਦਾ | ਹੋ ਜਾਂਦਾ | ਹਰਾ-ਭਰਾ |

*...ਹੇ ਨਾਨਕ! (ਮੈਨੂੰ ਪ੍ਰਭੂ) ਨਾਮ ਮਿਲਦਾ ਹੈ ਤਾਂ (ਮੈਂ ਆਤਮਿਕ ਤੌਰ ਤੇ) ਜਿਉ ਪੈਂਦਾ ਹਾਂ ਅਤੇ ਮੇਰਾ ਤਨ-ਮਨ ਹਰਿਆ-ਭਰਿਆ ਹੋ ਉਠਦਾ ਹੈ।*

# ਸੋਹਿਲਾ

ਅਨੰਦ ਅਤੇ ਖੁਸ਼ੀ ਦੇ ਗੀਤ

ਨੋਟ: (ਰਾਤ ਦੇ ਬਿਸਰਾਮ ਕਰਨ ਵੇਲੇ ਨਿਤਨੇਮ ਦੀ ਬਾਣੀ ਨਾਮ।

| | | | |
|---|---|---|---|
| **ਰਾਗੁ** *(ਰਾਗ)* | **ਗਉੜੀ ਦੀਪਕੀ** | **ਮਹਲਾ** *(ਮਹਿਲਾ)* | **੧** *(ਪਹਿਲਾ)* |
| ਸੁਰ ਪ੍ਰਬੰਧ | ਰਾਗ ਦਾ ਨਾਮ | ਪਾਤਸ਼ਾਹੀ | ਪਹਿਲੀ |

| | |
|---|---|
| **ੴ** *(ਇਕ ਓਅੰਕਾਰ)* | **ਸਤਿ** *(ਸੱਤ)* |
| ਇਕ ਪਰਮ-ਆਤਮਾ (ਓਅੰਕਾਰ) ਨਿਰੰਤਰ ਸਰਬ ਵਿਆਪਕ ਹੈ। | ਪਰਮਾਤਮ ਹੋਂਦ (ਸਦਾ ਸੱਚ) ਹੈ |

| | |
|---|---|
| **ਗੁਰ** | **ਪ੍ਰਸਾਦਿ** ॥ *(ਪ੍ਰਸਾਦ)* |
| ਗਿਆਨਮਈ ਗੁਰੂ ਸਰੂਪ (ਓਅੰਕਾਰ) | ਕਿਰਪਾ ਸਰੂਪ ਓਅੰਕਾਰ (ਗੁਰੂ ਰਾਹੀ) ਕਿਰਪਾ ਕਰਦਾ |

***ਓਅੰਕਾਰ(ਪਰਮਾਤਮਾ) ਇਕ ਤੇ ਕੇਵਲ ਇਕ ਹੈ। ਓਅੰਕਾਰ ਦੇ ਸਰੂਪ ਦੀ ਹੋਂਦ (ਸਦੀਵ ਕਾਲ ਤੋਂ) ਹੈ। ਗੁਰੂ ਸਰੂਪ ਓਅੰਕਾਰ ਆਪਣੀ ਕ੍ਰਿਪਾ ਦ੍ਰਿਸ਼ਟੀ ਰਾਹੀਂ ਸਾਧਕ ਨੂੰ ਨਿਹਾਲ ਨਿਹਾਲ ਕਰ ਦਿੰਦੇ ਹਨ।***

| | | | |
|---|---|---|---|
| **ਜੈ** *(ਜੈਂ)* | **ਘਰਿ** *(ਘਰ)* | **ਕੀਰਤਿ** *(ਕੀਰਤ)* | **ਆਖੀਐ,** |
| ਜਿਸ | ਘਰ ਵਿਚ | ਸਿਫ਼ਤ ਸਲਾਹ | ਆਖੀ ਜਾਂਦੀ ਹੈ |

| | | | |
|---|---|---|---|
| **ਕਰਤੇ** | **ਕਾ** | **ਹੋਇ** | **ਬੀਚਾਰੋ** ॥ |
| ਸਿਰਜਣਹਾਰ | ਦਾ | ਹੁੰਦਾ ਹੈ | ਵੀਚਾਰ |

***...ਜਿਸ (ਸਤਸੰਗਤ ਰੂਪ) ਘਰ ਵਿਚ (ਸਿਰਜਣਹਾਰ ਦੀ) ਸਿਫ਼ਤ-ਸਲਾਹ ਕਹੀ ਜਾਂਦੀ ਹੈ, ਅਤੇ (ਕਰਤੇ) ਦੀਆਂ (ਵਡਿਆਈਆਂ ਦਾ) ਵਿਚਾਰ ਹੁੰਦਾ ਹੈ।...***

| | | | |
|---|---|---|---|
| **ਤਿਤੁ** *(ਤਿਤ)* | **ਘਰਿ** *(ਘਰ)* | **ਗਾਵਹੁ** | **ਸੋਹਿਲਾ,** |
| ਉਸ | ਘਰ ਵਿਚ | ਗਾਇਨ ਕਰੋ | ਅਨੰਦ ਦੇ ਗੀਤ |

| | |
|---|---|
| **ਸਿਵਰਿਹੁ** | **ਸਿਰਜਣਹਾਰੋ** ॥੧॥ |
| ਸਿਮਰੋ | ਸਿਰਜਣਹਾਰ ਨੂੰ |

***...ਉਸ (ਸਤਸੰਗਤ ਰੂਪੀ) ਘਰ ਵਿਚ ਜਾਕੇ ਅਨੰਦ ਅਤੇ ਖੁਸ਼ੀਆਂ ਦੇ ਗੀਤ ਗਾਇਨ ਕਰਿਆ ਕਰੋ, ਅਤੇ ਸਿਰਜਣਹਾਰ ਪ੍ਰਭੂ ਨੂੰ ਸਿਮਰਿਆ ਕਰੋ।...***

| ਤੁਮ | ਗਾਵਹੁ | ਮੇਰੇ | ਨਿਰਭਉ | ਕਾ | ਸੋਹਿਲਾ ॥ |
|---|---|---|---|---|---|
| ਤੁਸੀਂ | ਗਾਇਨ ਕਰੋ | ਆਪਣੇ | ਨਿਡਰ | ਦਾ | ਅਨੰਦ ਦੇ ਗੀਤ |

*...ਤੁਸੀਂ ਮੇਰੇ ਨਿਰਭਉ (ਪ੍ਰਭੂ) ਦੇ ਅਨੰਦਮਈ ਗੀਤਾਂ ਦਾ ਗਾਇਨ ਕਰੋ।...*

| ਹਉ(ਹਉਂ) | ਵਾਰੀ | ਜਿਤੁ(ਜਿਤ) | ਸੋਹਿਲੈ, |
|---|---|---|---|
| ਮੈਂ | ਕੁਰਬਾਨ, ਬਲਿਹਾਰ | ਜਿਹੜੇ | ਖੁਸ਼ੀਆਂ ਦੇ ਗੀਤਾਂ ਨਾਲ |

| ਸਦਾ | ਸੁਖੁ(ਸੁੱਖ) | ਹੋਇ ॥੧॥ | ਰਹਾਉ ॥ |
|---|---|---|---|
| ਹਮੇਸ਼ਾਂ | ਪ੍ਰਸੰਨਤਾ, ਅਨੰਦ | ਹੁੰਦਾ ਹੈ, ਮਿਲਦਾ ਹੈ। | ਠਹਿਰਾਉ |

*...ਮੈਂ ਬਲਿਹਾਰ ਹਾਂ, ਉਨ੍ਹਾਂ ਅਨੰਦਮਈ ਗੀਤਾਂ ਤੋਂ, ਜਿਸ ਨਾਲ ਹਮੇਸ਼ਾਂ (ਪਰਮਾਤਮ) ਅਨੰਦ ਪ੍ਰਾਪਤ ਹੁੰਦਾ ਹੈ।...*

| ਨਿਤ | ਨਿਤ | ਜੀਅੜੇ | ਸਮਾਲੀਅਨਿ,(ਸਮ੍ਹਾਲੀਅਨ) |
|---|---|---|---|
| ਹਰ ਰੋਜ਼ | ਹਰ ਰੋਜ਼ | ਜੀਵਾਂ ਦੀ | ਸੰਭਾਲੇ ਜਾਂਦੇ ਹਨ |

| ਦੇਖੈਗਾ | ਦੇਵਣਹਾਰੁ ॥ (ਦੇਵਣਹਾਰ) |
|---|---|
| ਸੰਭਾਲ ਕਰੇਗਾ | ਦਾਤਾਰ, ਦਾਤਾਂ ਦੇਣ ਵਾਲਾ |

*...(ਹੇ ਮਨਾਂ! ਜਿਹੜਾ ਪਰਮਾਤਮਾ) ਹਰ ਰੋਜ਼ ਭਾਵ ਸਦਾ ਹੀ (ਸਾਰੀ ਸ੍ਰਿਸ਼ਟੀ ਦੇ) ਜੀਵਾਂ ਦੀ ਸਾਂਭ ਸੰਭਾਲ ਕਰ ਰਿਹਾ ਹੈ (ਉਹੀ) ਦਾਤਾਂ ਦੇਣ ਵਾਲਾ ਪ੍ਰਭੂ ਤੇਰੀ ਵੀ ਦੇਖ-ਭਾਲ ਕਰੇਗਾ।...*

| ਤੇਰੇ | ਦਾਨੈ | ਕੀਮਤਿ(ਕੀਮਤ) | ਨਾ | ਪਵੈ, |
|---|---|---|---|---|
| ਤੁਹਾਡੇ | ਦਾਨ, ਦਾਤਾਂ | ਮੁੱਲ | ਨਹੀਂ | ਪੈ ਸਕਦੀ |

| ਤਿਸੁ(ਤਿਸ) | ਦਾਤੇ | ਕਵਣੁ(ਕਵਣ) | ਸੁਮਾਰੁ ॥੨॥ (ਸ਼ੁਮਾਰ) |
|---|---|---|---|
| ਉਸ | ਦਾਤਾਂ ਦੇਣ ਵਾਲੇ | ਕੌਣ | ਗਿਣਤੀ, ਅੰਦਾਜ਼ਾ |

*...(ਹੇ ਮਨਾਂ!) ਜਿਸ (ਦਾਤੇ) ਦੀਆਂ (ਸਿਰਫ਼) ਦਾਤਾਂ ਦੀ ਕੀਮਤ ਹੀ ਨਹੀਂ ਪੈ ਸਕਦੀ, ਉਸ ਦਾਤਾਂ ਦੇਣ ਵਾਲੇ ਦੀ (ਹੋਰ ਬੇਅੰਤਤਾ ਦਾ) ਅੰਦਾਜ਼ਾ ਕੌਣ ਲਾ ਸਕਦਾ ਹੈ। (ਭਾਵ ਕੋਈ ਨਹੀਂ ਲਾ ਸਕਦਾ)...*

| ਸੰਬਤਿ(ਸੰਬਤ) | ਸਾਹਾ | ਲਿਖਿਆ, |
|---|---|---|
| ਸੰਮਤ | ਸਾਹੇ(ਵਿਆਹ) ਦੀ ਚਿੱਠੀ | (ਪਹਿਲਾਂ ਹੀ) ਲਿਖਿਆ ਹੋਇਆ ਹੈ |

| | | | |
|---|---|---|---|
| **ਮਿਲਿ**(*ਮਿਲ*) | **ਕਰਿ**(*ਕਰ*) | **ਪਾਵਹੁ** | **ਤੇਲੁ** ॥ (*ਤੇਲ*) |
| ਮਿਲ,ਰਲ | ਕੇ | ਪਾਓ | ਪਿਆਰ ਦਾ ਤੇਲ, ਮਾਈਏਂ ਦੀ ਰਸਮ |

***...ਸਾਹੇ ਦੀ ਚਿੱਠੀ ਦਾ ਸਮਾਂ-ਸੰਮਤ ਪਹਿਲਾਂ ਹੀ ਲਿਖਿਆ ਹੋਇਆ ਹੈ,(ਇਸ ਲਈ ਹੇ! ਮੇਰੀਓ ਸਤ ਸੰਗੀ ਸਹੇਲੀਓ!) ਰਲ ਮਿਲਕੇ ਮੈਨੂੰ ਮਾਈਏਂ ਪਾਉਣ ਦੀ ਰਸਮ ਅਦਾ ਕਰੋ।...***

| | | |
|---|---|---|
| **ਦੇਹੁ** | **ਸਜਣ** | **ਅਸੀਸੜੀਆ**(*ਅਸੀਸੜੀਆਂ*) |
| ਦੇਵੋ | ਮਿੱਤਰੋ | ਅਸੀਸਾਂ |

| | | | | |
|---|---|---|---|---|
| **ਜਿਉ**(*ਜਿਉਂ*) | **ਹੋਵੈ** | **ਸਾਹਿਬ** | **ਸਿਉ**(*ਸਿਉਂ*) | **ਮੇਲੁ** ॥੩॥ (*ਮੇਲ*) |
| ਜਿਸ ਨਾਲ | ਹੋ ਜਾਏ | ਪ੍ਰੀਤਮ | ਨਾਲ | ਮਿਲਾਪ |

***...(ਹੇ ਮੇਰੇ ਸਤਸੰਗੀ!) ਮਿੱਤਰੋ ਮੈਨੂੰ (ਇਹੋ ਜਿਹੀਆਂ) ਅਸੀਸਾਂ ਬਖਸ਼ੋ ਜਿਸ ਨਾਲ (ਮੇਰਾ, ਮੇਰੇ) ਪ੍ਰੀਤਮ ਨਾਲ ਮਿਲਾਪ ਹੋ ਜਾਏ।...***

| | | | | | | |
|---|---|---|---|---|---|---|
| **ਘਰਿ**(*ਘਰ*) | **ਘਰਿ**(*ਘਰ*) | **ਏਹੋ** | **ਪਾਹੁਚਾ,** | **ਸਦੜੇ** | **ਨਿਤ** | **ਪਵੰਨਿ** ॥ (*ਪਵੰਨ*) |
| ਘਰ ਵਿਚ | ਘਰ ਵਿਚ | ਇਹ | ਸਾਹੇ ਦੀ ਚਿੱਠੀ | ਸੁਨੇਹੇ | ਹਰ ਰੋਜ਼ | ਪੈਂਦੇ ਹਨ |

***...(ਮੌਤ ਦੇ) ਸਾਹੇ ਦੀ ਇਹ ਚਿੱਠੀ ਘਰ ਘਰ ਵਿਚ ਆ ਰਹੀ ਹੈ। ਹਰ ਰੋਜ਼ ਸੁਨੇਹੇ ਪੈਂਦੇ ਹਨ, ਭਾਵ ਮਿਲਦੇ ਹਨ।...***

| | |
|---|---|
| **ਸਦਣਹਾਰਾ** | **ਸਿਮਰੀਐ,** |
| ਸੱਦਾ ਭੇਜਣਵਾਲੇ (ਪ੍ਰਭੂ) | ਯਾਦ ਰਖੀਏ |

| | | | |
|---|---|---|---|
| **ਨਾਨਕ,** | **ਸੇ** | **ਦਿਹ**(*ਦਿਂਹ*) | **ਆਵੰਨਿ** ॥੪॥੧॥ (*ਆਵੰਨ*) |
| ਹੇ ਨਾਨਕ! | ਉਹ | ਦਿਨ | (ਨਜ਼ਦੀਕ) ਆ ਰਹੇ ਹਨ |

***...(ਹੇ ਭਾਈ!) ਸੱਦਾ ਭੇਜਣ ਵਾਲੇ (ਪ੍ਰਭੂ ਪਿਤਾ ਨੂੰ, ਸਦਾ) ਯਾਦ ਰਖੀਏ। ਹੇ ਨਾਨਕ! (ਸਾਡੇ ਵੀ) ਉਹ ਦਿਨ ਨਜ਼ਦੀਕ ਆ ਰਹੇ ਹਨ।***

| | | | |
|---|---|---|---|
| **ਰਾਗੁ**(*ਰਾਗ*) | **ਆਸਾ,** | **ਮਹਲਾ**(*ਮਹਿਲਾ*) | **੧** ॥ (*ਪਹਿਲਾ*) |
| ਸੁਰ ਪ੍ਰਬੰਧ | ਰਾਗ ਦਾ ਨਾਮ | ਪਾਤਸ਼ਾਹੀ | ਪਹਿਲੀ |

| | |
|---|---|
| **ਛਿਅ** | **ਘਰ,** |
| ਛੇ | ਸ਼ਾਸਤਰ (ਸਾਂਖ, ਨਿਆਇ, ਵੈਸ਼ੇਸ਼ਿਕ,ਯੋਗ, ਮੀਮਾਂਸਾ, ਵੇਦਾਂਤ) |

**ਛਿਅ** **ਗੁਰ,**
ਛੇ ਸ਼ਾਸਤ੍ਰਕਾਰ (ਕਪਲ, ਗੌਤਮ, ਕਣਾਦ, ਪਤੰਜਲੀ, ਜੈਮਿਨੀ, ਵਿਆਸ)

**ਛਿਅ** **ਉਪਦੇਸ** ॥ *(ਉਪਦੇਸ਼)*
ਛੇ ਸਿਖਿਆਵਾਂ, ਸਿਧਾਂਤ

| **ਗੁਰੁ** *(ਗੁਰ)* | **ਗੁਰੁ** *(ਗੁਰ)* | **ਏਕੋ** | **ਵੇਸ** | **ਅਨੇਕ** ॥੧॥ |
|---|---|---|---|---|
| ਗੁਰੂ | ਗੁਰੂ | ਇਕੋ ਹੀ | ਰੂਪ | ਅਣਗਿਣਤ |

***(ਹੇ ਭਾਈ!) ਛੇ ਸ਼ਾਸਤਰ ਹਨ, ਛੇ ਸ਼ਾਸਤ੍ਰਕਾਰ (ਉਨ੍ਹਾਂ ਦੇ ਰਚੈਤਾ) ਹਨ ਅਤੇ ਇਨ੍ਹਾਂ ਸ਼ਾਸਤਰਾਂ ਦੇ, ਛੇ ਹੀ ਸਿਧਾਂਤ ਹਨ। ਪਰ ਇਨ੍ਹਾਂ ਸਭਨਾਂ ਧਰਮ ਪੁਸਤਕਾਂ ਦਾ ਮੂਲ ਗੁਰੂ ਇਕੋ ਹੀ (ਪਰਮਾਤਮਾ ਹੈ। ਇਹ ਵੇਦ ਸ਼ਾਸਤਰ ਅਤੇ ਸਿਧਾਂਤ ਆਦਿਕ ਸਭ) ਉਸਦੇ ਹੀ ਅੱਗੇ ਅਨੇਕਾਂ ਰੂਪ ਰੰਗ ਹਨ।***

| **ਬਾਬਾ,** | **ਜੈ** *(ਜੈਂ)* | **ਘਰਿ,** *(ਘਰ)* | **ਕਰਤੇ** | **ਕੀਰਤਿ** *(ਕੀਰਤ)* | **ਹੋਇ** ॥ |
|---|---|---|---|---|---|
| ਹੇ ਭਾਈ! | ਜਿਹੜੇ | ਘਰ ਵਿਚ | ਸਿਰਜਣਹਾਰ ਦੀ | ਮਹਿਮਾ, ਜਸ | ਹੋਏ |

***...ਹੇ ਬਾਬਾ! ਜਿਹੜੇ (ਸੱਤਸੰਗਤ ਰੂਪੀ) ਘਰ ਵਿਚ ਸਿਰਜਣਹਾਰ ਦੀ ਸਿਫ਼ਤ ਸਲਾਹ ਗਾਇਨ ਹੁੰਦੀ ਹੋਵੇ...***

| **ਸੋ** | **ਘਰੁ** *(ਘਰ)* | **ਰਾਖੁ,** *(ਰਾਖ)* | **ਵਡਾਈ** | **ਤੋਇ** ॥੧॥ | **ਰਹਾਉ** ॥ |
|---|---|---|---|---|---|
| ਉਸ | ਘਰ (ਨੂੰ) | ਰੱਖ | ਸ਼ੋਭਾ | ਤੇਰੀ | ਠਹਿਰਾਉ |

***...ਉਸ (ਸਤਿਸੰਗਤ ਰੂਪੀ) ਘਰ ਨੂੰ (ਹਿਰਦੇ ਵਿਚ) ਵਸਾ, ਇਸੇ ਵਿਚ ਤੇਰੀ ਸ਼ੋਭਾ ਹੈ।...***

| **ਵਿਸੁਏ** | **ਚਸਿਆ,** *(ਚਸਿਆਂ)* | **ਘੜੀਆ** *(ਘੜੀਆਂ)* |
|---|---|---|
| ਅੱਖ ਦੇ ਪੰਦ੍ਰਾਂ ਫੋਰਾਂ ਜਿਨਾਂ ਸਮਾਂ | ਪੰਦ੍ਰਾਂ ਵਿਸੁਏ ਜਿਨਾਂ ਸਮਾਂ | ਸੱਠ ਪਲਾਂ ਜਿਨਾਂ ਸਮਾਂ |

| **ਪਹਰਾ,** *(ਪਹਿਰਾਂ)* | **ਥਿਤੀ** *(ਥਿਤੀਂ)* | **ਵਾਰੀ,** *(ਵਾਰੀਂ)* | **ਮਾਹੁ** *(ਮਾਂਹ)* | **ਹੋਆ** ॥ |
|---|---|---|---|---|
| ਸਾਢੇ ਸੱਤ ਘੜੀਆਂ ਜਿਨਾਂ ਸਮਾਂ | ਪੰਦਰਾਂ ਥਿਤਾਂ | ਸੱਤ ਵਾਰ | ਬਾਰਾਂ ਮਹੀਨੇ | ਹੁੰਦੇ ਹਨ |

***(ਅੱਖ ਦੇ ੧੫ ਫੋਰ=੧ ਵਿਸਾ, ੧੫ ਵਿਸੁਏ=੧ ਚਸਾ, ੩੦ ਚਸੇ=੧ ਪਲ, ੬੦ ਪਲ=੧ਘੜੀ, ੭½ ਘੜੀਆਂ=੧ ਪਹਿਰ, ੮ ਪਹਿਰ= ੧ ਦਿਨ ਰਾਤ ੧੫ ਥਿਤਾਂ, ੭ ਵਾਰ, ੬ ਰੁੱਤਾਂ)***

***...(ਜਿਸ ਤਰ੍ਹਾਂ) ਵਿਸੁਏ, ਚਸੁਏ, ਘੜੀਆਂ, ਪਹਿਰ, ਥਿਤਾਂ, ਵਾਰ ਅਤੇ ਮਹੀਨੇ ਆਦਿਕ ਹੁੰਦੇ ਹਨ...***

| | | | |
|---|---|---|---|
| **ਸੂਰਜੁ**(*ਸੂਰਜ*) | **ਏਕੋ ,** | **ਰੁਤਿ**(*ਰੁੱਤ*) | **ਅਨੇਕ ॥** |
| ਰੌਸ਼ਨੀ ਦਾ ਸੋਮਾਂ, ਦਿਵਾਕਰ | ਇਕੋ ਹੀ | ਰੁੱਤਾਂ | ਬਹੁਤ |

***...ਸੂਰਜ ਕੇਵਲ ਇਕ ਹੀ ਹੁੰਦਾ (ਪਰ) ਰੁੱਤਾਂ ਬਹੁਤ ਹੁੰਦੀਆਂ ਹਨ।...***

| | | | | |
|---|---|---|---|---|
| **ਨਾਨਕ,** | **ਕਰਤੇ** | **ਕੇ,** | **ਕੇਤੇ** | **ਵੇਸ ॥੨॥੨॥** |
| ਹੇ ਨਾਨਕ ! | ਸਿਰਜਣਹਾਰ | ਦੇ | ਕਿਤਨੇ | ਰੂਪ |

***...ਹੇ ਨਾਨਕ ! (ਇਸੇ ਤਰ੍ਹਾਂ) ਇਕ ਸਿਰਜਣਹਾਰ ਦੇ ਵੀ ਅਨੇਕਾਂ ਹੀ ਰੂਪ-ਰੰਗ ਹਨ।***

| | | | |
|---|---|---|---|
| **ਰਾਗੁ(ਰਾਗ)** | **ਧਨਾਸਰੀ,** | **ਮਹਲਾ** (*ਮਹਿਲਾ*) | **੧** ॥ (*ਪਹਿਲਾ*) |
| ਸੁਰ ਪ੍ਰਬੰਧ | ਰਾਗਦਾਨਾਮ | ਪਾਤਸ਼ਾਹੀ | ਪਹਿਲੀ |

| | | |
|---|---|---|
| **ਗਗਨ** | **ਮੈ** | **ਥਾਲੁ,**(*ਥਾਲ*) |
| ਅਸਮਾਨ | ਮਈ, ਰੂਪੀ | ਇਕ ਬਰਤਨ |

| | | | |
|---|---|---|---|
| **ਰਵਿ**(*ਰਵ*) | **ਚੰਦੁ**(*ਚੰਦ*) | **ਦੀਪਕ** | **ਬਨੇ,** |
| ਸੂਰਜ | ਚੰਦਰਮਾ | ਦੀਵੇ | ਬਣੇ |

| | | | |
|---|---|---|---|
| **ਤਾਰਿਕਾ** | **ਮੰਡਲ,** | **ਜਨਕ** | **ਮੋਤੀ ॥** |
| ਤਾਰੇ | ਸਮੂਹ | ਜਿਵੇਂ, ਜਾਣੋਂ | ਸਿਪ ਅੰਦਰ ਪੈਦਾ ਹੋਇਆ ਇਕ ਰਤਨ |

***ਅਕਾਸ਼ ਰੂਪੀ ਥਾਲ ਵਿਚ ਸੂਰਜ ਅਤੇ ਚੰਦਰਮਾ ਦੋ ਦੀਵੇ ਬਣੇ ਹੋਏ ਹਨ। ਸਾਰਾ ਤਾਰਾ ਮੰਡਲ ਜਾਣੋਂ (ਅਕਾਸ਼ ਰੂਪੀ ਥਾਲ ਵਿਚ) ਮੋਤੀ ਰੱਖੇ ਹੋਏ ਹਨ।...***

| | |
|---|---|
| **ਧੂਪੁ**(*ਧੂਪ*) | **ਮਲਆਨਲੋ,** |
| ਸੁਗੰਧੀ ਵਾਲਾ ਧੂਆਂ ਪੈਦਾ ਕਰਨ ਵਾਲੇ ਪਦਾਰਥ | ਭਾਰਤ ਦੇ ਦੱਖਣ ਵਿਚ ਚੰਦਨ ਦੇ ਵਣਾਂ ਵਾਲੇ, ਮਲਯ ਪਹਾੜ ਤੋਂ ਆਉਣ ਵਾਲੀ ਸੁਗੰਧਿਤ ਹਵਾ |

| | | |
|---|---|---|
| **ਪਵਣੁ**(*ਪਵਣ*) | **ਚਵਰੋ** | **ਕਰੇ,** |
| ਪਉਣ | ਚੌਰ | ਕਰਦੀ |

| | | | |
|---|---|---|---|
| **ਸਗਲ** | **ਬਨਰਾਇ,**(*ਬਨਰਾਏ*) | **ਫੂਲੰਤ** | **ਜੋਤੀ ॥੧॥** |
| ਸਾਰੀ | ਬਨਸਪਤੀ ਦੇ | ਪ੍ਰਫੁੱਲ, ਖਿੜੇ ਹੋਏ | ਪਰਮਾਤਮਾ ਰੂਪੀ ਜੋਤ |

***...(ਤੇਰੀ ਆਰਤੀ ਲਈ) ਮਲਯ ਪਰਬਤ ਦੀ ਸੁਗੰਧਿਤ ਪੌਣ, ਸਮਝੋ ਧੂਪ ਹੈ, ਹਵਾ ਚੌਰ ਕਰ ਰਹੀ ਹੈ, ਸਾਰੀ ਮੌਲ ਰਹੀ ਬਨਸਪਤੀ ਦੇ ਖਿੜੇ ਹੋਏ ਫੁੱਲ (ਮਾਨੋਂ ਫੁੱਲਾਂ ਦੀ ਵਰਖਾ ਕਰ ਰਹੇ ਹਨ, ਅਤੇ ਬ੍ਰਹਿਮੰਡ ਵਿਚ ਵਿਆਪਕ) ਪਰਮਾਤਮ-ਜੋਤ, (ਸਮਝੋ ਗਗਨਮਈ-ਥਾਲ ਵਿਚ ਜੋਤੀ ਬਲ ਰਹੀ ਹੈ)...***

| | | |
|---|---|---|
| **ਕੈਸੀ** | **ਆਰਤੀ** | **ਹੋਇ ॥** |
| ਕਿਹੋ ਜਿਹੀ | ਰਾਤਰੀ ਸਮੇਂ ਪੂਜਨੀਕ ਇਸ਼ਟ ਅੱਗੇ ਦੀਵੇ ਫੇਰਨੇ | ਹੋ ਰਹੀ ਹੈ। |

***...(ਹੇ ਪਰਮਾਤਮਾ। ਇਹ) ਤੇਰੀ ਕਿਹੋ ਜਿਹੀ ਆਰਤੀ ਹੋ ਰਹੀ ਹੈ।...***

| | | | |
|---|---|---|---|
| **ਭਵ** | **ਖੰਡਨਾ,** | **ਤੇਰੀ** | **ਆਰਤੀ ॥** |
| ਜਨਮ ਮਰਨ | ਖੰਡਨ ਵਾਲਾ (ਪ੍ਰਭੂ) | ਤੁਹਾਡੀ | ਰਾਤਰੀ ਸਮੇਂ ਪੂਜਨੀਕ ਇਸ਼ਟ ਅੱਗੇ ਦੀਵੇ ਫੇਰਨੇ |

***...ਜਨਮ ਮਰਨ ਨਿਵਾਰਨ ਵਾਲੇ (ਪ੍ਰਭੂ। ਇਹ) ਤੇਰੀ (ਕੈਸੀ ਅਸਚਰਜ) ਆਰਤੀ ਹੋ ਰਹੀ ਹੈ।...***

| | |
|---|---|
| **ਅਨਹਤਾ** | **ਸਬਦ,** *(ਸ਼ਬਦ)* |
| ਅਨ-ਹੱਤ, ਅਘਾਤ ਰਹਿਤ, ਜੋ ਬਿਨਾਂ ਵਜਾਏ ਵੱਜੇ, ਇਕ ਰਸ | ਅਵਾਜ਼ |

| | | |
|---|---|---|
| **ਵਾਜੰਤ** | **ਭੇਰੀ ॥੧॥** | **ਰਹਾਉ॥** |
| ਵੱਜ ਰਹੀ | ਵੱਡਾ ਨਗਾਰਾ | ਠਹਿਰਾਉ |

***...(ਬ੍ਰਹਿਮੰਡ ਵਿਚ) ਇਕ ਰਸ ਚਲ ਰਿਹਾ ਅਨਹਦ ਸ਼ਬਦ ਦਾ ਨਾਦ, ਮਾਨੋਂ(ਧਰਮ ਅਸਥਾਨਾਂ) ਵਿਚ ਵੱਜ ਰਹੇ ਨਗਾਰੇ ਹਨ।...***

| | | | | | |
|---|---|---|---|---|---|
| **ਸਹਸ** *(ਸਹਿਸ)* | **ਤਵ** | **ਨੈਨ,** | **ਨਨ** | **ਨੈਨ** | **ਹਹਿ** *(ਹਹਿਂ)* |
| ਹਜ਼ਾਰਾਂ | ਤੇਰੇ | ਅੱਖਾਂ | ਕੋਈ ਨਹੀਂ | ਅੱਖਾਂ | ਹਨ |

| | | | | | | |
|---|---|---|---|---|---|---|
| **ਤੋਹਿ** | **ਕਉ** | **ਸਹਸ** | **ਮੂਰਤਿ(ਮੂਰਤ)** | **ਨਨਾ** | **ਏਕ** | **ਤੁੋਹੀ ॥** *(ਤੋਹੀ)* |
| ਤੇਰੇ | ਨੂੰ | ਹਜ਼ਾਰਾਂ | ਸ਼ਕਲਾਂ | ਕੋਈ ਨਹੀਂ | ਇਕ ਵੀ | ਤੇਰੀ |

***...(ਹੇ ਪ੍ਰਭੂ। ਸਰਗੁਣ ਸਰੂਪ ਵਿਚ) ਤੇਰੀਆਂ ਹਜ਼ਾਰਾਂ ਅੱਖਾਂ ਹਨ, ਪਰ (ਨਿਰਗੁਣ ਸਰੂਪ ਵਿਚ) ਤੇਰੀ ਕੋਈ ਵੀ ਅੱਖ ਨਹੀਂ, (ਸਾਹਿਬ ਜੀ। ਸਰਗੁਣ ਸਰੂਪ ਵਿਚ) ਤੇਰੀਆਂ ਹਜ਼ਾਰਾਂ ਸ਼ਕਲਾਂ ਹਨ, ਪਰ (ਨਿਰਗੁਣ ਸਰੂਪ ਵਿਚ) ਤੇਰੀ ਕੋਈ ਵੀ ਸ਼ਕਲ ਨਹੀਂ ਹੈ।...***

| | | |
|---|---|---|
| **ਸਹਸ** *(ਸਹਿਸ)* | **ਪਦ** | **ਬਿਮਲ,** |
| ਹਜ਼ਾਰਾਂ | ਪੈਰ | ਨਿਰਮਲ |

| | | | | |
|---|---|---|---|---|
| **ਨਨ** | **ਏਕ** | **ਪਦ,** | **ਗੰਧ** | **ਬਿਨੁ** *(ਬਿਨ)* |
| ਕੋਈ ਨਹੀਂ | ਇਕ ਵੀ | ਪੈਰ | ਨੱਕ | ਬਿਨਾਂ |

| | | | | | |
|---|---|---|---|---|---|
| **ਸਹਸ**(*ਸਹਿਸ*) | **ਤਵ** | **ਗੰਧ** | **ਇਵ** | **ਚਲਤ** | **ਮੋਹੀ ॥੨॥** |
| ਹਜ਼ਾਰਾਂ | ਤੇਰੇ | ਨੱਕ | ਇਸ ਤਰ੍ਹਾਂ ਦੇ | ਚਰਿਤ੍ਰ | ਭਰਮਾਈ ਗਈ |

*...(ਸਰਗੁਣ ਸਰੂਪ ਵਿਚ ਪ੍ਰਭੂ ਜੀ!) ਤੇਰੇ ਹਜ਼ਾਰਾਂ ਪਵਿੱਤਰ ਪੈਰ ਹਨ, (ਪਰ ਨਿਰਗੁਣ ਸਰੂਪ ਵਿਚ ਤੇਰਾ) ਇਕ ਵੀ ਪੈਰ ਨਹੀਂ। (ਸਰਗੁਣ ਸਰੂਪ ਵਿਚ ਤੇਰੇ ਹਜ਼ਾਰਾਂ ਨੱਕ ਹਨ ਪਰ ਨਿਰਗੁਣ ਸਰੂਪ ਵਿਚ ਤੂੰ ਬਿਨਾਂ ਨੱਕ ਤੋਂ ਹੈ। (ਹੇ ਕਰਤਾ ਪੁਰਖ ਜੀ!) ਤੇਰੇ ਇਸ ਤਰ੍ਹਾਂ ਦੇ ਚਰਿਤ੍ਰ ਨਾਲ, ਮੈਂ ਮੋਹੀ ਗਈ ਹਾਂ।...*

| | | | |
|---|---|---|---|
| **ਸਭ** | **ਮਹਿ**(*ਮਹਿੰ*) | **ਜੋਤਿ,**(*ਜੋਤ*) | **ਜੋਤਿ**(*ਜੋਤ*) |
| ਸਾਰਿਆਂ | ਵਿਚ | ਪ੍ਰਕਾਸ਼ | ਚਾਨਣ |

| | |
|---|---|
| **ਹੈ** | **ਸੋਇ ॥** |
| ਹੋਣ ਦੀ ਵਰਤਮਾਨ ਕ੍ਰਿਆ | ਉਸ (ਪਰਮਾਤਮਾ ਦਾ) |

*...(ਸ੍ਰਿਸ਼ਟੀ ਦੇ) ਸਾਰੇ (ਜੀਵਾਂ) ਵਿਚ ਉਸ (ਪ੍ਰਭੂ) ਦੀ ਜੋਤ ਪ੍ਰਕਾਸ਼ਮਾਨ ਹੈ।...*

| | | | | | | |
|---|---|---|---|---|---|---|
| **ਤਿਸ** | **ਦੈ** | **ਚਾਨਣਿ,**(*ਚਾਨਣ*) | **ਸਭ** | **ਮਹਿ**(*ਮਹਿੰ*) | **ਚਾਨਣੁ**(*ਚਾਨਣ*) | **ਹੋਇ ॥** |
| ਉਸ | ਦੇ | ਪ੍ਰਕਾਸ਼ ਨਾਲ | ਸਾਰਿਆਂ | ਵਿਚ | ਪ੍ਰਕਾਸ਼ | ਹੁੰਦਾ ਹੈ |

*...ਉਸ (ਪ੍ਰਭੂ) ਦੇ ਇਲਾਹੀ ਪ੍ਰਕਾਸ਼ ਨਾਲ (ਜਗਤ ਦੇ) ਸਭ ਜੀਵ ਪ੍ਰਕਾਸ਼ਮਾਨ ਹੁੰਦੇ ਹਨ।...*

| | | | | |
|---|---|---|---|---|
| **ਗੁਰ** | **ਸਾਖੀ,** | **ਜੋਤਿ**(*ਜੋਤ*) | **ਪਰਗਟੁ**(*ਪਰਗਟ*) | **ਹੋਇ ॥** |
| ਗੁਰੂ ਦੀ | ਸਿਖਿਆ | ਪ੍ਰਕਾਸ਼ | ਪਰਤੱਖ | ਹੁੰਦਾ ਹੈ |

*...(ਪਰ ਇਹ ਪਰਮਾਤਮ) ਪ੍ਰਕਾਸ਼ ਗੁਰੂ ਦੀ ਸਿੱਖਿਆ ਨਾਲ ਹੀ ਪਰਗਟ ਹੁੰਦਾ ਹੈ।...*

| | | |
|---|---|---|
| **ਜੋ** | **ਤਿਸੁ**(*ਤਿਸ*) | **ਭਾਵੈ,** |
| ਜਿਹੜਾ | ਉਸ ਨੂੰ | ਚੰਗਾ ਲਗਦੈ |

| | | |
|---|---|---|
| **ਸੁ** | **ਆਰਤੀ** | **ਹੋਇ ॥੩॥** |
| ਉਹੀ | ਰਾਤਰੀ ਸਮੇਂ ਪੂਜਨੀਕ ਇਸ਼ਟ ਅੱਗੇ ਦੀਵੇ ਫੇਰਨੇ | ਹੁੰਦੀ ਹੈ |

*...ਜਿਹੜੀ (ਆਰਤੀ) ਉਸ (ਪ੍ਰਭੂ) ਨੂੰ ਚੰਗੀ ਲਗਦੀ ਹੈ, (ਅਸਲ ਅਰਥਾਂ ਵਿਚ) ਉਹੀ ਆਰਤੀ ਹੁੰਦੀ ਹੈ।...*

| **ਹਰਿ**(*ਹਰ*) | **ਚਰਣ** | **ਕਵਲ** | **ਮਕਰੰਦ,** | **ਲੋਭਿਤ** | **ਮਨੋ,** |
|---|---|---|---|---|---|
| ਹਰੀ ਪ੍ਰਭੂ | ਪੈਰ | ਕੰਵਲ ਫੁੱਲ | ਫੁੱਲਾਂ ਵਿਚਲੀ ਧੂੜ, ਫੁੱਲ-ਰਸ | ਲਲਚਾਉਂਦੈ | ਮਨ |

| **ਅਨਦਿਨੋ,**(*ਅਨਦਿਨੋ*) | **ਮੋਹਿ** | **ਆਹੀ** | **ਪਿਆਸਾ ॥** |
|---|---|---|---|
| ਹਰ ਰੋਜ਼ | ਮੈਨੂੰ | ਹੈ | ਤ੍ਰਿਖਾਵੰਤ, ਲੋਚਾਵਾਨ |

***...ਹਰੀ ਪ੍ਰਭੂ ਦੇ ਚਰਣ ਕੰਵਲ ਦੇ ਰਸ ਲਈ, ਮੇਰਾ ਮਨ ਲੁਭਾਇਮਾਨ ਹੋ ਗਿਆ ਹੈ। ਹਰ ਰੋਜ਼ ਇਸ ਰਸ (ਨੂੰ ਪੀਣ ਦੀ) ਲੋਚਾ ਮੈਨੂੰ ਲੱਗੀ ਰਹਿੰਦੀ ਹੈ।...***

| **ਕ੍ਰਿਪਾ** | **ਜਲੁ**(*ਜਲ*) | **ਦੇਹਿ,**(*ਦੇਹ*) | **ਨਾਨਕ** | **ਸਾਰਿੰਗ** | **ਕਉ,** |
|---|---|---|---|---|---|
| ਮਿਹਰ | ਪਾਣੀ | ਦਿਓ | ਨਾਨਕ ਦੇਵ ਜੀ | ਪਪੀਹੇ | ਨੂੰ |

| **ਹੋਇ** | **ਜਾ**(*ਜਾਂ*) | **ਤੇ** | **ਤੇਰੈ** | **ਨਾਇ**(*ਨਾਇੰ*) | **ਵਾਸਾ ॥੪॥੩॥** |
|---|---|---|---|---|---|
| ਹੋ ਜਾਵੇ | ਜਿਸ | ਕਰਕੇ | ਤੇਰੇ | ਨਾਮ ਵਿਚ | ਵਸੇਬਾ |

***...(ਹੇ ਸਾਹਿਬ ਜੀਓ!) ਨਾਨਕ ਪਪੀਹੇ ਨੂੰ ਆਪਣੀ ਮਿਹਰ ਦਾ ਜਲ ਬਖਸ਼ ਦਿਓ, ਜਿਸ ਨਾਲ (ਮੇਰਾ), ਤੇਰੇ ਨਾਮ ਵਿਚ ਵਾਸਾ ਹੋ ਜਾਵੇ।***

| **ਰਾਗੁ**(*ਰਾਗ*) | **ਗਉੜੀ ਪੂਰਬੀ,** | **ਮਹਲਾ**(*ਮਹਿਲਾ*) | **੪ ॥**(*ਚੌਥਾ*) |
|---|---|---|---|
| ਸੁਰ ਪ੍ਰਬੰਧ | ਰਾਗ ਦਾ ਨਾਮ | ਪਾਤਸ਼ਾਹੀ | ਚੌਥੀ |

| **ਕਾਮਿ**(*ਕਾਮ*) | **ਕਰੋਧਿ,**(*ਕਰੋਧ*) | **ਨਗਰੁ**(*ਨਗਰ*) | **ਬਹੁ** | **ਭਰਿਆ,** |
|---|---|---|---|---|
| ਭੋਗ ਵਾਸ਼ਨਾ ਨਾਲ | ਗੁੱਸੇ ਨਾਲ | ਸਰੀਰ | ਬਹੁਤ | ਭਰਪੂਰ |

| **ਮਿਲਿ**(*ਮਿਲ*) | **ਸਾਧੂ** | **ਖੰਡਲ** | **ਖੰਡਾ** | **ਹੇ ॥** |
|---|---|---|---|---|
| ਮਿਲਕੇ | ਗੁਰੂ, ਸੰਤ | ਖੰਡ, ਟੁਕੜੇ | ਟੁਕੜਿਆਂ ਵਿਚ | ਹੈ |

***ਇਹ ਸਰੀਰ ਕਾਮ ਵਾਸ਼ਨਾ ਅਤੇ ਕ੍ਰੋਧ ਨਾਲ ਭਰਿਆ ਪਿਆ ਹੈ, ਪਰ ਗੁਰੂ ਦੇ ਮਿਲਾਪ ਰਾਹੀਂ (ਮੈਂ) ਉਨ੍ਹਾਂ ਸਭ ਦੇ ਟੁਕੜੇ ਟੁਕੜੇ ਕਰ ਦਿਤੇ ਹਨ।...***

| **ਪੂਰਬਿ**(*ਪੂਰਬ*) | **ਲਿਖਤ** | **ਲਿਖੇ** | **ਗੁਰੁ**(*ਗੁਰ*) | **ਪਾਇਆ,** |
|---|---|---|---|---|
| ਪਿਛਲੇ, ਪੂਰਬਲੇ | ਲੇਖ, ਕਰਮ | ਲਿਖੇ ਹੋਏ | ਗੁਰੂ ਨੂੰ | ਪ੍ਰਾਪਤ ਕੀਤਾ ਹੈ। |

| **ਮਨਿ**(*ਮਨ*) | **ਹਰਿ**(*ਹਰ*) | **ਲਿਵ** | **ਮੰਡਲ** | **ਮੰਡਾ** | **ਹੇ ॥੧॥** |
|---|---|---|---|---|---|
| ਮਨ ਦਾ | ਹਰੀ ਪ੍ਰਭੂ | ਧਿਆਨ | ਸਭਾ, ਦਾਇਰਾ | ਜੁੜਿਆ | ਹੈ |

***...ਪੂਰਬਲੇ ਲਿਖੇ ਹੋਏ ਲੇਖਾਂ, ਭਾਵ ਕਰਮਾਂ ਕਰਕੇ ਗੁਰੂ ਪ੍ਰਾਪਤ ਹੋਇਆ ਹੈ, ਅਤੇ (ਹੁਣ) ਮਨ ਦਾ ਧਿਆਨ, ਵਾਹਿਗੁਰੂ ਦੇ ਮੰਡਲ ਵਿਚ ਜੁੜ ਗਿਆ ਹੈ।...***

| | | | | | |
|---|---|---|---|---|---|
| **ਕਰਿ***(ਕਰ)* | **ਸਾਧੂ** | **ਅੰਜੁਲੀ** | **ਪੁਨੁ***(ਪੁਨ)* | **ਵਡਾ** | **ਹੇ ॥** |
| ਕਰੋ | ਗੁਰੂ | ਹੱਥ ਜੋੜ ਕੇ ਨਮਸਕਾਰ ਕਰਨਾ | ਭਲਾ ਕੰਮ | ਜ਼ਿਆਦਾ | ਹੈ |

***(ਹੇ ਭਾਈ! ਸਤਿਗੁਰੂ ਅੱਗੇ ਹੱਥ ਜੋੜ ਕੇ ਨਮਸਕਾਰ ਕਰੋ (ਭਾਵ ਗੁਰੂ ਅੱਗੇ ਸਮਰਪਿਤ ਹੋ ਜਾਓ) ਇਹ ਬਹੁਤ ਵੱਡਾ ਪੁੰਨ ਕਰਮ ਹੈ।...***

| | | | | | |
|---|---|---|---|---|---|
| **ਕਰਿ***(ਕਰ)* | **ਡੰਡਉਤ,** | **ਪੁਨੁ***(ਪੁਨ)* | **ਵਡਾ** | **ਹੇ ॥੧॥** | **ਰਹਾਉ ॥** |
| ਕਰੋ | ਲੰਮੇ ਪੈ ਕੇ ਨਮਸਕਾਰ | ਉੱਤਮ ਕੰਮ | ਜ਼ਿਆਦਾ | ਹੈ | ਠਹਿਰਾਉ |

***...(ਹੇ ਭਾਈ!) ਡੰਡਉਤ ਕਰਕੇ (ਸਤਿਗੁਰੂ ਨੂੰ) ਨਮਸ਼ਕਾਰ ਕਰੋ, ਇਹ ਬਹੁਤ ਉੱਤਮ ਕਰਮ ਹੈ। (ਭਾਵ ਗੁਰੂ ਚਰਨਾਂ ਵਿਚ ਆਪਾ ਸਮਰਪਿਤ ਕਰਕੇ ਢਹਿ ਪਓ)...***

| | | | | | |
|---|---|---|---|---|---|
| **ਸਾਕਤ** | **ਹਰਿ***(ਹਰ)* | **ਰਸ** | **ਸਾਦੁ***(ਸਾਦ)* | **ਨ***(ਨਾ)* | **ਜਾਣਿਆ,** |
| ਰੱਬ ਤੋਂ ਟੁੱਟਿਆ, ਪਤਿਤ | ਹਰੀ ਪ੍ਰਭੂ | ਅਨੰਦ | ਸੁਆਦ | ਨਹੀਂ | ਸਮਝਿਆ |

| | | | | |
|---|---|---|---|---|
| **ਤਿਨ***(ਤਿਨ੍ਹ)* | **ਅੰਤਰਿ***(ਅੰਤਰ)* | **ਹਉਮੈ** | **ਕੰਡਾ** | **ਹੇ ॥** |
| ਤਿਨ੍ਹਾਂ | ਅੰਦਰ | ਹੰਕਾਰ | ਕਾਂਟਾ | ਹੈ |

***...ਰੱਬ ਤੋਂ ਬੇਮੁੱਖ ਹਰ-ਰਸ ਦੇ ਸੁਆਦ ਨੂੰ ਨਹੀਂ ਸਮਝਦੇ, (ਕਿਉਂਕਿ) ਉਨ੍ਹਾਂ ਦੇ ਅੰਤਹਕਰਨ ਵਿਚ ਹੰਕਾਰ ਦਾ ਕੰਡਾ ਚੁੱਭਿਆ ਹੁੰਦਾ ਹੈ।...***

| | | | | | |
|---|---|---|---|---|---|
| **ਜਿਉ***(ਜਿਉਂ)* | **ਜਿਉ***(ਜਿਉਂ)* | **ਚਲਹਿ,***(ਚਲਹਿੰ)* | **ਚੁਭੈ,** | **ਦੁਖੁ***(ਦੁੱਖ)* | **ਪਾਵਹਿ,***(ਪਾਵਹਿੰ)* |
| ਜਿਵੇਂ | ਜਿਵੇਂ | ਚਲਦੇ ਹਨ | ਚੁਭਦੈ | ਕਸ਼ਟ | ਪਾਉਂਦੇ ਹਨ |

| | | | | |
|---|---|---|---|---|
| **ਜਮਕਾਲੁ***(ਜਮਕਾਲ)* | **ਸਹਹਿ***(ਸਹਹਿੰ)* | **ਸਿਰਿ***(ਸਿਰ)* | **ਡੰਡਾ** | **ਹੇ ॥੨॥** |
| ਕਾਲ ਦਾ ਕਰਤਾ ਜਮ | ਸਹਿੰਦੇ ਹਨ | ਸਿਰ ਉਤੇ | ਸੋਟਾ | ਹਨ |

***...(ਇਹ ਸਾਕਤ) ਜਿਉਂ ਜਿਉਂ (ਜ਼ਿੰਦਗੀ ਦੀ ਤੋਰ) ਤੁਰਦੇ ਹਨ, (ਹਉਮੈ ਦਾ ਕੰਡਾ ਹੋਰ ਡੂੰਘਾ) ਚੁੱਭਦਾ ਹੈ, ਉਹ ਹੋਰ ਦੁੱਖ ਪਾਉਂਦੇ ਹਨ। ਜਮਕਾਲ ਦਾ ਡੰਡਾ ਸਿਰ ਉਤੇ ਸਹਿੰਦੇ ਹਨ।...***

| | | | | | |
|---|---|---|---|---|---|
| **ਹਰਿ***(ਹਰ)* | **ਜਨ,** | **ਹਰਿ***(ਹਰ)* | **ਹਰਿ***(ਹਰ)* | **ਨਾਮਿ***(ਨਾਮ)* | **ਸਮਾਣੇ,** |
| ਹਰੀ ਪ੍ਰਭੂ | ਸੇਵਕ | ਹਰੀ ਪ੍ਰਭੂ | ਹਰੀ ਪ੍ਰਭੂ | ਨਾਮ ਵਿਚ | ਲੀਨ, ਇਕ ਮਿਕ |

| | | | | | |
|---|---|---|---|---|---|
| **ਦੁਖੁ***(ਦੁੱਖ)* | **ਜਨਮ** | **ਮਰਣ** | **ਭਵ** | **ਖੰਡਾ** | **ਹੇ ॥** |
| ਕਸ਼ਟ | ਜੰਮਣ ਦਾ | ਮੌਤ ਦਾ | ਸੰਸਾਰ | ਖ਼ਤਮ | ਹੈ |

***...(ਸਾਕਤਾਂ ਤੋਂ ਉਲਟ) ਪ੍ਰਭੂ-ਸੇਵਕ, ਭਾਵ ਭਗਤ-ਜਨ ਹਰੀ ਪ੍ਰਭੂ ਦੇ ਨਾਮ ਅਥਵਾ ਪਰਮਾਤਮ ਹੋਂਦ ਵਿਚ ਸਮਾਏ ਰਹਿੰਦੇ ਹਨ। ਉਨ੍ਹਾਂ ਦਾ ਸੰਸਾਰਿਕ ਜਨਮ ਮਰਣ ਦਾ ਦੁੱਖ ਕੱਟਿਆ ਜਾਂਦਾ ਹੈ।...***

| **ਅਬਿਨਾਸੀ** *(ਅਬਿਨਾਸ਼ੀ)* | **ਪੁਰਖੁ** *(ਪੁਰਖ)* | **ਪਾਇਆ** | **ਪਰਮੇਸਰੁ,** *(ਪਰਮੇਸ਼ਰ)* |
|---|---|---|---|
| ਨਾਸ਼ ਰਹਿਤ, ਅਟੱਲ | ਸਰਬ ਵਿਆਪਕ ਪੁਰਸ਼ | ਪ੍ਰਾਪਤ ਕਰ ਲਿਆ | ਪਰਮਾਤਮਾ |

| **ਬਹੁ** | **ਸੋਭ** | **ਖੰਡ** | **ਬ੍ਰਹਮੰਡਾ** | **ਹੇ ॥੩॥** |
|---|---|---|---|---|
| ਬਹੁਤ | ਸ਼ੋਭਾ | ਖੰਡਾਂ | ਬ੍ਰਹਿਮੰਡਾਂ | ਹੈ |

***...(ਉਨ੍ਹਾਂ ਗੁਰਮੁਖਾਂ ਨੇ) ਅਬਿਨਾਸ਼ੀ, ਸਰਬ ਵਿਆਪਕ ਪਰਮੇਸ਼ਰ ਨੂੰ ਪਾ ਲਿਆ ਹੈ। ਖੰਡਾਂ ਬ੍ਰਹਿਮੰਡਾਂ ਵਿਚ ਉਨ੍ਹਾਂ ਦੀ ਬੇਅੰਤ ਸ਼ੋਭਾ ਹੁੰਦੀ ਹੈ।...***

| **ਹਮ,** | **ਗਰੀਬ** | **ਮਸਕੀਨ,** | **ਪ੍ਰਭ** | **ਤੇਰੇ,** |
|---|---|---|---|---|
| ਅਸੀਂ | ਨਿਰਧਨ | ਨਿਮਾਣੇ | ਪਰਮਾਤਮਾ | ਤੁਹਾਡੇ |

| **ਹਰਿ** *(ਹਰ)* | **ਰਾਖੁ** *(ਰਾਖ)* | **ਰਾਖੁ** *(ਰਾਖ)* | **ਵਡ** | **ਵਡਾ** | **ਹੇ ॥** |
|---|---|---|---|---|---|
| ਹਰੀ ਪ੍ਰਭੂ | ਬਚਾਓ | ਬਚਾਓ | ਮਹਾਨ | ਮਹਾਨ | ਹੈ |

***...(ਹੇ ਸਾਹਿਬ ਜੀ!) ਅਸੀਂ ਤੇਰੇ ਗਰੀਬ, ਨਿਮਾਣੇ, ਅਦਨੇ ਜਿਹੇ (ਸੇਵਕ) ਹਾਂ। ਪ੍ਰਭੂ! ਜੀ ਤੁਸੀਂ ਤਾਂ ਵੱਡਿਆਂ ਦੇ ਵੀ ਵੱਡੇ ਹੋ, (ਸਾਡੀ ਦਰ ਆਇਆਂ ਦੀ ਲਾਜ) ਰੱਖ ਲਓ ਜੀ! ਰੱਖ ਲਓ ਜੀ!...***

| **ਜਨ** | **ਨਾਨਕ,** | **ਨਾਮੁ** *(ਨਾਮ)* | **ਅਧਾਰੁ** *(ਅਧਾਰ)* | **ਟੇਕ** | **ਹੈ,** |
|---|---|---|---|---|---|
| ਦਾਸ | ਨਾਨਕ(ਨੂੰ) | ਸਿਮਰਨ | ਭਰੋਸਾ | ਸਹਾਰਾ | ਹੈ |

| **ਹਰਿ** | **ਨਾਮੇ** | **ਹੀ** | **ਸੁਖੁ** *(ਸੁੱਖ)* | **ਮੰਡਾ** | **ਹੇ ॥੪॥੪॥** |
|---|---|---|---|---|---|
| ਹਰੀ ਪ੍ਰਭੂ | ਨਾਮ ਵਿਚ | ਸਿਰਫ਼ | ਅਨੰਦ, ਖੁਸ਼ੀ | ਭੋਗਿਆ, ਮਾਣਿਆ | ਹੈ |

***...ਦਾਸ ਨਾਨਕ ਨੂੰ, ਸਿਰਫ਼ ਨਾਮ-ਸਿਮਰਨ ਦਾ ਹੀ ਭਰੋਸਾ ਤੇ ਆਸਰਾ ਹੈ, ਅਤੇ ਹਰੀ ਪ੍ਰਭੂ ਦੇ ਨਾਮ ਰਾਹੀਂ ਹੀ (ਉਸਨੇ) ਪਰਮਾਤਮ ਅਨੰਦ ਮਾਣਿਆਂ ਹੈ।***

| **ਰਾਗੁ** *(ਰਾਗ)* | **ਗਉੜੀ ਪੂਰਬੀ,** | **ਮਹਲਾ** *(ਮਹਿਲਾ)* | **੫ ॥** *(ਪੰਜਵਾਂ)* |
|---|---|---|---|
| ਸੁਰ ਪ੍ਰਬੰਧ | ਰਾਗ ਦਾ ਨਾਮ | ਪਾਤਸ਼ਾਹੀ | ਪੰਜਵੀਂ |

| **ਕਰਉ** *(ਕਰਉਂ)* | **ਬੇਨੰਤੀ,** | **ਸੁਣਹੁ** *(ਸੁਣਹੁਂ)* | **ਮੇਰੇ** | **ਮੀਤਾ,** |
|---|---|---|---|---|
| ਮੈਂ ਕਰਦਾ ਹਾਂ | ਬੇਨਤੀ, ਜੋਦੜੀ | ਸਰਵਣ ਕਰੋ | ਆਪਣੇ | ਮਿੱਤਰੋ, ਸੱਜਣੋ |

| **ਸੰਤ** | **ਟਹਲ** *(ਟਹਿਲ)* | **ਕੀ** | **ਬੇਲਾ ॥** |
|---|---|---|---|
| ਸਾਧੂ | ਸੇਵਾ | ਦੀ | ਵੇਲਾ, ਵਕਤ, ਮੌਕਾ |

***ਹੇ ਮੇਰੇ! (ਸਤਸੰਗੀ ਗੁਰਮੁਖ) ਮਿੱਤਰੋ, ਸਰਵਣ ਕਰੋ, ਮੈਂ ਬੇਨਤੀ ਕਰਦਾ ਹਾਂ, (ਹੁਣ ਮਿਲੀ ਇਸ ਅਮੋਲਕ ਮਨੁੱਖਾ ਦੇਹੀ ਰਾਹੀਂ) ਸਾਧੂ ਸੰਤਾਂ ਦੀ ਸੇਵਾ ਟਹਿਲ ਕਰਨ ਦਾ ਵੇਲਾ ਹੈ।...***

| | | | | |
|---|---|---|---|---|
| **ਈਹਾ,** *(ਈਹਾਂ)* | **ਖਾਟਿ** *(ਖਾਟ)* | **ਚਲਹੁ** | **ਹਰਿ** *(ਹਰ)* | **ਲਾਹਾ** |
| ਇਥੇ, ਇਸ ਜਨਮ ਵਿਚ | ਖੱਟ ਕੇ, ਕਮਾ ਕੇ | ਜਾਵੋ | ਹਰੀ ਪ੍ਰਭੂ | ਲਾਭ, ਖੱਟੀ |

| | | |
|---|---|---|
| **ਆਗੈ** | **ਬਸਨੁ** *(ਬਸਨ)* | **ਸੁਹੇਲਾ ॥੧॥** |
| ਅੱਗੇ, ਪ੍ਰਭੂ ਦਰਗਾਹ ਤੇ | ਵੱਸਣਾ | ਸੌਖਾ |

***...ਇੱਥੇ ਭਾਵ ਇਸੇ ਜਨਮ ਵਿਚ ਹੀ ਪਰਮਾਤਮ ਨਾਮ ਸਿਮਰਨ ਦਾ ਲਾਭ ਕਮਾ ਕੇ ਜਾਵੋ, ਇਸ ਨਾਲ ਅੱਗੇ ਭਾਵ ਪ੍ਰਭੂ ਦਰਗਾਹ ਤੇ ਜਾ ਕੇ ਵਸਣਾ ਸੌਖਾ ਹੋ ਜਾਏਗਾ।...***

| | | | |
|---|---|---|---|
| **ਅਉਧ** | **ਘਟੈ** | **ਦਿਨਸੁ** *(ਦਿਨਸ)* | **ਰੈਣਾਰੇ ॥** |
| ਉਮਰ | ਘੱਟਦੀ ਹੈ | ਦਿਨ | ਰਾਤ |

***...ਰਾਤ ਦਿਨਸ ਦੇ (ਬੀਤਣ ਨਾਲ ਜੀਵ ਦੀ) ਉਮਰ ਘੱਟਦੀ ਜਾ ਰਹੀ ਹੈ।...***

| | | | | | |
|---|---|---|---|---|---|
| **ਮਨ** | **ਗੁਰ** | **ਮਿਲਿ** *(ਮਿਲ)* | **ਕਾਜ** | **ਸਵਾਰੇ ॥੧॥** | **ਰਹਾਉ ॥** |
| ਚਿੱਤ | ਗੁਰੂ | ਮਿਲਕੇ | ਕੰਮ, ਮਨੋਰਥ | ਸਵਾਰ ਲੈ, ਪੂਰਾ ਕਰ ਲੈ | ਠਹਿਰਾਉ |

***...(ਇਸ ਲਈ) ਹੇ ਮੇਰੇ ਮਨ! ਗੁਰੂ ਨੂੰ ਮਿਲਕੇ (ਗੋਬਿੰਦ ਮਿਲਣ ਦਾ ਜੋ ਮਨੋਰਥ ਹੈ) ਉਸਨੂੰ ਪੂਰਾ ਕਰ ਲੈ।...***

| | |
|---|---|
| **ਇਹੁ** *(ਇਹ)* | **ਸੰਸਾਰੁ,** *(ਸੰਸਾਰ)* |
| ਸਮੇਂ ਸਥਾਨ ਸਥਿਤੀ ਆਦਿ ਦਾ ਸੰਕੇਤਕ ਸ਼ਬਦ | ਜਗਤ |

| | | | | | |
|---|---|---|---|---|---|
| **ਬਿਕਾਰੁ** *(ਬਿਕਾਰ)* | **ਸੰਸੇ** | **ਮਹਿ,** *(ਮਹਿੰ)* | **ਤਰਿਓ** | **ਬ੍ਰਹਮ** | **ਗਿਆਨੀ ॥** |
| ਮਾੜੇ ਵਿਚਾਰ | ਭਰਮਾਂ | ਵਿਚ | ਪਾਰ ਹੋਏ | ਪਰਮਾਤਮਾ ਦੇ | ਗਿਆਨ ਵਾਲੇ |

***ਇਹ ਜਗਤ (ਦੇ ਜੀਵ) ਵਿਕਾਰਾਂ (ਦੇ ਚਿਕੜ ਨਾਲ) ਭਰੇ ਪਏ ਹਨ। (ਸੰਸਾਰ) ਭਰਮਾਂ (ਦੇ ਸਾਗਰ ਵਿਚ ਡੁੱਬਿਆ ਪਿਆ ਹੈ। ਇਸ ਵਿਚੋਂ ਕੋਈ ਬ੍ਰਹੰਮ ਗਿਆਨੀ ਹੀ ਤਰਦਾ ਹੈ।***

| | | | | |
|---|---|---|---|---|
| **ਜਿਸਹਿ** *(ਜਿਸਹਿੰ)* | **ਜਗਾਇ,** | **ਪੀਆਵੈ** | **ਇਹੁ** *(ਇਹ)* | **ਰਸੁ,** *(ਰਸ)* |
| ਜਿਸ ਨੂੰ | ਜਗਾ ਕੇ | ਪਿਆਉਂਦਾ | ਇਹ | ਨਾਮ ਪਦਾਰਥ |

| | | | |
|---|---|---|---|
| **ਅਕਥ** *(ਅਕੱਥ)* | **ਕਥਾ** | **ਤਿਨਿ** *(ਤਿਨ੍ਹ)* | **ਜਾਨੀ ॥੨॥** |
| ਕਥਨ ਤੋਂ ਬਾਹਰ | ਕਥਨ | ਤਿਸ ਨੇ | ਜਾਣ ਲਈ, ਸਮਝ ਲਈ |

***...ਜਿਸਨੂੰ (ਕਰਤਾ-ਪੁਰਖ ਆਪਣੀ ਮਿਹਰ ਨਾਲ) ਵਿਕਾਰਾਂ ਦੀ ਨੀਂਦ ਤੋਂ ਜਗਾ ਕੇ, ਨਾਮ-ਅੰਮ੍ਰਿਤ ਦਾ ਰਸ ਪਿਆਉਂਦਾ ਹੈ, ਉਸ ਨੇ (ਪਰਮਾਤਮਾ ਦੀ) ਅਕੱਥ ਕਥਾ ਨੂੰ ਸਮਝ ਲਿਆ ਹੈ।...***

---

| | | | | |
|---|---|---|---|---|
| **ਜਾ***(ਜਾਂ)* | **ਕਉ** | **ਆਏ,** | **ਸੋਈ** | **ਬਿਹਾਝਹੁ,** |
| ਜਿਸ | ਵਾਸਤੇ | ਆਉਣਾ ਕੀਤੈ | ਉਹੀ | ਵਣਜੋ, ਉਸੇ ਦਾ ਵਪਾਰ ਕਰੋ |

| | | | | |
|---|---|---|---|---|
| **ਹਰਿ***(ਹਰ)* | **ਗੁਰ** | **ਤੇ** | **ਮਨਹਿ***(ਮਨਹਿਂ)* | **ਬਸੇਰਾ ॥** |
| ਹਰੀ ਪ੍ਰਭੂ | ਗੁਰੂ | ਰਾਹੀਂ | ਮਨ ਵਿਚ | ਵਾਸਾ |

***...(ਹੇ ਭਾਈ!) ਜਿਹੜਾ (ਵਪਾਰ ਕਰਨ) ਵਾਸਤੇ (ਇਸ ਸੰਸਾਰ ਵਿਚ) ਆਏ ਹੋ, ਉਸੇ ਦਾ ਹੀ ਵਪਾਰ ਕਰੋ,(ਇੰਜ ਕਰਨ ਨਾਲ) ਗੁਰੂ (ਦੀ ਬਖਸ਼ਿਸ਼ ਰਾਹੀਂ) ਹਿਰਦੇ ਵਿਚ ਹਰੀ ਪ੍ਰਭੂ ਦਾ ਵਾਸਾ ਹੋ ਜਾਏਗਾ।...***

| | | | | |
|---|---|---|---|---|
| **ਨਿਜ** | **ਘਰਿ,***(ਘਰ)* | **ਮਹਲੁ***(ਮਹਿਲ)* | **ਪਾਵਹੁ** | **ਸੁਖ** |
| ਆਪਣੇ | ਘਰ ਵਿਚ | ਪਰਮਾਤਮਾ ਦਾ ਟਿਕਾਣਾ | ਪਾ ਲਵੇਂਗਾ | ਅਨੰਦ |

| | | | | |
|---|---|---|---|---|
| **ਸਹਜੇ,** | **ਬਹੁਰਿ***(ਬਹੁਰ)* | **ਨ***(ਨਾ)* | **ਹੋਇਗੋ** | **ਫੇਰਾ ॥੩॥** |
| ਸਹਿਜ ਨਾਲ, ਅਡੋਲਤਾ ਨਾਲ | ਫਿਰ | ਨਹੀਂ | ਹੋਵੇਗਾ | ਚੱਕਰ |

***...(ਇਸ ਪਰਮਾਤਮ-ਵਣਜ ਰਾਹੀਂ ਤੁਸੀਂ) ਅਡੋਲ ਹੀ ਆਪਣੇ ਹਿਰਦੇ ਘਰ ਵਿਚ, ਪਰਮਾਤਮ-ਨਿਵਾਸ ਅਤੇ ਅਨੰਦ ਪ੍ਰਾਪਤ ਕਰ ਲਵੋਗੇ। ਫਿਰ ਦੁਬਾਰਾ ਜਨਮ ਮਰਨ ਦਾ ਗੇੜ ਨਹੀਂ ਹੋਏਗਾ।...***

| | | |
|---|---|---|
| **ਅੰਤਰਜਾਮੀ,** | **ਪੁਰਖ** | **ਬਿਧਾਤੇ,** |
| ਅੰਦਰ ਦੀਆਂ ਜਾਨਣ ਵਾਲਾ | ਸਰਬ ਵਿਆਪਕ | ਰਚਨਹਾਰ ਪ੍ਰਭੂ |

| | | | |
|---|---|---|---|
| **ਸਰਧਾ***(ਸ਼ਰਧਾ)* | **ਮਨ** | **ਕੀ** | **ਪੂਰੇ ॥** |
| ਇੱਛਾ, ਲੋਚਾ | ਚਿੱਤ | ਦੀ | ਪੂਰੀ ਕਰ ਦੇ |

***...ਹੇ ਦਿਲਾਂ ਦੀਆਂ ਜਾਨਣ ਵਾਲੇ ਸਰਬ ਵਿਆਪਕ ਪ੍ਰਭੂ ਜੀ। (ਮੇਰੇ) ਚਿੱਤ ਦੀ ਇੱਛਾ ਪੂਰੀ ਕਰ ਦਿਓ (ਕਿ)...***

| | | | | |
|---|---|---|---|---|
| **ਨਾਨਕ,** | **ਦਾਸੁ***(ਦਾਸ)* | **ਇਹੈ** | **ਸੁਖੁ***(ਸੁਖ)* | **ਮਾਗੈ,***(ਮਾਂਗੈ)* |
| ਗੁਰੂ ਨਾਨਕ ਦੇਵ ਜੀ | ਗੋਲਾ | ਇਹੀ | ਅਨੰਦ | ਮੰਗਦਾ ਹੈ(ਕਿ) |

| | | | | | |
|---|---|---|---|---|---|
| **ਮੋ** | **ਕਉ** | **ਕਰਿ***(ਕਰ)* | **ਸੰਤਨ** | **ਕੀ** | **ਧੂਰੇ ॥੪॥੫॥** |
| ਮੈਂ | ਨੂੰ | ਕਰ ਦਿਓ | ਸਾਧੂਆਂ | ਦੀ | ਧੂੜੀ |

***...(ਹੇ ਸਾਹਿਬ ਜੀ!) ਦਾਸ ਨਾਨਕ! (ਤੁਹਾਡੇ ਤੋਂ) ਇਹੀ ਸੁੱਖ ਮੰਗਦਾ ਹੈ, ਕਿ ਮੈਨੂੰ ਸਾਧੂਆਂ (ਦੇ ਚਰਨਾਂ ਦੀ) ਧੂੜੀ ਬਣਾ ਦਿਓ।***